ਭਾਰਤ-ਦੇਸ਼ ਤੇ ਲੋਕ

# ਬਾਗ਼-ਬਗ਼ੀਚੇ


## ਲਾਇਕ ਫ਼ਤਹਿ ਅਲੀ

ਅਨੁਵਾਦਕ

ਗੁਲਵੰਤ 'ਫ਼ਾਰਿਗ਼'





ਨੈਸ਼ਨਲ ਬੁਕ ਟਰੱਸਟ, ਇੰਡੀਆ

ਅਕਸੀ ਤਸਵੀਰਾਂ : ਅਸ਼ਵਿਨ ਮਹਿਤਾ, ਈ. ਹਨੂਮੰਥਾ ਰਾਉ, ਮਿੱਤਰ ਬੇਦੀ, ਸੁਰੱਈਆ ਤਿਆਬਜੀ, ਜ਼ਫ਼ਰ ਫ਼ਤਹਿ ਅਲੀ

ਰੇਖਾ ਚਿਤਰ : ਪਵਨ ਸਹਿਗਲ

ਅਸੀਂ ਸ਼ੁਕਰਗੁਜ਼ਾਰ ਹਾਂ, ਰੈਲਿਸ ਇੰਡੀਆ ਦੇ, ਸਾਨੂੰ ਆਪਣੇ ਬਾਗ਼ ਦੀਆਂ ਅਕਸੀ ਤਸਵੀਰਾਂ ਦੀ ਵਰਤੋਂ ਕਰਨ ਦੀ ਇਜਾਜ਼ਤ ਦੇਣ ਲਈ

ਇਹ ਪੁਸਤਕ ਵਾਤਾਵਰਣ-ਸੰਤੁਲਨ ਨੂੰ ਬਣਾਈ
ਰੱਖਣ ਵਾਲੇ ਪੁਨਰ-ਉਤਪਾਦਿਤ ਕਾਗਜ਼ 'ਤੇ ਛਪੀ ਹੈ

ISBN 81-237-1647-8

1996 (ਸ਼ੱਕ ਸੰਮਤ 1917)



Gardens (Punjabi)

ਮੁੱਲ : 39.00

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਿਤ।



ਆਪਣੀ ਮਾਤਾ ਲਈ,
ਜੋ ਕਿਸੇ ਹੋਰ ਨਾਲੋਂ
ਬੀਜਾਂ ਦੇ ਪੈਕਟਾਂ ਵਿਚੋਂ
ਜ਼ਿਆਦਾ ਪ੍ਰਾਪਤ ਕਰਦੀ ਸੀ

# ਤਤਕਰਾ

# ਭੂਮਿਕਾ

ਮੈਨੂੰ ਹਮੇਸ਼ਾ ਇਉਂ ਜਾਪਦਾ ਹੈ ਕਿ ਬਾਗ਼ ਲਗਾਉਣ ਨੂੰ ਇਕ ਗੰਭੀਰ ਕਲਾ-ਰੂਪ ਸਮਝਿਆ ਜਾਣਾ ਚਾਹੀਦਾ ਹੈ ਅਤੇ ਇਸਨੂੰ ਵੀ ਘੱਟੋ-ਘੱਟ ਓਨੀ ਹੀ ਵਿਦਵਤਾਪੂਰਨ ਤੇ ਭਖਵੀਂ ਬਹਿਸ ਦੇ ਯੋਗ ਹੋਣਾ ਚਾਹੀਦਾ ਹੈ, ਜਿੰਨੀ ਕਿ ਚਿੱਤਰ-ਕਲਾ ਅਤੇ ਮੂਰਤੀ-ਕਲਾ 'ਤੇ ਕੀਤੀ ਜਾਂਦੀ ਹੈ। ਬਾਗ਼ ਇਕ ਚਾਰ-ਆਯਾਮੀ ਸੁਹਜਾਤਮਕ ਅਨੁਭਵ ਹੁੰਦਾ ਹੈ। ਤਿੰਨ ਆਮ ਆਯਾਮਾਂ ਤੋਂ ਇਲਾਵਾ, ਇਸ ਵਿਚ ਸਮੇਂ ਦਾ ਆਯਾਮ ਵੀ ਸ਼ਾਮਿਲ ਹੁੰਦਾ ਹੈ। ਬਾਗ਼ ਨੂੰ ਸੁਹਜਾਤਮਕ ਕਦਰਾਂ-ਕੀਮਤਾਂ ਨਾਲ ਸਮਝੌਤਾ ਕੀਤੇ ਬਗ਼ੈਰ, ਇੱਕ ਕਿਰਿਆਸ਼ੀਲ ਸਥਾਨ ਵੀ ਹੋਣਾ ਚਾਹੀਦਾ ਹੈ, ਇਕ ਅਜਿਹਾ ਸਥਾਨ ਜਿੱਥੇ ਲੋਕ ਘੁੰਮ-ਫਿਰ ਸਕਣ ਜਾ ਆਰਾਮ ਨਾਲ ਬੈਠ ਸਕਣ, ਅਤੇ ਜਿੱਥੇ ਬੱਚੇ ਨੱਸ-ਭੱਜ ਸਕਣ, ਖੇਡ ਸਕਣ, ਦਰਖ਼ਤਾਂ 'ਤੇ ਚੜ੍ਹ ਸਕਣ ਅਤੇ ਟਹਿਣੀਆਂ 'ਤੇ ਝੂਲ ਸਕਣ। ਸਭ ਤੋਂ ਉੱਪਰ ਅਤੇ ਖ਼ਾਸ ਤੌਰ 'ਤੇ ਆਧੁਨਿਕ ਸਮੇਂ 'ਚ ਬਾਗ਼ ਇਕ ਅਜਿਹਾ ਸਥਾਨ ਹੋਣਾ ਚਾਹੀਦਾ ਹੈ, ਜਿੱਥੇ ਸੁੱਖ-ਸਕੂਨ ਤੇ ਆਰਾਮ ਝਰਦਾ ਹੋਵੇ।

ਇਹ ਪੁਸਤਕ, ਜਿਵੇਂ ਕਿ ਪਾਠਕ ਵੇਖਣਗੇ (ਨਿਰਸੰਦੇਹ ਉਹਨਾਂ ਨੂੰ ਨਿਰਾਸ਼ਾ ਵੀ ਹੋਵੇਗੀ) ਬਾਗ਼ਬਾਨੀ ਬਾਰੇ ਸੂਚਨਾ ਦੀ ਪੁਸਤਕ ਨਹੀਂ। ਇਹ ਮਹਿਜ਼ ਉਹਨਾਂ ਕਦਰਾਂ-ਕੀਮਤਾਂ ਅਤੇ ਆਚਾਰ-ਵਿਹਾਰ ਦਾ ਵਿਵਰਨ ਹੈ, ਜਿਹਨਾਂ ਬਾਰੇ, ਮੇਰੇ ਖ਼ਿਆਲ 'ਚ ਉਸ ਆਦਮੀ ਨੂੰ ਜਾਣਕਾਰੀ ਮਿਲਣੀ ਚਾਹੀਦੀ ਹੈ, ਜਿਹਨੇ ਇਕ ਖ਼ੂਬਸੂਰਤ ਬਾਗ਼-ਬਗ਼ੀਚਾ ਲਾਉਣਾ ਹੋਵੇ। ਪਰਤੱਖ ਆਤਮ-ਵਿਸ਼ਵਾਸ ਦੇ ਹੇਠ, ਇਹ ਪੁਸਤਕ ਉਹਨਾਂ ਗ਼ਲਤੀਆਂ ਦਾ ਵੇਰਵਾ ਵੀ ਪੇਸ਼ ਕਰਦੀ ਹੈ, ਜੋ ਮੈਂ ਆਪਣਾ ਬਾਗ਼ ਲਾਉਣ ਵਿਚ ਕੀਤੀਆ ਸਨ। ਮੇਰਾ ਖ਼ਿਆਲ ਹੈ ਕਿ ਮੈਨੂੰ ਇਹ ਨਿਮਰਤਾ ਨਾਲ ਮੰਨ ਲੈਣਾ ਚਾਹੀਦਾ ਹੈ ਕਿ ਮੈਂ ਬਾਗ਼ਬਾਨ ਦੇ ਵਿਸ਼ਵ-ਕੋਸ਼ ਵਿਚ ਮਿਲਣ ਵਾਲੀ ਹਰ ਇਕ ਗ਼ਲਤੀ ਕੀਤੀ ਹੈ ਅਤੇ ਕੁੱਝ ਗਲਤੀਆਂ ਤਾਂ ਦੋ-ਦੋ ਵਾਰੀ ਵੀ ਕੀਤੀਆ ਹਨ। ਮੇਰੀ ਇਕ ਹੋਰ ਸੀਮਾ ਇਹ ਹੈ ਕਿ ਹੁਣ ਤੱਕ ਮੇਰਾ ਬਾਗ਼ਬਾਨੀ ਦਾ ਤਜ਼ਰਬਾ ਬੰਬਈ ਅਤੇ ਬੰਗਲੌਰ ਤੱਕ ਹੀ ਮਹਿਦੂਦ ਰਿਹਾ ਹੈ। ਇਸ ਦਾ ਮਤਲਬ ਇਹ ਹੋ ਸਕਦਾ ਹੈ ਕਿ ਜਿਹਨਾਂ ਪੇੜ-ਪੌਦਿਆ ਦਾ ਮੈਂ ਜ਼ਿਕਰ ਕੀਤਾ ਹੈ, ਉਹਨਾਂ ਵਿਚੋਂ ਕੁੱਝ ਦੇਸ਼ ਦੇ ਹੋਰ ਹਿੱਸਿਆਂ ਲਈ ਅਢੁੱਕਵੇਂ ਹੋ ਸਕਦੇ ਹਨ।

ਚੂੰਕਿ ਇਕ ਪੁਸਤਕ ਲਿਖਣ ਵਿਚ ਇਹ ਕਲਪਨਾ ਕਰਨ ਨਾਲ ਮਦਦ ਮਿਲਦੀ ਹੈ ਕਿ ਤੁਸੀਂ ਇਕ ਖ਼ਾਸ ਕਿਸਮ ਦੇ ਪਾਠਕਾ ਨੂੰ ਮੁਖ਼ਾਤਿਬ ਹੋ ਰਹੇ ਹੋ, ਮੈਂ ਇਹ ਪੁਸਤਕ ਲਿਖਣ ਵੇਲੇ ਇਹ ਕਲਪਨਾ ਕੀਤੀ ਹੈ ਕਿ ਮੈਂ ਨੌਜਵਾਨ ਭਵਨ-ਨਿਰਮਾਤਾਵਾਂ ਅਤੇ ਸਿਵਿਲ ਇੰਜੀਨੀਅਰਾਂ ਲਈ ਲਿਖ ਰਹੀ ਹਾਂ। ਬਾਗ਼ਾਂ ਦੀ ਰੂਪ-ਰੇਖਾ ਤਿਆਰ ਕਰਨ ਅਤੇ ਸਰਬਜਨਿਕ ਸਥਾਨਾਂ ਦੀ ਵਿਉਂਤਬੰਦੀ ਦਾ ਕੰਮ ਵਧੇਰੇ ਹੀ ਵਧੇਰੇ ਇਹਨਾਂ ਤਕਨੀਸ਼ਨਾਂ ਨੂੰ ਸੌਂਪਿਆ ਜਾਵੇਗਾ, ਅਤੇ ਜਿੱਥੇ ਮੈਨੂੰ ਇਸ ਵਿਚ ਕੋਈ ਸੰਦੇਹ ਨਹੀਂ ਕਿ ਉਹਨਾਂ ਪਾਸ ਇਹ ਕੰਮ ਯੋਗਤਾ ਨਾਲ ਕਰਨ ਲਈ ਲੁੜੀਂਦੀ ਜਾਣਕਾਰੀ ਹੋਵੇਗੀ, ਉਥੇ ਇਹ ਪੁਸਤਕ ਉਹਨਾਂ ਦੇ ਉਸ ਸ਼ੌਕ

ਨੂੰ ਹਵਾ ਦੇਵੇਗੀ, ਜਿਹੜਾ ਕਿ ਡੂੰਘੀਆਂ ਜੜ੍ਹਾਂ ਫੜਦਾ ਜਾਵੇਗਾ, ਜਿਉਂ-ਜਿਉਂ ਉਹਨਾਂ ਦੇ ਬਾਗ਼-ਬਗੀਚੇ ਦੀ ਸ਼ਕਲ ਸੂਰਤ ਉੱਘੜਦੀ-ਨਿਖਰਦੀ ਜਾਵੇਗੀ। ਆਖਿਆ ਗਿਆ ਹੈ ਕਿ ਕੋਈ ਵੀ ਬਾਗ਼ ਪੂਰੀ ਤਰ੍ਹਾਂ ਕਾਗ਼ਜ਼ 'ਤੇ ਨਹੀਂ ਵਿਉਂਤਿਆ ਜਾ ਸਕਦਾ; ਬਹੁਤ ਸਾਰੇ ਤੱਥ ਅਜਿਹੇ ਹੁੰਦੇ ਹਨ, ਜੋ ਅਣਪਛਾਤੇ ਹੁੰਦੇ ਹਨ ਅਤੇ ਜਿਹਨਾਂ ਦਾ ਪਹਿਲਾਂ ਪਤਾ ਨਹੀਂ ਲੱਗ ਸਕਦਾ। ਕਿਸੇ ਬਾਗ਼ 'ਤੇ ਕੰਮ ਕਰਨ ਦਾ ਮਤਲਬ ਹੈ, ਉਸ ਦੀਆਂ ਸੁਹਜਾਤਮਕ ਸਮੱਸਿਆਵਾਂ ਬਾਰੇ ਲਗਾਤਾਰ ਸੋਚ-ਵਿਚਾਰ ਕਰਨਾ, ਉਦੋਂ ਵੀ ਜਦੋਂ ਉਹ ਮੁਕੰਮਲ ਹੋ ਗਿਆ ਜਾਪੇ। ਮੇਰਾ ਖ਼ਿਆਲ ਹੈ ਕਿ ਜੇ ਤੁਸੀਂ ਇਸ ਵਿਸ਼ੇ ਬਾਰੇ ਪੜ੍ਹਦੇ ਰਹੋ, ਭਾਵੇਂ ਕਿ ਤੁਹਾਨੂੰ ਸਿੱਧੇ ਤੌਰ 'ਤੇ ਲਾਭਕਾਰੀ ਜਾਣਕਾਰੀ ਨਾ ਵੀ ਮਿਲੇ, ਤਾਂ ਵੀ ਤੁਹਾਨੂੰ ਬਿਹਤਰ ਢੰਗ ਨਾਲ ਸੋਚਣ ਵਿਚ ਮਦਦ ਜ਼ਰੂਰ ਮਿਲਦੀ ਹੈ। ਇਹ ਪੁਸਤਕ ਇੱਕ ਤਰ੍ਹਾਂ ਨਾਲ, ਤੱਥਾਂ ਨਾਲੋਂ ਕਦਰਾਂ-ਕੀਮਤਾਂ ਦੀ ਪੱਧਰ 'ਤੇ ਸੰਚਾਰ ਦੀ ਇੱਕ ਕੋਸ਼ਿਸ਼ ਹੈ।

– **ਲਾਇਕ ਫ਼ਤਹਿ ਅਲੀ**



# ਬਾਗ਼ ਵਿਉਂਤਕਾਰੀ ਦੇ ਨਿਯਮ

ਪ੍ਰਥਮ ਪਹੁੰਚ
ਇਕਤਵ
ਖੁੱਲ੍ਹੀ ਥਾਂ
ਵੰਡ
ਤਨਾਸਬ
ਸਮਾਂ ਅਤੇ ਰੋਸ਼ਨੀ
ਛਾਂ
ਬਣਤ
ਆਭਾ ਅਤੇ ਰੰਗ
ਹਰਕਤ
ਸ਼ੈਲੀ

# ਬਾਗ਼ ਵਿਉਂਤਕਾਰੀ ਦੇ ਨਿਯਮ

## ਪ੍ਰਥਮ ਪਹੁੰਚ

ਬਹੁਤ ਘੱਟ ਲੋਕ ਖ਼ੁਸ਼ਕਿਸਮਤ ਹੁੰਦੇ ਹਨ, ਜੋ ਬਾਗ਼-ਬਗ਼ੀਚਾ ਲਾਉਣ ਲਈ, ਆਪਣੀ ਮਰਜ਼ੀ ਮੁਤਾਬਿਕ, ਕਿਸੇ ਆਦਰਸ਼ਕ ਆਕਾਰ ਤੇ ਪ੍ਰਕਾਰ ਦੇ ਵਧੀਆ ਸਥਾਨ ਦੀ ਚੋਣ ਕਰ ਸਕਦੇ ਹਨ। ਅਤੇ ਫਿਰ ਸਮੱਸਿਆ ਹੁੰਦੀ ਹੈ, ਜੋ ਵੀ ਥਾਂ ਮਿਲਦੀ ਹੈ, ਉਸ ਦੀ ਵਧੀਆ ਤੋਂ ਵਧੀਆ ਵਰਤੋਂ ਕਰਨ ਦੀ। ਜਿੱਥੇ ਕਿਧਰੇ ਬਾਗ਼-ਬਗ਼ੀਚਾ, ਕਿਸੇ ਇਮਾਰਤ ਦੇ ਨਾਲ ਲੱਗਦਾ ਹੋਵੇ, ਉਥੇ ਬਾਗ਼ਬਾਨ ਦੀ ਖੁੱਲ੍ਹ ਹੋਰ ਵਧੇਰੇ ਮਹਿਦੂਦ ਹੋ ਜਾਂਦੀ ਹੈ। ਪਹਿਲ ਇਮਾਰਤ ਦੀਆਂ ਲੋੜਾਂ ਨੂੰ ਦਿੱਤੀ ਜਾਂਦੀ ਹੈ ਅਤੇ ਜੋ ਵੀ ਥੋੜ੍ਹੀ-ਬਹੁਤ ਜ਼ਮੀਨ ਬਚਦੀ ਹੈ, ਉਸੇ ਨੂੰ ਹੀ ਬਣਾ-ਸੁਆਰ ਕੇ, ਖ਼ੂਬਸੂਰਤ ਬਗ਼ੀਚੇ ਦੀ ਸ਼ਕਲ ਦੇਣੀ ਹੁੰਦੀ ਹੈ।

ਇੱਕ ਤਰ੍ਹਾਂ ਨਾਲ ਅਕਸਰ, ਸਭ ਤੋਂ ਘਟੀਆ ਥਾਂ ਹੀ ਹੁੰਦੀ ਹੈ, ਜੋ ਸਭ ਤੋਂ ਵਧੇਰੇ ਲਾਭ-ਦਾਇਕ ਹੋ ਸਕਦੀ ਹੈ। ਇੱਕ ਛੱਡੇ ਹੋਏ ਖੇਤਰ ਦੇ ਵਿਚ-ਵਿਚਾਲੇ ਖ਼ਾਲੀ ਪਿਆ, ਜ਼ਮੀਨ ਦਾ ਛੋਟਾ-ਜਿਹਾ ਕੁਹਜਾ-ਕੁਢੱਬਾ ਟੋਟਾ, ਕੁਝ ਕੁ ਰੁੱਖ ਅਤੇ ਫੁੱਲ-ਬੂਟੇ ਤੇ ਵੇਲਾਂ ਆਦਿ ਲਾਉਣ ਨਾਲ, ਖ਼ੂਬਸੂਰਤ ਬਣ ਜਾਵੇਗਾ, ਜਦ ਕਿ ਖੁੱਲ੍ਹੇ-ਖ਼ੂਬਸਰਤ ਖੇਤਰ ਵਿਚ ਸਥਿਤ, ਜ਼ਮੀਨ ਦਾ ਸੁੰਦਰ-ਸੁਹਣਾ ਟੋਟਾ, ਔਖੀ ਸਮੱਸਿਆ ਖੜੀ ਕਰ ਸਕਦਾ ਹੈ। ਅਕਸਰ ਇਹ ਹੁੰਦਾ ਹੈ ਕਿ ਅਜਿਹੇ ਖੁੱਲ੍ਹੇ ਆਲੇ-ਦੁਆਲੇ 'ਚ, ਚੰਗਾ ਚੋਖਾ ਖ਼ਰਚ ਕਰ ਕੇ ਬਣਾਇਆ ਬਗ਼ੀਚਾ, ਬਾਹਰਲੀ ਭੋਂ ਨਾਲੋਂ ਘੱਟ ਦਿਲਕਸ਼ ਜਾਪਦਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਵੇਖਣ ਨੂੰ ਜ਼ਮੀਨ ਦਾ ਟੋਟਾ ਭਾਵੇਂ ਕਿੰਨਾ ਹੀ ਨਿਰਾਸ਼ਕੁਨ ਕਿਉਂ ਨਾ ਹੋਵੇ, ਉਦਾਸ-ਉਪਰਾਮ ਹੋਣ ਦੀ ਲੋੜ ਨਹੀਂ।

ਦੂਸਰਾ ਸਬਕ ਇਹ ਮਿਲਦਾ ਹੈ ਕਿ ਕਿਸੇ ਸਥਾਨ 'ਤੇ, ਛੇਤੀ-ਛੇਤੀ ਇੱਕ ਨਜ਼ਰ ਮਾਰਨ ਤੋਂ ਮਗਰੋਂ, ਬਾਗ਼-ਬਗ਼ੀਚੇ ਲਈ ਵਿਸਥਾਰ-ਪੂਰਨ ਵਿਉਂਤਾਂ ਬਣਾਉਣ ਦੀ ਕਦੇ ਵੀ ਕਾਹਲੀ ਨਹੀਂ ਕਰਨੀ ਚਾਹੀਦੀ। ਸਥਾਨਿਕ ਪਰਿਸਥਿਤੀਆਂ ਅਨੁਸਾਰ ਅਤੇ ਜ਼ਮੀਨ ਦੇ ਮੁਕਾਮੀ ਰੂਪ-ਆਕਾਰ ਤੇ ਲੱਛਣਾਂ ਮੁਤਾਬਿਕ ਕੰਮ ਕਰਨਾ, ਕਿਸੇ ਵੀ ਅਜਿਹੀ ਵਿਉਂਤ ਨੂੰ ਥੋਪਣ-ਅਰੋਪਣ ਨਾਲੋਂ ਹਮੇਸ਼ਾ ਹੀ ਵਧੇਰੇ ਅਹਿਮ ਹੁੰਦਾ ਹੈ, ਜਿਸ ਦੇ ਇਹਨਾਂ ਦੋਵਾਂ ਨਾਲ ਵਧੀਕੀ ਕਰਨ ਦਾ ਖ਼ਦਸ਼ਾ ਹੋਵੇ। ਅਤੇ ਇਹ ਕੁਝ ਕੇਵਲ ਸਥਾਨ ਨੂੰ ਹੀ ਵੇਖਣ-ਵਾਚਣ ਨਾਲ, ਸਫ਼ਲਤਾ-ਸਹਿਤ ਨਹੀਂ ਕੀਤਾ ਜਾ ਸਕਦਾ। ਵਿਉਂਤਕਾਰ ਨੂੰ ਚਾਹੀਦਾ ਹੈ ਕਿ ਉਹ, ਜਿਸ ਥਾਂ 'ਤੇ ਬਾਗ਼-ਬਗ਼ੀਚਾ ਲਾਉਣਾ ਹੋਵੇ, ਉਸ ਥਾਂ ਦੇ ਆਲੇ-ਦੁਆਲੇ ਦੇ ਇਲਾਕੇ ਦਾ, ਨੀਝ ਨਾਲ ਨਿਰੀਖਣ ਕਰੇ, ਮੁਕਾਮੀ ਰੁੱਖਾਂ ਤੇ ਪੇੜ-ਪੌਦਿਆਂ, ਉਹਨਾਂ ਦੇ ਵਾਧੇ-ਵਿਕਾਸ ਦੀਆ ਵਿਸ਼ੇਸ਼ ਵਾਦੀਆਂ ਤੇ ਸੁਭਾਅ ਨੂੰ ਧਿਆਨ ਨਾਲ ਵੇਖੇ ਵਾਚੇ। ਸਚੇਤ ਸੰਵੇਦਨਾ ਤੇ ਖੁਲ੍ਹੇ ਦਿਲ ਦਿਮਾਗ਼ ਨਾਲ ਕੀਤੀ ਮਟਰ-ਗਸ਼ਤ, ਅਕਸਰ ਬਾਗ਼-ਬਗ਼ੀਚੇ ਲਈ, ਬੁਨਿਆਦੀ ਵਿਸ਼ੇ ਨੂੰ ਸੁਝਾਅ ਸਕਦੀ ਹੈ ਅਤੇ ਜੋ ਕੁਝ ਇਕ ਵਿਸ਼ੇਸ਼ ਪੇੜ-

ਪੌਦਿਆਂ ਨੂੰ ਨਾਲ-ਨਾਲ ਲਾਉਣ, ਇਸ ਗੁਣ ਨੂੰ ਵਧਾਉਣ ਜਾਂ ਫਿਰ ਕੁਝ ਉੱਘੜਵੀਆਂ ਮੁਕਾਮੀ ਖ਼ਾਸੀਅਤਾਂ ਨੂੰ ਹੋਰ ਵਧੇਰੇ ਉਭਾਰਨ-ਉਘਾੜਨ 'ਚ ਸਹਾਈ ਸਿੱਧ ਹੋ ਸਕਦੀ ਹੈ। ਦੂਸਰੇ ਸ਼ਬਦਾਂ 'ਚ, ਬਾਗ਼ ਦੀ ਵਿਉਂਤ, ਖ਼ੁਦ ਉਸ ਥਾਂ ਦੇ ਵਿਚੋਂ ਹੀ ਉੱਠਣੀ-ਉੱਭਰਨੀ ਚਾਹੀਦੀ ਹੈ, ਜੋ ਉਸ ਸੁੰਦਰਤਾ ਨੂੰ ਵਾਸਤਵਿਕ ਰੂਪ 'ਚ ਸਾਕਾਰ ਕਰ ਸਕੇ, ਜੋ ਉਥੇ ਸਦਾ ਹੀ ਲੁਪਤ ਪਈ ਰਹੀ ਹੈ।

ਆਓ, ਇਸ ਗੱਲ ਨੂੰ ਕੁਝ ਮਿਸਾਲਾਂ ਦੇ ਕੇ ਸਪੱਸ਼ਟ ਕਰੀਏ। ਬੰਬਈ ਦੇ ਬਾਹਰਵਾਰ, ਪੱਛਮੀ ਘਾਟ ਦੇ ਕਿਸੇ ਪਹਾੜੀ ਸਥਾਨ 'ਤੇ ਅਜਿਹਾ ਬਾਗ਼ ਤਜਵੀਜ਼ਿਆ ਜਾ ਸਕਦਾ ਹੈ, ਜਿਸ ਵਿਚ ਕਿ ਕਾਲੀਆਂ ਚੱਟਾਨਾਂ ਦੇ ਵਿਚ-ਵਿਚਾਲੇ ਢਾਲਵੇਂ ਰੂਪ 'ਚ ਘਾਹ ਲਾਇਆ ਜਾਵੇ, ਅਤੇ ਜਿੱਥੇ ਕਿਤੇ ਛਾਂ ਦੀ ਲੋੜ ਹੋਵੇ, ਉਥੇ ਸਥਾਨਿਕ ਫੁੱਲਾਂ ਵਾਲੇ ਰੁੱਖਾਂ ਦੀ ਝਿੜੀ-ਝੰਗੀ ਹੋਵੇ। ਅਜਿਹੇ ਸਥਾਨ ਨੂੰ ਸੀੜ੍ਹੀਦਾਰ ਬਣਾਉਣ ਦਾ ਵੀ ਕੋਈ ਫ਼ਾਇਦਾ ਲਈਂ ਹੋਵੇਗਾ ਅਤੇ ਇਸ 'ਤੇ ਲਾਗਤ ਵੀ ਬਹੁਤ ਆਏਗੀ। ਨਿੱਕੀਆਂ-ਨਿੱਕੀਆਂ ਚੱਟਾਨਾਂ 'ਤੇ ਵੱਖ-ਵੱਖ ਤਰ੍ਹਾਂ ਦੀਆਂ ਕੰਡਿਆਲੀਆਂ ਥੋਹਰਾਂ ਜਾਂ ਭਾਤ-ਭਾਂਤ ਦੀ ਨਾਗ-ਫਣੀ ਲਾਉਣਾ ਇਕ ਤਰ੍ਹਾਂ ਦਾ ਅਮੇਲ ਹੀ ਹੋਵੇਗਾ। ਸਾਰੀ ਦੀ ਸਾਰੀ ਪਹਾੜੀ ਹੀ ਇੱਕ ਵਸੀਹ ਤੇ ਲਾਸਾਨੀ ਚੱਟਾਨ ਹੀ ਤਾਂ ਹੈ ਅਤੇ ਉਸ ਉੱਤੇ ਅਗੋਂ ਛੋਟੀਆਂ-ਛੋਟੀਆਂ ਮਸਨੂਈ ਚੱਟਾਨਾਂ ਬਣਾਉਣਾ ਹਾਸੋ-ਹੀਣੀ ਗੱਲ ਹੀ ਹੋਵੇਗੀ। ਥੋਹਰਾਂ ਰੇਗਿਸਤਾਨ ਦੇ ਪੌਦੇ ਹਨ ਅਤੇ ਬਹੁਤੀ ਵਰਖਾ ਵਾਲੇ 'ਘਾਟ' ਵਿਚ ਅਢੁੱਕਵੇਂ ਤੇ ਬੇਮੇਲ।

ਅਤੇ ਫਿਰ, ਸਮੁੰਦਰੀ ਸਾਹਿਲ ਦੇ ਨਾਲ-ਨਾਲ, ਕੋਈ ਬਾਗ਼ ਲਾਉਣਾ ਹੋਵੇ, ਤਾਂ ਸਾਹਿਲ-ਰੇਖਾ ਦੇ ਆਪਣੇ ਖ਼ਾਸੇ-ਰੇਤ, ਚੱਟਾਨਾਂ ਅਤੇ ਤਾੜ ਜਾਂ ਨਾਰੀਅਲ ਦੇ ਰੁੱਖਾਂ ਨਾਲੋਂ ਹੋਰ ਵਧੀਆ ਕਿਹੜੀ ਗੱਲ ਹੋ ਸਕਦੀ ਹੈ। ਇਹਨਾਂ ਸਭਨਾਂ ਦਾ ਮੇਲ ਬਹੁਤ ਹੀ ਸ਼ਾਨਦਾਰ ਪਰਭਾਵ ਪੈਦਾ ਕਰਦਾ ਹੈ। ਬਾਹਰੋਂ ਲਾਲ ਮਿੱਟੀ ਤੇ ਮੌਸਮੀ ਫੁੱਲ ਮੰਗਵਾ ਕੇ ਲਾਉਣ ਦੀ ਕੋਸ਼ਿਸ਼ ਅਜਾਈਂ ਹੀ ਜਾਵੇਗੀ, ਕਿਉਂਕਿ ਇਸ ਨਾਲ ਬਾਗ਼ ਦੇ ਬਿਹਤਰ ਬਣਨ ਦੀ ਬਜਾਏ , ਉਸ ਵਿਚ ਸਸਤੇਪਨ ਦੀ ਸੰਭਾਵਨਾ ਬਣੀ ਰਹੇਗੀ।

ਅਲਬੱਤਾ, ਮੁਗ਼ਲ ਬਾਦਸ਼ਾਹਾਂ ਨੇ, ਪਹਾੜਾਂ ਦੀਆਂ ਢਲਾਨਾਂ 'ਤੇ ਬੇਹੱਦ ਮਸਨੂਈ ਬਾਗ਼-ਬਗ਼ੀਚੇ ਬਣਾਏ ਅਤੇ ਸਮੁੱਚੇ ਤੌਰ 'ਤੇ ਖ਼ੂਬਸੂਰਤ ਤੇ ਖ਼ੁਸ਼ਨੁਮਾ ਵੀ। ਸ਼ਾਇਦ ਅਸੀਂ ਵੀ ਅਜਿਹਾ ਕਰਨ ਵਿਚ ਕਾਮਯਾਬ ਹੋ ਸਕੀਏ, ਜੇਕਰ ਓਨੀ ਹੀ ਮਿਕਦਾਰ 'ਚ ਪਾਣੀ ਮੁਹੱਈਆ ਕਰ ਸਕੀਏ, ਉਸੇ ਤਰ੍ਹਾਂ ਦੀ ਕਾਰੀਗਰੀ ਜੁਟਾ ਸਕੀਏ, ਓਨੀ ਹੀ ਗਿਣਤੀ 'ਚ, ਮਜ਼ਦੂਰ-ਕਾਮਗਾਰ ਕੰਮ 'ਤੇ ਲਾ ਸਕੀਏ ਅਤੇ ਰਹਿਣ-ਸਹਿਣ ਤੇ ਦਿਲ-ਲਗੀ ਦਾ ਉਹੀ ਬੇਹੱਦ ਰਸਮੀ ਜਿਹਾ ਤੌਰ-ਤਰੀਕਾ ਅਪਣਾ ਸਕੀਏ। ਅਸੀਂ ਬੀਤੇ ਜ਼ਮਾਨੇ ਦੇ ਮੁਗ਼ਲ ਬਾਗ਼-ਬਗ਼ੀਚਿਆਂ ਦੀ ਜਿੰਨੀ ਵੀ ਮਰਜ਼ੀ ਤਾਰੀਫ਼ ਕਰੀਏ, ਪਰ ਮੇਰਾ ਖ਼ਿਆਲ ਹੈ ਕਿ ਹੁਣ ਉਹਨਾਂ ਦੀ ਜਾਣ-ਬੁੱਝ ਕੇ, ਨਕਲ ਕਰਨ ਦਾ ਕੋਈ ਸਵਾਲ ਹੀ ਨਹੀਂ ਕਿਉਂਕਿ ਭੌਤਿਕ ਤੇ ਸਮਾਜਿਕ ਹਾਲਤਾਂ ਬਹੁਤ ਬਦਲ ਗਈਆਂ ਹਨ ਅਤੇ ਨਾਲ ਹੀ ਲੋਕਾਂ ਦਾ ਸੁਹਜ ਸੁਆਦ ਵੀ।

ਜਿੱਥੇ ਕਿਧਰੇ ਭੂਮੀ ਢਾਲਵੀਂ ਨਾ ਹੋਵੇ, ਸਗੋਂ ਆਮ ਤੌਰ 'ਤੇ ਉੱਚੀ-ਨੀਵੀਂ ਤੇ ਊਬੜ-ਖਾਬੜ ਹੋਵੇ, ਉਥੇ ਭਾਰਤ ਵਿਚ, ਉਸਨੂੰ ਪੱਧਰੀ-ਸਪਾਟ ਤੇ ਸਮਤਲ ਕਰ ਲੈਣ ਦਾ ਆਮ ਰਿਵਾਜ ਹੈ। ਕੁਝ ਖ਼ਾਸ ਕਾਰਨਾਂ ਕਰਕੇ, ਚੰਗੇ ਲੱਾਨ ਦਾ ਸਾ... ਸੰਕਲਪ, ਉਸ ਦੇ ਪੂਰੀ

ਤਰ੍ਹਾਂ ਸਮਤਲ ਹਣ ਨੂੰ ਬਹੁਤੀ ਅਹਿਮੀਅਤ ਨਹੀਂ ਦਿੰਦਾ। ਇਕ ਪੱਧਰੀ ਰੂਪ-ਰੇਖਾ ਵਾਲਾ ਲੌਨ, ਬਹੁਤ ਹੀ ਦਿਲਕਸ਼ ਤੇ ਦਿਲਚਸਪ ਹੋ ਸਕਦਾ ਹੈ, ਬਸ਼ਰਤੇ ਕਿ ਉਸ ਵਿਚੋਂ ਪਾਣੀ ਦਾ ਨਿਕਾਸ ਚੰਗਾ ਹੋਵੇ। ਏਥੇ ਚੇਤੇ ਰੱਖਣ ਵਾਲੀ ਅਹਿਮ ਗੱਲ ਇਹ ਹੈ ਕਿ ਜਿਵੇਂ ਕਿ ਕਿਸੇ ਵੀ ਹੋਰ ਚੀਜ਼ ਵਿਚ ਹੁੰਦਾ ਹੈ, ਇਸ ਵਿਚ ਵੀ ਚੰਗੇ ਮੋੜ ਤੇ ਗੁਲਾਈਆਂ ਹੋ ਸਕਦੀਆਂ ਹਨ ਅਤੇ ਮਾੜੇ ਮੋੜ ਵੀ, ਚੰਗੀਆਂ-ਖ਼ੂਬਸੂਰਤ ਢਲਵਾਨਾਂ ਵੀ ਹੋ ਸਕਦੀਆਂ ਹਨ ਤੇ ਭੈੜੀਆਂ-ਬਦਸ਼ਕਲ ਵੀ। ਜਦ ਤੀਕ ਕੋਈ ਗੁਲਾਈ ਜਾਂ ਢਲਵਾਨ ਓਨੀ ਠੀਕ ਤਰ੍ਹਾਂ ਨਹੀਂ ਉਲੀਕੀ-ਆਕਾਰੀ ਜਾਂਦੀ, ਜਿਵੇਂ ਕਿ ਨਕਸ਼ਾ-ਕਸ਼ੀ ਵਿਚ ਕੀਤਾ ਜਾਂਦਾ ਹੈ, ਉਸਦੇ ਅਸਥਿਰ ਤੇ ਬਦ-ਸ਼ਕਲ ਬਣ ਜਾਣ ਦਾ ਖ਼ਦਸ਼ਾ ਬਣਿਆ ਰਹਿੰਦਾ ਹੈ।

ਅੱਜ-ਕੱਲ੍ਹ ਭਾਰਤ ਵਿਚ, ਬਾਗ਼-ਬਗ਼ੀਚਾ ਸ਼ੁਰੂ ਕਰਨ ਲਈ ਸਭ ਤੋਂ ਪਹਿਲਾਂ ਭੂਮੀ ਦੇ ਟੁਕੜੇ ਦੀ ਸ਼ਕਲ ਨੂੰ ਸਾਫ਼-ਸੱਪਸ਼ਟ ਰੁਪ ਵਿਚ ਉਲੀਕ ਤੇ ਮਿਥ ਲੈਣ ਨੂੰ, ਆਮ ਤੌਰ 'ਤੇ ਸਰਵੋਤਮ ਸਮਝਿਆ ਜਾਂਦਾ ਹੈ। ਪਰਾਚੀਨ ਸਮੇਂ 'ਚ ਸੁਰੱਖਿਆ ਦੇ ਨੁਕਤੇ ਤੋਂ, ਇਸ ਨੂੰ ਅਸਲੋਂ ਹੀ ਜ਼ਰੂਰੀ ਮੰਨਿਆ ਜਾਂਦਾ ਸੀ। ਮਗਰੋਂ, ਅਠਾਰ੍ਹਵੀਂ ਤੇ ਉੱਨ੍ਹੀਵੀਂ ਸਦੀ ਵਿਚ, ਅੰਗਰੇਜ਼ਾਂ ਨੇ ਇਸ ਖੁੱਲ੍ਹੇ-ਖੁਲਾਸੇ ਵਿਚਾਰ ਦੀ ਪਰਿਕਲਪਨਾ ਕੀਤੀ ਕਿ ਬਾਗ਼ ਸਿੱਧਾ ਹੀ, ਦਿਹਾਤੀ ਇਲਾਕੇ ਵਿਚ ਜਾ ਦਾਖ਼ਲ ਹੋਵੇ ਅਤੇ ਦੋਵਾਂ ਦੇ ਵਿਚਕਾਰ ਕੋਈ ਦ੍ਰਿਸ਼ਟਮਾਨ ਰੋਕ-ਰੁਕਾਵਟ ਜਾਂ ਹੱਦ-ਬੰਦੀ ਨਾ ਹੋਵੇ। ਬਾਗ਼ ਪੇਂਡੂ ਆਲੇ-ਦੁਆਲੇ ਨਾਲ ਇੱਕ ਮਿੱਕ ਅਭੇਦ ਹੋ ਜਾਂਦਾ ਸੀ ਅਤੇ ਆਮ ਤੌਰ 'ਤੇ, ਬਾਗ਼ ਦਾ ਰਸਮੀ ਜਿਹਾ ਹਿੱਸਾ ਘਰ ਦੇ ਨਿਕਟ ਹੁੰਦਾ ਸੀ ਅਤੇ ਬਾਹਰਲੇ ਸਿਰਿਆਂ ਨੂੰ ਕੁਝ ਇਸ ਤਰ੍ਹਾਂ ਰਹਿਣ ਦਿੱਤਾ ਜਾਂਦਾ ਸੀ ਕਿ ਉਹ ਕਿਸੇ ਸੁਵਿਵਸਥਿਤ ਪ੍ਰਾਕਿਰਤਕ ਭੂ-ਦ੍ਰਿਸ਼ ਵਾਂਗ ਵਿਖਾਈ ਦੇਣ।

ਭਾਰਤ ਵਿਚ ਮਜ਼ਬੂਤ ਤੇ ਪੱਕੀਆਂ ਵਾੜਾਂ ਅਤੇ ਦੀਵਾਰਾਂ ਨੂੰ ਹਮੇਸ਼ਾ ਹੀ ਜ਼ਰੂਰੀ ਸਮਝਿਆ ਜਾਂਦਾ ਰਿਹਾ ਹੈ ਅਤੇ ਹੁਣ ਵੀ ਉਹ, ਸਦਾ ਵਾਂਗ ਓਨੀਆਂ ਹੀ ਜ਼ਰੂਰੀ ਹਨ। ਜਾਇਦਾਦ ਦੇ ਹੱਕਾਂ ਦੀ ਪਰਵਾਹ ਨਾ ਕਰਨਾ, ਨਾਸਮਾਰੀ, ਬੇਕਾਨੂੰਨੀ, ਆਵਾਰਾ ਪਸ਼ੂ ਅਤੇ ਆਵਾਰਾਗਰਦ ਲੋਕ ਏਨੇ ਜ਼ਿਆਦਾ ਵਧ ਗਏ ਹਨ ਕਿ ਜਿੰਨਾ ਚਿਰ ਤੱਕ ਬਾਗ਼ ਦੀ ਚੰਗੀ ਹਿਫ਼ਾਜ਼ਤ ਨਹੀਂ ਕੀਤੀ ਜਾਂਦੀ, ਉਸ ਨੂੰ ਕਾਇਮ ਰੱਖਣਾ ਨਾਮੁਮਕਿਨ ਹੋ ਸਕਦਾ ਹੈ, ਬਾਗ਼ ਦੀ ਸੁਰੱਖਿਆ ਲਈ, ਕਿਸੇ ਨਾ ਕਿਸੇ ਤਰ੍ਹਾਂ ਦੀ ਵਾੜ ਲਾਜ਼ਮੀ ਹੈ। ਮੇਰੇ ਖ਼ਿਆਲ 'ਚ, ਇੱਕ ਪੱਕੀ-ਮਜ਼ਬੂਤ ਦੀਵਾਰ ਦੀ ਸਖ਼ਤ ਬਾਹਰੀ-ਰੇਖਾ, ਇੱਕ ਬਾਗ਼-ਬਗ਼ੀਚਾ ਸ਼ੁਰੂ ਕਰਨ ਲਈ ਬਹੁਤ ਵੱਡਾ ਕੁਨਫ਼ਾ ਹੈ, ਪਰ ਕੋਈ ਕਾਰਗਰ ਬਦਲ ਵੀ ਨਹੀਂ। ਇੱਕ ਅੰਸ਼ਿਕ ਹੱਲ ਹੈ, ਦੀਵਾਰ ਨੂੰ ਇੱਕ ਵੰਗਾਰ ਵਜੋਂ ਸਵੀਕਾਰ ਕਰ ਲੈਣਾ ਅਤੇ ਪੇੜ-ਪੌਦੇ ਲਾ ਕੇ, ਉਸ ਦੇ ਪ੍ਰਭਾਵ ਨੂੰ ਘੱਟ ਤੋਂ ਘੱਟ ਕਰਨ ਦੀ ਕੋਸ਼ਿਸ਼ ਕਰਨਾ, ਇੱਕ ਹੋਰ ਵਧੇਰੇ ਰੌਚਿਕ, ਸੰਘਣੀ ਤੇ ਕਲਪਨਾਸ਼ੀਲ ਅੰਦਰੂਨੀ ਹੱਦ-ਬੰਦੀ ਦੀ ਸਿਰਜਣਾ ਕਰਨਾ, ਦੀਵਾਰ ਦੇ ਬਦਸੂਰਤ ਖੂੰਜਿਆਂ-ਕੋਣਿਆਂ ਨੂੰ ਛੁਪਾਉਣ ਲਈ। ਇਹ ਕੁਝ ਕਰਨ ਲਈ ਅਗਲੇ ਕਾਂਡ ਵਿਚ, ਕੁਝ ਇਕ ਆਮ ਜਿਹੇ ਗੁਰਾਂ ਤੇ ਢੰਗ-ਤਰੀਕਿਆਂ 'ਤੇ ਵਿਚਾਰ ਕੀਤਾ ਜਾਵੇਗਾ, ਜਦ ਕਿ ਰੁੱਖਾਂ-ਬੂਟਿਆਂ ਤੇ ਝਾੜ-ਝਾੜੀਆਂ ਦੀ ਵੱਖ-ਵੱਖ ਭਾਂਤ ਦੀ ਵਰਤੋਂ ਦਾ ਵਰਣਨ ਕੀਤਾ ਜਾਵੇਗਾ।

ਚੂੰਕਿ ਦੀਵਾਰ ਦਾ ਹੋਣਾ ਜ਼ਰੂਰੀ ਹੈ, ਇਸ ਲਈ ਪਹਿਲੀ ਸਮੱਸਿਆ ਹੈ, ਉਸਨੂੰ ਜਿਥੋਂ ਤੱਕ ਸੰਭਵ ਹੋ ਸਕਦੇ, ਘੱਟ ਤੋਂ ਘੱਟ ਰੋਕ-ਰੁਕਾਵਟ ਪਾਉਣ ਵਾਲੀ ਬਣਾਉਣਾ।

ਮੋਟੇ ਤੌਰ 'ਤੇ ਤਿੰਨੇ ਬਦਲ ਹਨ, ਵਾੜ ਲਾਉਣਾ, ਝਾੜ-ਝੰਗਾੜ ਨਾਲ ਵੱਲਣਾ ਅਤੇ ਪੱਕੀ ਦੀਵਾਰ ਉਸਾਰਨਾ। ਝਾੜ-ਝੰਗਾੜ ਨੂੰ ਕਾਇਮ ਰੱਖਣਾ ਮੁਸ਼ਕਿਲ ਹੁੰਦਾ ਹੈ, ਪਰ ਇਕ ਛੋਟੇ ਪਲਾਟ ਲਈ ਇੱਕ ਚੰਗਾ ਹੱਲ ਹੋ ਸਕਦਾ ਹੈ, ਜਾਂ ਫਿਰ ਮਿੱਤਰ-ਭਾਵੀ ਗੁਆਂਢੀਆਂ ਵਿਚਕਾਰ ਇਕ ਪਰਦੇ ਦੇ ਤੌਰ 'ਤੇ ਕੰਮ ਕਰ ਸਕਦਾ ਹੈ। ਮੇਰੇ ਖ਼ਿਆਲ 'ਚ, ਲੱਕੜ ਜਾਂ ਬਾਂਸ ਦੀਆਂ ਇਹਤਿਆਤ ਨਾਲ ਚੁਣੀਆਂ ਸਿੱਧੀਆਂ ਤੇ ਬਰਾਬਰ-ਬਰਾਬਰ ਛਿੱਟੀਆਂ ਦਾ ਬਣਾਇਆ ਢਾਂਚਾ ਜਿਹਾ ਇੱਕ ਚੰਗੀ ਵਾੜ ਦਾ ਕੰਮ ਦੇ ਸਕਦਾ ਹੈ। ਬਾਗ਼ ਵਿਚ ਲੰਮੇ ਦਾਅ ਦੀਆਂ ਲੁੜੀਂਦੀਆਂ ਸਿੱਧੀਆਂ ਰੇਖਾਵਾਂ ਲਾਗੂ ਕਰਨਾ ਹਮੇਸ਼ਾ ਮੁਸ਼ਕਿਲ ਹੁੰਦਾ ਹੈ, ਅਤੇ ਇਹ ਮਜ਼ਬੂਤ, ਪਰ ਸੂਝ-ਭਰੀਆਂ, ਅੰਸ਼ਿਕ ਰੂਪ 'ਚ ਲੁਕੀਆਂ-ਛੁਪੀਆਂ, ਲੰਮੇ-ਦਾਅ ਦੀਆਂ ਰੇਖਾਵਾਂ, ਜੋ ਬਾਗ਼ ਨੂੰ ਵਿਹੜਦੀਆਂ ਹਨ, ਪਨਾਹ ਤੇ ਟਿਕਾਅ ਸੁਝਾਉਣ ਵਿਚ ਸਹਾਇਕ ਹੋ ਸਕਦੀਆਂ ਹਨ। ਪਰ, ਦੂਸਰੇ ਪਾਸੇ ਸੁਰੱਖਿਆ-ਵਾੜ ਦੀਆਂ ਸਿੱਧੀਆਂ-ਸਪਾਟ ਰੇਖਾਵਾਂ ਬਹੁਤ ਹੀ ਵਿਘਨਕਾਰੀ ਹੋ ਸਕਦੀਆਂ ਹਨ, ਕਿਉਂਕਿ ਉਹ ਇੱਕ ਤਰ੍ਹਾਂ ਨਾਲ, ਸਿੱਧੇ ਉਪਰ ਨੂੰ ਵਧਣ ਵਾਲੇ ਕਰੋਟੋਨਾਂ ਅਤੇ ਛੇਤੀ ਤੇ ਸੌਖ ਨਾਲ ਉਗਾਈਆਂ ਜਾ ਸਕਣ ਵਾਲੀਆਂ ਹੋਰ ਝਾੜ-ਝਾੜੀਆਂ ਦੀ ਵੰਨਗੀ ਤੇ ਬੁਲੰਦੀ ਦਾ ਦੋਹਰਾਅ ਮਾਤਰ ਹੀ ਹੁੰਦੀਆਂ ਹਨ।

ਸਭ ਤੋਂ ਵਧ, ਇੱਕ ਅਜਿਹੀ ਦੀਵਾਰ ਉਸਾਰਨਾ, ਨਾਕਾਬਲੇ-ਮੁਆਫ਼ੀ ਖ਼ੁਨਾਮੀ ਹੈ, ਜੋ ਧਿਆਨ ਆਪਣੀ ਵਲ ਖਿੱਚਦੀ ਹੈ। ਨਫ਼ੀਸ ਨਮੂਨਿਆਂ ਵਾਲੀਆਂ, ਵੱਖ ਵੱਖ ਰੰਗਾਂ ਨਾਲ ਰੋਗ਼ਨ ਕੀਤੇ ਪੱਥਰਾਂ ਵਾਲੀਆਂ ਦੀਵਾਰਾਂ ਤਾਂ, ਇੱਕ ਤਰ੍ਹਾਂ ਨਾਲ ਬਾਗ਼-ਬਗ਼ੀਚਿਆ ਦੀ ਨਿਰਾਦਰੀ ਹੀ ਹਨ ਅਤੇ ਸ਼ੁਰੂ ਤੋਂ ਹੀ, ਅੰਦਰ ਚੰਗੀ ਕੰਮ-ਕਾਰਜੀ ਥਾਂ ਦੀ ਆਸ-ਉਮੀਦ ਨੂੰ ਧੁੰਦਲਾ ਦਿੰਦੀਆਂ ਹਨ। ਸਾਦੇ ਜਿਹੇ ਚਿੱਟੇ ਚੂਨੇ ਦੀ ਕੰਧ, ਇੱਕ ਖ਼ਾਸ ਕਿਸਮ ਦੇ ਪੇੜ-ਪੌਦੇ ਲਾਉਣ ਲਈ, ਇੱਕ ਸਫ਼ਲ ਪਿੱਠ-ਭੂਮੀ ਬਣ ਸਕਦੀ ਹੈ। ਇਹ ਖ਼ੁਸ਼ਕ ਪੌਣ-ਪਾਣੀ ਵਾਲੇ ਉਹਨਾਂ ਇਲਾਕਿਆਂ ਵਿਚ ਖ਼ਾਸ ਤੌਰ 'ਤੇ ਦਿਲਕਸ਼ ਹੁੰਦੀ ਹੈ, ਜਿੱਥੇ ਸਾਲ ਦਾ ਬਹੁਤਾ ਹਿੱਸਾ ਤੇਜ਼-ਤਿੱਖੀ ਤੇ ਸਖ਼ਤ ਧੁੱਪ ਪੈਂਦੀ ਹੈ। ਅਤੇ ਵਿਸ਼ੇਸ਼ ਤੌਰ ਤੇ ਇਸਦੇ ਦੂਜੇ ਪਾਸੇ ਲਾਏ ਪੇੜ-ਪੌਦਿਆਂ ਦੇ ਪਰਛਾਵੇਂ, ਪਹਿਲਾਂ ਹੀ ਮੌਜੂਦ ਅਨਗਿਣਤ ਬੁਣਤ-ਬਣਤਰਾਂ ਵਿਚ ਇਕ ਹੋਰ ਬੁਣਤ-ਰੂਪ ਦਾ ਵਾਧਾ ਕਰ ਦਿੰਦੇ ਹਨ। ਹਾਲੇ ਵੀ, ਜ਼ਿਆਦਾਤਰ ਹਾਲਤਾਂ ਲਈ, ਸਭ ਤੋਂ ਸੁਰੱਖਿਅਤ ਤੇ ਘੱਟ ਤੋਂ ਘੱਟ ਇਤਰਾਜ਼-ਯੋਗ ਕਿਸਮ ਦੀ ਦੀਵਾਰ, ਇੱਟਾਂ-ਰੋੜਿਆਂ ਦੀ ਪਲੱਸਤਰ-ਰਹਿਤ ਦੀਵਾਰ ਹੀ ਹੈ।

ਅਲਬੱਤਾ ਇਹ ਸਮਝਿਆ ਜਾਂਦਾ ਹੈ ਕਿ ਦੀਵਾਰ ਜਾਂ ਵਾੜ ਦਾ, ਖ਼ੁਦ ਇਮਾਰਤ ਨਾਲ ਇੱਕ ਬਹੁਤ ਹੀ ਕਰੀਬੀ ਰਿਸ਼ਤਾ ਹੁੰਦਾ ਹੈ। ਇਕ ਧੜਵੈਲ ਤੇ ਪ੍ਰਭਾਵਸ਼ਾਲੀ ਸਰਵਜਨਿਕ ਇਮਾਰਤ, ਜੋ ਇੱਕ ਅਣਘੜ ਜਿਹੀ ਉੱਜਡ-ਗਵਾਰ ਵਾੜ ਵਿਚਕਾਰ ਘਿਰੀ ਹੋਈ ਹੋਵੇ, ਬਹੁਤ ਹੀ ਹਾਸੋ-ਹੀਣੀ ਜਾਪੇਗੀ, ਜਦ ਕਿ ਇਸ ਦੇ ਐਨ ਉਲਟ, ਇੱਕ ਉੱਚੀ ਤੇ ਚੌੜੀ ਪੱਥਰੀਲੀ ਦੀਵਾਰ ਨਾਲ ਘਿਰਿਆ-ਵਿਹੜਿਆ ਇੱਕ ਛੋਟਾ ਜਿਹਾ ਬੰਗਲਾ ਵੀ, ਓਨਾ ਹੀ ਊਲ-ਜਲੂਲ ਜਿਹਾ ਲੱਗੇਗਾ। ਸਰਵਜਨਿਕ ਪਾਰਕਾਂ ਤੇ ਬਾਗ਼-ਬਗ਼ੀਚਿਆਂ ਵਿਚ ਅਜਿਹਾ ਇੰਤਜ਼ਾਮ ਹੋਣਾ ਚਾਹੀਦਾ ਹੈ, ਕਿ ਪਸ਼ੂ ਤੇ ਸ਼ਰਾਰਤੀ ਲੋਕ ਬਾਹਰ ਹੀ ਰਹਿਣ ਪਰ ਲੰਘਾਊਆਂ ਨੂੰ ਹਰੇ-ਭਰੇ ਤੇ ਆਰਾਮ-ਦੇਹ ਭੂ-ਟੋਟੇ ਦਾ ਪੂਰਾ ਲਾਭ ਪ੍ਰਾਪਤ ਹੋ ਸਕੇ। ਇਸ ਲਈ ਪੱਕੀ ਤਾਰ ਦੀ ਜਾਂ ਲੱਕੜੀ ਦੀ ਜਾਲੀ, ਜਾਂ ਕੜੀਦਾਰ ਜ਼ੰਜੀਰ ਬਹੁਤ ਮੌਜ਼ੂੰਅ

ਹੈ। ਜਾਲੀ 'ਤੇ ਗੂੜ੍ਹਾ ਰੰਗ-ਰੋਗ਼ਨ, ਖ਼ਾਸ ਤੌਰ 'ਤੇ ਕਾਲਾ ਰੰਗ ਕਰਨ ਨਾਲ, ਉਸ ਦੇ ਆਰ-ਪਾਰ ਨਹੀਂ ਵੇਖਿਆ ਜਾ ਸਕਦਾ।

ਇਸ ਰੂਪ-ਆਕਾਰ ਦੇ ਅੰਦਰ-ਅੰਦਰ ਬਾਗ਼ ਦੀ ਵਾਸਤਵਿਕ ਰੂਪ-ਰੇਖਾ ਦੇ ਢੰਗ-ਅੰਦਾਜ਼ ਦਾ ਨਿਰਧਾਰਨ, ਕਿਸੇ ਹੱਦ ਤੱਕ, ਇਮਾਰਤ ਦੀ ਸ਼ੈਲੀ ਤੇ ਕਾਰਜ ਸਦਕਾ ਹੋਵੇਗਾ ਅਤੇ ਉਸ ਤੋਂ ਕਿਤੇ ਵਧੇਰੇ ਹੱਦ ਤਕ, ਉਹਨਾਂ ਮਨੋਰਥਾਂ ਸਦਕਾ, ਜਿਹਨਾਂ ਦੀ ਪੂਰਤੀ ਦੀ ਆਸ, ਬਾਗ਼ ਤੋਂ ਕੀਤੀ ਜਾਂਦੀ ਹੈ।

ਭਾਵੇਂ ਕਿ ਇੱਕ ਬਾਗ਼ ਨੂੰ, ਸਾਰੇ ਲੋਕਾਂ ਲਈ, ਸਭ ਕੁਝ ਬਣਨ ਦਾ ਯਤਨ ਕਰਨਾ ਚਾਹੀਦਾ ਹੈ, ਪਰ ਫਿਰ ਵੀ ਹਰ ਇੱਕ ਬਾਗ਼ ਨੂੰ, ਕੁਝ ਨਿਸ਼ਚਿਤ ਉਦੇਸ਼ਾਂ ਨੂੰ ਪਹਿਲ ਦੇਣੀ ਬਣਦੀ ਹੈ। ਮਿਸਾਲ ਦੇ ਤੌਰ 'ਤੇ ਕਿਸੇ ਕਾਰਖ਼ਾਨੇ ਦੇ ਆਲੇ-ਦੁਆਲੇ ਦੀ ਜ਼ਮੀਨ ਨੂੰ ਕੁਝ ਇਸ ਢੰਗ ਨਾਲ ਵਿਕਸਿਤ ਕੀਤਾ ਜਾ ਸਕਦਾ ਹੈ ਕਿ ਉਸ ਦਾ ਮੁੱਖ ਮਨੋਰਥ, ਕਾਮਗਾਰਾਂ ਨੂੰ, ਦੁਪਹਿਰ ਦੇ ਖਾਣੇ ਦੀ ਛੁੱਟੀ ਦੇ ਦੌਰਾਨ, ਸੁੱਖ-ਆਰਾਮ ਸਥਾਨ ਮੁਹੱਈਆ ਕਰਨਾ ਹੋਵੇ। ਕਿਸੇ ਰਿਹਾਇਸ਼ੀ ਇਲਾਕੇ ਵਿਚਲਾ ਪਬਲਿਕ ਪਾਰਕ, ਕੁਝ ਇਸ ਢੰਗ ਨਾਲ ਵਿਉਂਤਿਆ-ਬਣਾਇਆ ਜਾਣਾ ਚਾਹੀਦਾ ਹੈ ਕਿ ਲੋਕਾਂ ਨੂੰ ਖ਼ੁਸ਼ਗਵਾਰ ਤੇ ਸੁਖਾਵੇਂ ਵਾਤਾਵਰਨ ਵਿਚ ਮਟਰ-ਗਸ਼ਤੀ ਤੇ ਸੈਰ ਕਰਨ ਦਾ ਮੌਕਾ ਮਿਲ ਸਕੇ, ਜਾਂ ਫਿਰ ਉਹ ਛੋਟੇ-ਛੋਟੇ ਬੱਚਿਆਂ ਲਈ ਮਨੋਰੰਜਣ ਦਾ ਮੈਦਾਨ ਬਣ ਸਕੇ। ਇੱਕ ਨਿੱਕੇ ਜਿਹੇ ਘਰ ਦੇ ਦੁਆਲੇ, ਇੱਕ ਛੋਟਾ ਜਿਹ ਬਾਗ਼ ਮੁੱਖ ਤੌਰ 'ਤੇ ਬੈਠਣ-ਉੱਠਣ ਜਾਂ ਖਾਣ-ਪੀਣ ਦੇ ਇੱਕ ਅਜਿਹੇ ਵਾਧੂ ਕਮਰੇ ਵਜੋਂ ਵਿਉਂਤਿਆਂ ਜਾ ਸਕਦਾ ਹੈ, ਜੋ ਮਹਿਮਾਨਾਂ ਲਈ ਵਰਤਿਆ ਜਾ ਸਕੇ। ਜਾਂ ਫਿਰ ਬਾਗ਼ਬਾਨੀ ਵਿਚ, ਤਕਨੀਕੀ ਦਿਲਚਸਪੀ ਰੱਖਣ ਵਾਲਾ ਬਾਗ਼ਬਾਨ, ਆਪਣੇ ਬਾਗ਼ ਨੂੰ, ਬਨਸਪਤ-ਵਿਗਿਆਨਕ ਤੇ ਬਾਗ਼ਬਾਨੀ ਬਾਰੇ ਤਜਰਬਿਆਂ ਲਈ ਬਾਹਰਲੀ ਪ੍ਰਯੋਗਸ਼ਾਲਾ ਵਜੋਂ ਵੀ ਵਰਤ ਸਕਦਾ ਹੈ। ਜ਼ਿਆਦਾਤਰ ਹਾਲਤਾਂ ਵਿਚ, ਇੱਕ ਬਾਗ਼, ਬਹੁਤ ਸਾਰੇ ਵੱਖ-ਵੱਖ ਮੰਤਵਾਂ ਲਈ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੋਵੇ, ਭਾਵੇਂ ਕਿ ਇਕ ਜਾਂ ਦੋ ਪ੍ਰਮੁੱਖ ਕਾਰਜ ਅਜਿਹੇ ਅਵੱਸ਼ ਹੋਣੇ ਚਾਹੀਦੇ ਹਨ, ਕਿ ਬਾਕੀ ਦੇ ਸਾਰੇ ਕਾਰਜ, ਉਹਨਾਂ ਦੇ ਅਧੀਨ ਜਾਂ ਉਹਨਾਂ ਤੋਂ ਗੌਣ ਹੋਣ। ਇਸ ਲਈ ਉਹ ਆਦਮੀ, ਜਿਸ ਦੇ ਮਨ ਵਿਚ ਪ੍ਰਯੋਗਸ਼ਾਲਾ ਦਾ ਸੰਕਲਪ ਹੋਵੇ, ਉਸਨੂੰ ਚਾਹੀਦਾ ਹੈ ਕਿ ਉਹ ਪਲਾਟ ਨੂੰ, ਵੱਖ-ਵੱਖ ਭਾਂਤ ਦੇ ਨਮੂਨਿਆਂ ਨਾਲ, ਏਨਾ ਜ਼ਿਆਦਾ ਨਾ ਭਰ ਦੇਵੇ ਕਿ ਉਸਦੇ ਬੱਚਿਆਂ ਦੇ ਖੇਡਣ-ਮੱਲ੍ਹਣ ਲਈ ਕੋਈ ਥਾਂ ਹੀ ਨਾ ਬਚੇ, ਅਤੇ ਦਿਲਲਗੀ ਦੇ ਬਾਹਰਲੇ ਸਾਮਾਨ ਦਾ ਏਨਾ ਜ਼ਿਆਦਾ ਜੱਮਘਟਾ ਨਾ ਹੋ ਜਾਵੇ ਕਿ ਬਾਗ਼ਬਾਨੀ ਦੇ ਦੂਸਰੇ ਮੌਜ-ਮੇਲੇ ਲਈ ਜਗ੍ਹਾ ਹੀ ਨਾ ਰਹੇ।

ਬਾਗ਼ ਦੇ ਹਰੇਕ ਲੱਛਣ ਦਾ ਵੱਧ ਤੋਂ ਵੱਧ ਲਾਭ ਲਿਆ ਜਾਣਾ ਚਾਹੀਦਾ ਹੈ। ਜੇ ਕੋਈ ਬਨੱਸਪਤ-ਵਿਗਿਆਨੀ, ਕੋਈ ਬਦੇਸੀ ਤੇ ਦਿਲਚਸਪ ਪੌਦਾ ਲਾਉਂਦਾ ਹੈ, ਤਾ ਉਸ ਨੂੰ ਉਹ ਪੌਦਾ ਕਿਸੇ ਅਜਿਹੀ ਥਾਂ 'ਤੇ ਲਾਉਣਾ ਚਾਹੀਦਾ ਹੈ, ਜਿੱਥੇ ਉਸ ਦੀ ਛਾਂ ਦਾ ਕੋਈ ਲਾਭ ਹੋਵੇ, ਜਾਂ ਜਿੱਥੇ ਉਹ ਪਰਦੇ ਜਾਂ ਓਹਲੇ ਦਾ ਕੰਮ ਦੇ ਸਕੇ, ਜਾਂ ਕਿਸੇ ਹੋਰ ਢੰਗ-ਤਰੀਕੇ ਨਾਲ ਲਾਭਕਾਰੀ ਹੋ ਸਕੇ। ਵੇਖ-ਵਿਖਾਵੇ ਵਾਸਤੇ ਬਣਾਇਆ ਗਿਆ ਲਾੱਨ, ਏਨਾ ਤਕੜਾ ਹੋਣਾ ਚਾਹੀਦਾ ਹੈ ਕਿ ਬੱਚਿਆਂ ਦੇ ਖੇਡਣ-ਮੱਲ੍ਹਣ ਨਾਲ ਖ਼ਰਾਬ ਨਾ ਹੋਵੇ। ਦੂਸਰੇ ਸ਼ਬਦਾਂ 'ਚ ਹਰ ਚੀਜ਼, ਹਰ ਝਾੜ-ਝਾੜੀ ਤੇ ਹਰ ਰੁੱਖ-ਬੂਟਾ ਅਜਿਹਾ ਹੋਵੇ, ਕਿ ਘੱਟੋ-ਘੱਟ ਦੋ ਜਾਂ ਤਿੰਨ ਉੱਦੇਸ਼ਾਂ ਦੀ ਪੂਰਤੀ ਕਰ ਸਕੇ।

ਇਕ ਅਹਿਮ ਲੱਛਣ, ਜਿਸ ਨੂੰ ਬਾਗ਼-ਬਗ਼ੀਚੇ ਦੀ ਰੂਪ-ਰੇਖਾ ਤਿਆਰ ਕਰਦਿਆਂ ਧਿਆਨ ਵਿਚ ਰੱਖਿਆ ਜਾਣਾ ਚਾਹੀਦਾ ਹੈ, ਉਹ ਹੈ 'ਦ੍ਰਿਸ਼' ਜਾਂ ਨਜ਼ਾਰਾ। ਖ਼ੁਸ਼ਕਿਸਮਤੀ ਨੂੰ, ਪਹਾੜੀ ਦੇ ਪਾਸੇ 'ਤੇ ਸਥਿਤ ਸਥਾਨ ਦਾ, ਆਪਣਾ ਇਕ ਖ਼ਾਸ ਨਜ਼ਾਰਾ ਹੋ ਸਕਦਾ ਹੈ, ਜਿਸਨੂੰ ਖ਼ਰਾਬ ਨਹੀਂ ਕਰਨਾ ਚਾਹੀਦਾ, ਸਗੋਂ ਉਸ ਦੀ ਖ਼ੂਬਸੂਰਤੀ ਵਿਚ ਹੋਰ ਵਧੇਰੇ ਵਾਧਾ ਕਰਨਾ ਚਾਹੀਦਾ ਹੈ। ਬਾਗ਼ ਦੀ ਸਮੁੱਚੀ ਰੂਪ-ਰੇਖਾ ਨਜ਼ਾਰੇ ਦੀ ਖ਼ੂਬਸੂਰਤੀ ਵਿਚ ਵਾਧਾ ਕਰਨ ਵਲ, ਉਸ ਖ਼ੂਬਸੂਰਤੀ ਨੂੰ ਉਘਾੜਨ-ਉਭਾਰਨ ਵਲ ਅਤੇ ਉਸਨੂੰ ਬਜ਼ਾਤੇ-ਖ਼ੁਦ ਬਾਗ਼ ਦਾ ਇੱਕ ਮਹੱਤਵਪੂਰਨ ਹਿੱਸਾ ਬਣਾਉਣ ਵਲ ਸੇਧੀ ਹੋਈ ਹੋਣੀ ਚਾਹੀਦੀ ਹੈ। ਬਾਗ਼ ਦੇ ਹਰੇਕ ਹਿੱਸੇ ਤੋਂ ਅੱਖ ਉਸ ਉੱਤੇ ਹੀ ਪੈਣੀ ਚਾਹੀਦੀ ਹੈ। ਰੁੱਖ-ਬੂਟੇ ਕੁਝ ਇਸ ਤਰ੍ਹਾਂ ਲਾਏ ਜਾਣੇ ਚਾਹੀਦੇ ਹਨ ਕਿ ਉਹ ਸਾਰੇ ਉਸ ਕੁਦਰਤੀ ਨਜ਼ਾਰੇ ਲਈ, ਇੱਕ ਚੌਖਟਾ ਮੁਹੱਈਆ ਕਰਨ ਦਾ ਕੰਮ ਕਰਨ।

ਮੰਦੇ ਭਾਗਾਂ ਨੂੰ, ਵਧੇਰੇ ਕਰਕੇ, ਆਮ ਸਥਿਤੀ, ਘੱਟੋ-ਘੱਟ ਸ਼ਹਿਰਾਂ-ਕਸਬਿਆਂ ਵਿਚ, ਅਸਲੋਂ ਹੀ ਇਸ ਦੇ ਉਲਟ ਹੈ। ਇਸ ਲਈ ਕੁਰੂਪ ਆਲੇ ਦੁਆਲੇ ਨੂੰ ਲੁਕਾਉਣ ਜਾਂ ਉਸ ਦਾ ਰੂਪ ਵਟਾਉਣ ਲਈ, ਬਹੁਤ ਯਤਨ ਕਰਨੇ ਪੈਂਦੇ ਹਨ। ਇਹ ਇਕ ਅਜਿਹਾ ਕੰਮ ਹੈ, ਜਿਸ ਲਈ ਕਿਤੇ ਵਧੇਰੇ ਸੂਝ-ਸਿਆਣਪ ਤੇ ਕਾਰੀਗਰੀ ਦੀ ਲੋੜ ਹੈ, ਜਦ ਕਿ ਇਸਨੂੰ ਹੋਰ ਕੰਮਾਂ ਨਾਲੋਂ ਘੱਟ ਉਤਸਾਹ ਤੇ ਉਮਾਹ ਮਿਲਦਾ ਹੈ। ਇਸ ਲਹੀ, ਸੰਭਾਵੀ ਸੁਲਝਾਵਾਂ ਦੀ ਬਹੁਤ ਸਾਵਧਾਨੀ ਨਾਲ ਤਿਆਰ ਕੀਤੀ ਰੂਪ-ਰੇਖਾ, ਰੁਖਾਂ-ਬੂਟਿਆਂ, ਵੇਲਾਂ ਤੇ ਝਾੜ-ਝਾੜੀਆਂ ਦਾ ਸੂਝ-ਪੂਰਨ ਤੇ ਨਿਆਂ-ਸੰਗਤ ਸੁਮੇਲ ਜ਼ਰੂਰੀ ਹੈ। ਗੰਦ-ਮੰਦ ਨੂੰ ਲੁਕਾਓਣ ਲਈ ਲੁੜੀਂਦੇ ਪੱਤੇ-ਪੱਤਰਾਂ ਦੇ ਭਾਰ ਤੇ ਘਣਤਾ ਬਾਰੇ ਵੀ ਥੋੜੀ-ਬਹੁਤ ਖੋਜ-ਪੜਤਾਲ ਕਰਨ ਤੇ ਇਹ ਪਤਾ ਲਾਉਣ ਦੀ ਲੋੜ ਹੈ ਕਿ ਕੀ ਸਿੱਧੇ-ਸਤੋਰ ਜਾਂ ਇਧਰ-ਉਧਰ ਵਧਣ-ਫੈਲਣ ਵਾਲੇ ਰੁੱਖ ਲਾਓਣੇ ਚਾਹੀਦੇ ਹਨ ਅਤੇ ਉਹ ਕਿੰਨੇ ਕੁ ਉੱਚੇ ਹੋਣੇ ਚਾਹੀਦੇ ਹਨ, ਇਤ ਆਦਿ। ਬੇਢੰਗੇ ਪੱਤਰਾਂ ਦੇ ਟਾਕਰੇ ਤੇ ਤਿੱਖੇ ਸ਼ੋਖ ਫੁੱਲਾਂ, ਸਦਾ ਬਹਰ ਦੇ ਮੁਕਾਬਲੇ ਤੇ ਪੱਤਝੜੀ ਰੁੱਖਾਂ, ਛਿਦਰੀ ਤੇ ਡੱਬ-ਖੜੱਬੀ ਹਿਰਆਵਲ ਦੀ ਤੁਲੱਨਾ 'ਚੱ ਸੰਘਣੀ-ਮਜ਼ਬੂਤ ਪੱਤਰ ਵੰਨਗੀ ਦੇ ਫ਼ਾਇਦਿਆਂ ਨੂੰ ਹਾੜਨਾ-ਪਰਖਣਾ ਵੀ ਲਾਜ਼ਮੀ ਹੈ। ਇਹ ਸਾਰੀਆਂ ਮੁਸ਼ਕਿਲਾਂ ਹੋਰ ਵੀ ਵਧੇਰੇ ਸਿਰ-ਖਪਾਊ ਤੇ ਜਟਿਲ ਬਣ ਨਿਬੱੜਦੀਆਂ ਹਨ, ਕਿਉਂਕਿ ਬਾਗ਼-ਬਗ਼ੀਚੇ ਲਈ ਚੁਣੇ ਗਏ ਸਥਾਨ 'ਤੇ, ਪਹਿਲਾਂ ਹੀ ਕੁੱਝ ਨਾ ਕੱਝ ਪੁਰਾਣੇ ਰੁੱਖ-ਬੂਟੇ ਹੋ ਸਕਦੇ ਹਨ, ਜੋ ਗ਼ਲਤ ਥਾਂ ਤੇ ਲੱਗੇ ਹੋਣ ਕਰਕੇ ਗੜ-ਬੜ ਵਿਚ ਵਾਧਾ ਕਰ ਸਕਦੇ ਹਨ, ਪਰ ਨਾਲ ਹੀ ਏਨੇ ਮੁੱਲਵਾਨ ਵੀ ਹੋ ਸਕਦੇ ਹਨ ਕਿ ਉਹਨਾਂ ਨੂੰ ਕੱਟਿਆ ਵੀ ਨਹੀਂ ਜਾ ਸਕਦਾ।

ਜੀਵੰਤ ਤੇ ਵਧਦੀ-ਵਿਗਸਦੀ ਸਾਮੱਗਰੀ ਨਾਲ ਕੰਮ ਕਰਦਿਆਂ ਇੱਕ ਵੱਡਾ ਘਾੱਟਾ ਹੁੰਦਾ ਹੈ, ਜੋ ਕਿ ਨਿਰਜਿੰਦ-ਨਿਰਜੀਵ ਸਾਮਗਰੀ 'ਚੱ ਮੌਜੂਦ ਨਹੀਂ ਹੁੰਦਾ । ਘਾੱਟਾ ਇਹ ਹੁੰਦਾ ਹੈ ਕਿ ਅੰਤਿਮ ਦਿੱਖ ਨੂੰ ਸਹੀ ਤੌਰ ਤੇ ਅਗਾਊਂ ਵੇਖ ਸਕਣਾ ਲੱਗ-ਭਗ ਅਸੰਭਵ ਹੁੰਦਾ ਹੈ ਕਿਉਂਕਿ ਬਾਗ਼-ਬਗੀਚਾ ਲਾਉਣ 'ਚੱ ਕਦੇ ਵੀ ਕੋਈ ਅਜਿਹੀ ਅੰਤਿਮਤਾ ਨਹੀਂ ਹੁੰਦੀ ਕਿ ਕੋਈ ਵਿਉਂਤ ਪ੍ਰਪੱਕਤਾ ਦੇ ਪੜਾਅ ਤੇ ਕਿਹੋ-ਜਿਹੀ ਜਾਪੇਗੀ। ਬਹੁਤ ਸਾਰੀਆਂ ਗੌਲੀਆਂ ਨਾ ਜਾ ਸਕਣ ਵਾਲੀਆਂ ਅਜਿਹੀਆਂ ਗੱਲਾਂ ਹੁੰਦੀਆਂ ਹਨ, ਜੋ ਬਹੁਤ ਹੀ

ਤਜਰਬਾਕਾਰ ਬਾਗਬਾਨ ਨੂੰ ਵੀ ਭਰਮ-ਭੁਲੇਖੇ ਵਿਚ ਪਾ ਸਕਦੀਆਂ ਹਨ। ਇੱਕ ਰੁੱਖ ਜਿਸ ਦੀ ਆਮ ਉਚਾਈ ਤੀਹ ਫ਼ੁੱਟ ਹੁੰਦੀ ਹੋਵੇ, ਕੁੱਝ ਖ਼ਾਸ ਕਾਰਨਾਂ ਕਰਕੇ, ਮਧਰਾ ਰਹਿ ਸਕਦਾ ਹੈ ਅਤੇ ਪੰਦਰਾਂ ਫ਼ੁੱਟ ਤੋਂ ਵਧੇਰੇ ਉੱਚਾ ਹੋਣ ਤੋਂ ਇਨਕਾਰੀ ਹੋ ਕੇ, ਸਾਰੇ ਅੰਦਾਜ਼ਿਆਂ-ਅਨੁਮਾਨਾਂ ਤੇ ਹਿਸਾਬਾਂ-ਕਿਤਾਬਾਂ ਨੂੰ ਗ਼ਲਤ ਸਾਬਤ ਕਰ ਸਕਦਾ ਹੈ। ਬਹੁਤ ਸਾਰੇ ਰੁੱਖਾਂ ਬੂਟਿਆਂ ਵਾਲੇ ਇੱਕ ਵੱਡੇ-ਵਿਸ਼ਾਲ ਬਾਗ਼ ਬਾਰੇ ਵਿਸ਼ੇਸ਼ ਤੌਰ ਤੇ ਅਗਾਊਂ ਅਨੁਮਾਨ ਲਾਉਣਾ ਅਸੰਭਵ ਹੈ। ਸਾਰੇ ਪੇੜ-ਪੌਦਿਆਂ ਦੇ ਵਾਧੇ-ਵਿਕਾਸ ਦਾ ਮਤਲਬ ਹੈ, ਰੋਸ਼ਨੀ ਤੇ ਧੁੱਪ ਵਾਸਤੇ ਤੇਜ਼-ਤਿੱਖੀ ਜੱਦੋ ਜਹਿਦ। ਰੁੱਖ, ਬੂਟੇ ਤੇ ਝਾੜੀਆਂ, ਇਕ ਦੂਸਰੀ ਦੇ ਬਹੁਤ ਹੀ ਕੋਲ-ਕੋਲ ਲਾਉਣ ਨਾਲ ਇਹ ਅਗਾਊਂ ਅਨੁਮਾਨ ਲਾਉਣਾ ਅਸੰਭਵ ਹੋ ਜਾਂਦਾ ਹੈ ਕਿ ਕਿਹੜਾ ਪੌਦਾ ਵਾੱਧੇ-ਵਿਕਾਸ ਦੇ ਪੱਖੋਂ ਦੂਸਰਿਆਂ ਨਾਲੋਂ ਅੱਗੇ ਲੰਘ ਜਾਵੇਗਾ ਅਤੇ ਆਪਣੇ ਵਾਸਤੇ ਪਰਬਲ ਤੇ ਦੱਬੇ ਵਾਲੀ ਸਥਿਤੀ ਸਥਾਪਿਤ ਕਰ ਲਵੇਗਾ।

ਮੈਨੂੰ ਆਪਣੇ ਤਜਰਬੇ ਤੋਂ ਇਹ ਪਤਾ ਹੈ ਕਿ ਅਕਸਰ ਹਿਸਾਬ-ਕਿਤਾਬ ਗ਼ਲਤ ਹੋ ਜਾਂਦਾ ਹੈ, ਅਸ਼ਫ਼ਲਤਾ ਦਾ ਮੂੰਹ ਵੇਖਣਾ ਪੈਂਦਾ ਹੈ, ਜਿਸ ਦੇ ਕਾਰਨਾਂ ਦੀ ਸਮਝ ਨਹੀਂ ਪੈਂਦੀ ਅਤੇ ਜੋ ਸਦਾ ਇਕ ਰੱਹਸ ਹੀ ਬਣਿਆ ਰਹਿੰਦਾ ਹੈ। ਵਿਉਂਤ ਬਣਾਈ ਜਾਂਦੀ ਹੈ ਕਿ ਇੱਕ ਖ਼ਾਸ ਵੱਡੀ ਕਿਆਰੀ 'ਚ ਇੱਕ ਵਿਸ਼ੇਸ਼ ਕਿਸਮ ਦੀ ਝਾੜੀ ਲਾਈ ਜਾਵੇਗੀ ਅਤੇ ਉਸਨੂੰ ਉਸ ਝਾੜੀ ਨਾਲ ਹੀ ਭਰਿਆ ਜਾਵੇਗਾ। ਇਹ ਝਾੜੀ ਨਾਲ ਲੱਗਦੇ ਬਾਗ਼ ਵਿਚ ਖ਼ੂਬ ਵਧ-ਵਿਗਸ ਰਹੀ ਹੈ। ਅਤੇ ਸਪੱਸ਼ਟ ਤੌਰ ਤੇ ਸਮਾਨ ਤੇ ਇੱਕੋ- ਜਿਹੀਆਂ ਸਥਿਤੀਆਂ ਵਿਚ ਪਰ ਕੁੱਝ ਅਸਪੱਸ਼ਟ ਕਾਰਨਾਂ ਕਰਕੇ, ਏਥੇ ਚੰਗੀ ਤਰ੍ਹਾਂ ਟਿਕਣੋਂ ਮੁਨਕਿਰ ਹੋ ਜਾਂਦੀ ਹੈ। ਮੌਸਮ ਤੋਂ ਮੌਸਮ ਅਜਾਈਂ ਲੰਘਦੇ ਜਾਂਦੇ ਹਨ। ਉਸ ਝਾੜੀ ਨੂੰ ਇਸ ਕਿਆਰੀ ਵਿਚ ਵਧਣ ਟਿਕਣ ਲਈ ਵਰਚਾਉਣ-ਪਰਚਾਉਣ ਦੇ ਯਤਨਾਂ ਵਿਚ ਨਿਰਸੰਦੇਹ, ਉਹ ਮਾਹਿਰ ਜੋ ਆਪਣੇ ਆਪ ਨੂੰ ਅਸਫ਼ਲਤਾ ਦਾ ਕਾਰਨ ਲੱਭਣ- ਖੋਜਣ ਵਿਚ ਲਾਵੇਗਾ, ਕਾਮਯਾਬ ਹੋ ਜਾਵੇਗਾ। ਪਰ ਚੂੰਕਿ ਜ਼ਿਆਦਾਤਰ ਬਾਗ਼ ਲਾਉਣ ਵਾਲੇ, ਵਾਸਤਵ ਵਿਚ ਮਾਹਿਰ ਨਹੀਂ ਹੁੰਦੇ ਅਤੇ ਆਪਣੇ ਅਪ੍ਰੱਕ ਅਨੁਭਵ ਅਤੇ ਆਮ ਸੂਝ-ਬੂਝ ਤੇ ਹੀ ਟੇਕ ਰੱਖਦੇ ਹਨ, ਇਸ ਲਈ ਅਜਿਹੀਆਂ ਅਸਫ਼ਲਤਾਵਾਂ ਦੀ ਆਸ ਨਿਰਮੂਲ ਨਹੀਂ।

ਤਾਂ ਤੇ ਫਿਰ ਕੰਕਰੀਟ ਦੀ ਕਿਸੇ ਇਮਾਰਤ ਦੀ ਵਿਉਂਤ ਦੇ ਵਿਪਰੀਤ, ਬਾਗ਼ ਦੀ ਵਿਉਂਤ, ਕਾਫ਼ੀ ਅਨੁਕੂਲਣਸ਼ੀਲ ਹੋਣੀ ਚਾਹੀਦੀ ਹੈ ਅਤੇ ਉਸ ਵਿੱਚ ਤਬਦੀਲੀਆਂ ਤੇ ਤਰਮੀਮਾਂ ਦੀ ਚੋਖੀ ਗੁੰਜਾਇਸ਼ ਹੋਣੀ ਲਾਜ਼ਮੀ ਹੈ। ਵਿਉਂਤ ਬਣਾਉਣ ਵੇਲੇ ਹਮੇਸ਼ਾ, ਮੋਟਾ ਜਿਹਾ ਖ਼ਾਕਾ ਹੀ ਉਲੀਕਣਾ ਚਾਹੀਦਾ ਹੈ। ਅਤੇ ਅੱਗੋਂ ਬਰੀਕ ਵੇਰਵੇ, ਆਰਜ਼ੀ ਰੂਪ ਵਿਚ ਭਰੇ ਜਾਣੇ ਚਾਹੀਦੇ ਹਨ। ਬਹੁਤ ਕੁੱਝ ਮੌਕੇ 'ਤੇ ਕੰਮ ਕਰਨ ਵਾਲੇ ਆਦਮੀ ਦੀ ਆਪਣਾ ਪ੍ਰੇਰਨਾ ਅਤੇ ਫੁਰਨੇ 'ਤੇ ਛੱਡ ਦੇਣਾ ਚਾਹੀਦਾ ਹੈ। ਦੂਸਰੇ ਸ਼ਬਦਾਂ 'ਚ, ਜਿੱਥੇ ਕਿਸੇ ਇਮਾਰਤ ਜਾਂ ਮਸ਼ੀਨ ਦਾ ਨਕਸ਼ਾ ਸੰਪੂਰਨ ਰੂਪ 'ਚ, ਕਾਗ਼ਜ਼ 'ਤੇ, ਨਿਰੋਲ ਗਿਣਤੀ-ਮਿਣਤੀ ਦੇ ਆਧਾਰ ਤੇ ਅਤੇ ਮਸ਼ੀਨੀ ਸਾਧਨਾ ਦੀ ਸਹਾਇਤਾ ਨਾਲ ਉਲੀਕਿਆ ਜਾ ਸਕਦਾ ਹੈ, ਉਥੇ ਬਾਗ਼-ਬਗ਼ੀਚਿਆਂ ਲਈ ਲੁੜੀਂਦੀ ਇੱਕੋ-ਇੱਕ ਖ਼ੂਬੀ ਹੈ ਅਤੇ ਜੋ ਸੱਚ-ਮੁੱਚ ਹੀ ਜ਼ਰੂਰੀ ਹੈ, ਉਹ ਹੈ ਵਿਉਂਤਕਾਰ ਦਾ ਸੁਹਜ-ਸੁਆਦ ਤੇ ਸੂਝ-ਸਮਝ।

ਬਾਗ਼ਾਂ ਦੇ ਵਿਉਂਤਕਾਰ ਵਾਸਤੇ, ਇੱਕ ਸੱਚੀ-ਸੁੱਚੀ ਤੇ ਸਹੀ ਅੱਖ ਦਾ ਕੋਈ ਬਦਲ

ਨਹੀਂ। ਅੰਤਿਮ ਚਾਰਾ ਤਾਂ ਭੌਤਿਕ ਅੱਖੜੀ ਹੀ ਹੈ, ਜੋ ਵਿਉਂਤਕਾਰ ਨੂੰ ਇਹ ਦੱਸ ਸਕਦੀ ਹੈ ਕਿ ਕਿਸੇ ਖ਼ਾਸ ਖ਼ਾਲੀ ਸਥਾਨ ਲਈ, ਕਿਸੇ ਵਿਸ਼ੇਸ਼ ਰੂਪ-ਆਕਾਰ ਦੇ ਪੇੜ-ਪੌਦਿਆਂ ਤੇ ਝਾੜ-ਝਾੜੀਆਂ ਦੀ ਲੋੜ ਹੈ ਅਤੇ ਇਹ ਕਿ ਕਿਸੇ ਖ਼ਾਸ ਬਣਤ-ਬਣਤਰ ਲਈ, ਉਸ ਦੇ ਨਾਲ ਲੱਗਦੀ ਵੱਖਰੀ ਬਣਤ-ਬਣਤਰ ਦੀ ਜ਼ਰੂਰਤ ਹੈ, ਜਾਂ ਫਿਰ ਇਹ ਕਿ ਕਿਸੇ ਖ਼ਾਸ ਸ਼ਾਖ ਨੂੰ ਛਾਂਗ ਦੇਣ ਜਾਂ ਹਟਾ ਦੇਣ ਨਾਲ, ਮੂਲ ਰੰਗ-ਰੂਪ ਤੇ ਸੁਮੇਲ ਵਿਚ, ਵਿਘਨ ਪਾਏ ਬਗ਼ੈਰ ਹੀ ਖੁੱਲ੍ਹੇ ਸਥਾਨ ਦੇ ਇਹਸਾਸ ਵਿਚ ਵਾਧਾ ਕੀਤਾ ਜਾ ਸਕਦਾ ਹੈ।

ਇਹ ਤੱਥ ਕਿ ਬਹੁਤ ਸਾਰੇ ਬਾਗ਼, ਘਟੀਆ ਵਿਉਂਤਕਾਰੀ ਦੇ ਬਾਵਜੂਦ, ਹਾਲੇ ਵੀ ਖ਼ੂਬਸੂਰਤ ਜਾਪਦੇ ਹਨ, ਨਿਰੋਲ ਇਸ ਗੱਲ ਕਰਕੇ ਹੈ ਕਿ ਉਹਨਾਂ ਬਾਗ਼ਾਂ ਦਾ ਕੱਚਾ ਮਾਲ ਸਾਰੇ ਜੀਵੰਤ ਪੇੜ-ਪੌਦੇ, ਮੂਲ ਰੂਪ ਵਿੱਚ ਏਨੇ ਪਿਆਰੇ ਤੇ ਸੁੰਦਰ ਹਨ ਕਿ ਉਹ ਬਦਨੁਮਾ ਜਾਪ ਹੀ ਨਹੀਂ ਸਕਦੇ, ਭਾਵੇਂ ਕਿ ਉਹ ਕਿੰਨੇ ਹੀ ਇਘੜ-ਦੁਘੜੇ ਕਿਉਂ ਨਾ ਲੱਗੇ ਹੋਏ ਹੋਣ। ਪਰ ਸਾਡੇ ਸ਼ਹਿਰਾਂ-ਨਗਰਾਂ ਵਿੱਚ ਕਈ ਸਰਬਜਨਿਕ ਪ੍ਰਾਅਧਿਕਰਨਾਂ ਨੇ ਇਸ ਘਾਟੇ 'ਤੇ ਕਾਬੂ ਪਾਉਣ ਦਾ ਪ੍ਰਬੰਧ ਕਰ ਲਿਆ ਹੈ ਅਤੇ ਆਪਣੇ ਬਾਗ਼-ਬਗ਼ੀਚਿਆਂ ਨੂੰ, ਕੁਦਰਤੀ ਸਾਮੱਗਰੀ ਦੀ ਬਜਾਏ, ਕੰਕਰੀਟ-ਬੱਜਰੀ ਤੇ ਲਾਲ-ਪੀਲੀ ਮਿੱਟੀ ਨਾਲ, ਪੂਰੀ ਤਰ੍ਹਾਂ ਕੁਰੂਪ ਤੇ ਬਦਨੁਮਾ ਬਣਾ ਦਿੱਤਾ ਹੈ।

ਬਾਗ਼ ਦੀ ਰੂਪ-ਰੇਖਾ ਤਿਆਰ ਕਰਦਿਆਂ ਅਤੇ ਪੇੜ-ਪੌਦੇ ਲਾਉਂਦਿਆਂ, ਸ਼ੁਰੂ-ਸ਼ੁਰੂ ਵਿੱਚ ਕੀਤੀ ਗਈ ਕਿਸੇ ਵੀ ਵੱਡੀ ਗ਼ਲਤੀ ਨੂੰ, ਬਾਅਦ ਵਿੱਚ ਠੀਕ ਕਰਨਾ ਬਹੁਤ ਹੀ ਮੁਸ਼ਕਿਲ ਹੁੰਦਾ ਹੈ। ਕਿਸੇ ਕੰਧ ਨੂੰ ਤੋੜ ਜਾਂ ਢਾਹ ਦੇਣਾ ਅਤੇ ਉਸ ਦੀ ਥਾਂ ਤੇ ਨਵੀਂ ਕੰਧ ਖੜੀ ਕਰ ਦੇਣਾ ਮੁਕਾਬਲਤਨ ਸੌਖਾ ਹੁੰਦਾ ਹੈ। ਉਹਨਾਂ ਦਰਖ਼ਤਾਂ ਨਾਲ, ਜਿਹਨਾਂ ਦੇ ਪੂਰੀ ਤਰ੍ਹਾਂ ਵਧਣ-ਪ੍ਰੁੱਲਰਨ 'ਚ, ਪੰਦਰਾਂ ਜਾਂ ਉਸ ਤੋਂ ਵੀ ਵਧੇਰੇ ਵਰ੍ਹੇ ਲੱਗਦੇ ਹੋਣ, ਕਿਸੇ ਗ਼ਲਤੀ ਨੂੰ ਸੁਧਾਰਨ ਦੀ ਕੋਸ਼ਿਸ਼ ਵਿੱਚ ਦਸ-ਬਾਰ੍ਹਾਂ ਵਰ੍ਹੇ ਦਾ ਸਮਾਂ ਲੱਗ ਸਕਦਾ ਹੈ। ਸੂਝਵਾਨ ਬਾਗ਼ਬਾਨ ਆਪਣੀ ਸਿਆਣਪ ਤੇ ਕਾਰੀਗਰੀ ਦੀ ਵਰਤੋਂ ਕਰਨ ਨੂੰ ਤਰਜੀਹ ਦੇਵੇਗਾ ਅਤੇ ਕਿਸੇ ਵੀ ਗ਼ਲਤੀ ਨੂੰ, ਕਿਸੇ ਨਾ ਕਿਸੇ ਲਾਭ ਲਈ ਵਰਤਣ ਦੀ ਕੋਸ਼ਿਸ਼ ਕਰੇਗਾ ਬਜਾਏ ਇਸ ਦੇ ਕਿ ਉਹ ਉਸ ਨੂੰ ਅਸਲੋਂ ਹੀ ਨਸ਼ਟ ਕਰ ਦੇਵੇ ਅਤੇ ਬਿਲੱਕੁਲ ਹੀ ਨਵੇਂ ਸਿਰੇ ਤੋਂ ਸ਼ੁਰੂ ਕਰੇ। ਕੁਦਰਤੀ ਹੀ, ਇਸ ਗੱਲ ਦਾ ਸੰਬੰਧ ਵੱਡੇ-ਵੱਡੇ ਦਰਖ਼ਤਾਂ ਨਾਲ ਹੈ, ਜਿਹਨਾਂ ਦੇ ਮੁੱਲ ਦਾ ਹਿਸਾਬ-ਕਿਤਾਬ ਸਮੇਂ ਤੇ ਖੇਚਲ ਦੇ ਰੂਪ 'ਚ, ਲਾਇਆ ਜਾਂਦਾ ਹੈ। ਛੋਟੀਆਂ ਝਾੜੀਆਂ ਅਤੇ ਪੌਦੇ ਘੱਟ ਹੀ ਸਮੱਸਿਆਵਾਂ ਪੈਦਾ ਕਰਦੇ ਹਨ। ਪਰ ਅਕਸਰ ਅਜਿਹਾ ਹੁੰਦਾ ਹੈ ਕਿ ਕੁੱਝ ਕੁ ਰੁਖ, ਜੋ ਬਹੁਤਾ ਧਿਆਨ ਦਿੱਤੇ ਬਗ਼ੈਰ ਲਾਏ ਗਏ ਹੋਣ, ਬਾਕੀ ਦੇ ਸਾਰੇ ਬਾਗ਼ ਲਈ, ਲਾਏ ਗਏ ਹਿਸਾਬ-ਕਿਤਾਬ ਨੂੰ ਵਿਗਾੜ ਕੇ ਰੱਖ ਦਿੰਦੇ ਹਨ। ਉਦੋਂ ਬਾਗ਼ ਨੂੰ ਉਹਨਾਂ ਰੁੱਖਾਂ -ਬੂਟਿਆਂ ਦੇ ਫੈਲਾਅ ਦੇ ਫਲ-ਸੁਰੂਪ ਉਹਨਾਂ ਦੀ ਛਾਂ ਦੇ ਅਨੁਸਾਰ, ਹੌਲੀ-ਹੌਲੀ ਨਵਾਂ ਰੂਪ ਤੇ ਨਵੀਂ ਸੇਧ ਦੇਣੀ ਪੈਂਦੀ ਹੈ, ਜਿਹਨਾਂ ਲਈ ਕਿ ਮੂਲ ਰੂਪ 'ਚ, ਕੋਈ ਵਿਵਸਥਾ ਨਹੀਂ ਕੀਤੀ ਗਈ ਹੁੰਦੀ। ਅਜਿਹੀ ਹਾਲਤ ਵਿਚ, ਜ਼ੋਰ ਤੇ ਪਰਬਲਤਾ ਵਿੱਚ ਪਰਿਵਰਤਨ ਕਰਨਾ ਪੈਂਦਾ ਹੈ, ਮੁੱਖ ਬਿੰਦੂਆਂ ਵਿਚ ਤਬਦੀਲੀ ਲਿਆਉਣੀ ਪੈਂਦੀ ਹੈ, ਅਤੇ ਹੋਰ ਲੁੜੀਂਦੇ ਅਨੁਕੂਲਨਾਂ ਨਾਲ, ਬਾਗ਼ ਉਸ ਨਾਲੋਂ ਕਿਤੇ ਵੱਖਰੀ ਦਿੱਖ ਅਖ਼ਤਿਆਰ ਕਰ ਲੈਂਦਾ ਹੈ, ਜੋ ਕਿ ਮੂਲ ਤੌਰ 'ਤੇ ਪਰਿਕਲਪਤ ਕੀਤੀ

ਗਈ ਸੀ।

ਬੱਸ ਇਕੋ-ਇੱਕ ਕਿਸਮ ਦਾ ਬਾਗ਼, ਜੋ ਸਿੱਧਾ ਨਕਸ਼ੇ ਤੋਂ ਹਕੀਕਤ ਵਿੱਚ ਰੂਪਮਾਨ ਕੀਤਾ ਜਾ ਸਕਦਾ ਹੈ, ਉਹ ਹੈ ਰੁੱਖ-ਰਹਿਤ ਬਾਗ਼, ਜੋ ਸਿਰਫ਼ ਲੱਾਨ ਤੇ ਫੁੱਲ-ਕਿਆਰੀਆਂ ਦਾ ਹੀ ਬਣਿਆ ਹੋਇਆ ਹੋਵੇ। ਰੁੱਖਾਂ ਤੋਂ ਬਗ਼ੈਰ ਬਾਗ਼ ਖ਼ੂਬਸੂਰਤ ਤਾਂ ਹੋ ਸਕਦਾ ਹੈ, ਪਰ ਕੁੱਝ ਚਿਰ ਬਾਅਦ ਉਹ ਦਿਲਚਸਪੀ-ਰਹਿਤ ਲੱਗਣ ਲੱਗ ਪੈਂਦਾ ਹੈ। ਸਾਡੇ ਪੌਣ-ਪਾਣੀ 'ਚ, ਛਾਂ ਬਹੁਤ ਜ਼ਰੂਰੀ ਹੈ ਅਤੇ ਜੇ ਬਾਗ਼ ਠੰਡ ਤੇ ਛਾਂ ਨਹੀਂ ਦੇ ਸਕਦਾ, ਤਾਂ ਉਸਦੇ ਲਾਉਣ ਦਾ ਕੇਂਦਰੀ ਨੁਕਤਾ ਹੀ ਗੁਮ-ਗੁਆਚ ਜਾਂਦਾ ਹੈ। ਕਿਉਂਕਿ ਛਾਂ ਦਾ ਮਤਲਬ ਹੈ, ਰੁੱਖ ਅਤੇ ਉਹਨਾਂ ਤੋਂ ਪੈਦਾ ਹੋਣ ਵਾਲੀ ਗ਼ੈਰ-ਅਨੁਮਾਨਤਾ, ਇਸ ਲਈ ਬਾਗ਼ ਦੀ ਵਿਉਂਤਕਾਰੀ ਕਰਨ ਵੇਲੇ, ਵਾਸਤਵਿਕ ਵਿਉਂਤਾ ਦੀ ਬਜਾਏ, ਮੋਟੇ-ਮੋਟੇ ਵਿਸ਼ਿਆਂ ਦੇ ਪੱਖ ਤੋਂ, ਸੋਚ-ਵਿਚਾਰ ਕਰਨੀ ਬਿਹਤਰ ਹੈ।

ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜਿਹੜਾ ਆਦਮੀ ਬਾਗ਼ ਦੀ ਰੂਪ-ਰੇਖਾ ਤਿਆਰ ਕਰਨ ਦੀ ਜ਼ਿੰਮੇਂਵਾਰੀ ਆਪਣੇ ਸਿਰ ਲੈਂਦਾ ਹੈ, ਉਹ ਆਪਣੇ ਮਨ ਵਿੱਚ, ਉਸ ਦੇ ਅਸਲੀ ਕਾਰਜ ਅਤੇ ਉਹਨਾਂ ਮੰਗਾਂ ਬਾਰੇ ਬਿੱਲਕੁਲ ਸਪੱਸ਼ਟ ਹੈ, ਜੋ ਉਸ ਤੋਂ ਕੀਤੀਆਂ ਜਾਣਗੀਆਂ। ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਬਾਗ਼ ਵਿੱਚ ਕਿੰਨੀਆਂ ਕਾਰਾਂ ਆਉਣਗੀਆਂ, ਉਹਨਾਂ ਨੂੰ ਕਿੱਥੇ ਖੜਾ ਕੀਤਾ ਜਾਵੇਗਾ, ਕਿਸ ਕਿਸਮ ਦੇ ਅਤੇ ਕਿੰਨੇ ਕੁ ਲੋਕ ਸੈਰ ਤੇ ਚਹਿਲ-ਕਦਮੀ ਲਈ ਆਉਣਗੇ, ਉਹਨਾਂ ਦਾ ਵਰਤੋਂ-ਵਿਹਾਰ ਕਿਸ ਤਰ੍ਹਾਂ ਦਾ ਹੋਵੇਗਾ ਅਤੇ ਉਹਨਾਂ ਨੂੰ ਕਿਹੜੀਆਂ-ਕਿਹੜੀਆਂ ਸੁੱਖ-ਸਹੂਲਤਾਂ ਦੀ ਲੋੜ ਹੋਵੇਗੀ (ਸਰਬਜਨਿਕ ਬਾਗ਼ ਦੀ ਹਾਲਤ ਵਿਚ)। ਬਾਗ਼ ਦੇ ਅੰਦਰ ਆਉਣ ਵਾਲੀਆਂ ਸੜਕਾਂ, ਰਸਤਿਆਂ-ਰਵਿਸ਼ਾਂ, ਸੀੜ੍ਹੀਆਂ ਅਤੇ ਹੋਰ ਉਸਾਰੀਆਂ ਆਦਿ ਵਰਗੀਆਂ ਜ਼ਰੂਰੀ ਗੱਲਾਂ ਦੀ ਪਹਿਲਾਂ ਵਿਉਂਤ ਬਣਾਉਣੀ ਅਤੇ ਫਿਰ ਉਹਨਾਂ ਦੇ ਸੰਦਰਭ ਵਿੱਚ ਰੁੱਖ-ਬੂਟੇ ਲਾਉਣੇ, ਇੱਕ ਚੰਗਾ ਵਿਚਾਰ ਹੈ। ਸਰਬਜਨਿਕ ਪਾਰਕਾਂ 'ਚ ਕਦੇ-ਕਦੇ ਅਜਿਹਾ ਵੀ ਹੁੰਦਾ ਹੈ ਕਿ ਬੈਂਚ ਜਾਂ ਬੈਠਣ ਦੀ ਸੀਟ ਕੁਚੱਜੇ ਜਿਹੇ ਢੰਗ ਨਾਲ, ਐਵੇਂ ਕਿਧਰੇ ਵੀ ਰੱਖ ਦਿੱਤੀ ਜਾਂਦੀ ਹੈ। ਉਸ 'ਤੇ ਬੈਠਣ ਵਾਲੇ ਬੰਦੇ ਨੂੰ ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਜਿਸ ਰੁੱਖ ਦੇ ਥੱਲੇ ਇਹ ਬੈਂਚੱ ਜਾਂ ਸੀਟ ਰੱਖੀ ਹੋਈ ਹੈ ਉਹ ਮਰ-ਮੁੱਕ ਚੁੱਕਾ ਹੈ ਜਾਂ ਕੱਟ ਦਿੱਤਾ ਗਿਆ ਹੈ ਅਤੇ ਉਸ ਦੀ ਥਾਂ 'ਤੇ ਨਵਾਂ ਰੁੱਖ ਨਹੀਂ ਲਾਇਆ ਗਿਆ। ਨਤੀਜੇ ਦੇ ਤੌਰ ਤੇ ਸੀਟ ਅਣਵਰਤੀ ਪਈ ਰਹਿੰਦੀ ਹੈ, ਵਰਤੋਂ-ਯੋਗ ਵੀ ਨਹੀਂ ਰਹਿੰਦੀ ਅਤੇ ਬਾਕੀ ਦੇ ਬਾਗ਼ ਦੇ ਸੰਦਰਭ 'ਚ, ਉਹ ਸਾਫ਼ ਤੌਰ ਤੇ ਗ਼ਲਤ ਥਾਂ 'ਤੇ ਸਥਿਤ ਜਾਪਦੀ ਹੈ। ਇਸ ਲਈ ਇਹ ਅਤਿਅੰਤ ਜ਼ਰੂਰੀ ਹੋ ਜਾਂਦਾ ਹੈ ਕਿ ਹਰੇਕ ਸਹੂਲਤ, ਬੜੀ ਸਾਵਧਾਨੀ ਨਾਲ, ਠੀਕ ਥਾਂ 'ਤੇ ਸਥਿਤ ਕੀਤੀ ਜਾਵੇ ਅਤੇ ਸੰਭਵ ਤੌਰ ਤੇ ਹੋਣ ਵਾਲੇ ਹਾਦਸਿਆਂ ਨੂੰ, ਹੋਰ ਵੀ ਵਧੇਰੇ ਧਿਆਨ ਵਿਚ ਰੱਖਿਆ ਜਾਵੇ।

ਨਿੱਜੀ ਬਾਗ਼ਾਂ ਨਾਲੋਂ, ਸਰਬਜਨਿਕ ਬਾਗ਼ਾਂ ਲਈ, ਵਾਸਤਵ ਵਿੱਚ, ਇੱਕ ਅਸਲੋਂ ਹੀ ਅੱਡਰੀ ਪਹੁੰਚ ਦੀ ਅੱਵਸ਼ਕਤਾ ਹੁੰਦੀ ਹੈ। ਵਿਉਂਤਕਾਰ ਨੂੰ ਇਹ ਜ਼ਰੂਰ ਸਿੱਖਣਾ ਚਾਹੀਦਾ ਹੈ ਕਿ ਉਹ ਉਹਨਾਂ ਲੋਕਾਂ 'ਤੇ ਆਪਣੀ ਰੀਝ ਦਾ ਦੱਾਬਾ ਪਾ ਸਕੇ, ਜੋ ਬਾਗ਼ ਦੇ ਅੰਦਰ ਆਉਣ। ਉਸ ਨੂੰ ਇਸ ਗੱਲ ਦਾ ਉਚੇਚਾ ਧਿਆਨ ਰੱਖਣਾ ਚਾਹੀਦਾ ਹੈ ਕਿ

ਉਹ ਖ਼ਾਸ ਰਸਤਿਆਂ-ਰਵਿਸ਼ਾਂ 'ਤੇ ਚੱਲ ਕੇ ਅੰਦਰ ਆਉਣ, ਅਤੇ ਉਹ ਉਹਨਾਂ ਖੇਤਰਾਂ ਦੀ ਹੀ ਵਰਤੋਂ ਕਰਨ, ਜੋ ਉਹ ਚਾਹੁੰਦਾ ਹੈ ਕਿ ਉਹ ਵਰਤਣ ਅਤੇ ਇਹ ਵੀ ਕਿ ਉਹ ਉਹਨਾਂ ਥਾਵਾਂ-ਖੇਤਰਾਂ ਤੋਂ ਦੂਰ ਹੀ ਰਹਿਣ, ਜਿਹਨਾਂ ਤੋਂ ਕਿ ਉਹ ਉਹਨਾਂ ਨੂੰ ਦੂਰ-ਪਰ੍ਹੇ ਹੀ ਰੱਖਣਾ ਚਾਹੁੰਦਾ ਹੈ। ਉਸ ਨੂੰ ਇਹ ਗੱਲ ਯਕੀਨੀ ਬਣਾਉਣੀ ਚਾਹੀਦੀ ਹੈ ਕਿ ਉਹ ਲਾੱਨ ਜਾਂ ਫੁੱਲਾਂ ਦੀਆਂ ਕਿਆਰੀਆਂ ਦੇ ਵਿਚੋਂ ਦੀ ਹੋ ਕੇ, ਛੋਟੀਆਂ ਡੰਡੀਆਂ-ਪਗਡੰਡੀਆਂ ਤੇ ਸਿੱਧੇ ਰਸਤੇ ਬਣਾਉਣ ਲਈ, ਵਰਗ਼ਲਾਏ-ਭੁਚਲਾਏ ਨਾ ਜਾ ਸਕਣਾ। ਉਸ ਨੂੰ ਇਹ ਖ਼ਿਆਲ ਵੀ ਰੱਖਣਾ ਚਾਹੀਦਾ ਹੈ ਕਿ ਫੁੱਲ, ਛੋਟੇ-ਛੋਟੇ ਬੱਚਿਆਂ ਦੀ ਪਹੁੰਚ ਤੋਂ ਬਾਹਰ ਹੋਣ ਇਤਆਦਿ। ਹਰੇਕ ਤਰ੍ਹਾਂ ਦੀ ਇਹਤਿਆਤ ਦੇ ਬਾਵਜੂਦ, ਇਹ ਗੱਲ ਮੰਨਣੀ ਹੀ ਪੈਂਦੀ ਹੈ ਕਿ ਭਾਰਤ ਵਿੱਚ ਸਰਬਜਨਿਕ ਬਾਗ਼-ਬਗ਼ੀਚਿਆਂ ਦੀ ਕਮੀ ਅਤੇ ਨਾਲ ਹੀ ਵਧ-ਵਿਗਸ ਰਹੀਆਂ ਚੀਜ਼ਾਂ ਦੇ ਮੂਲ-ਮੁੱਲ ਵਿਚ ਵਿਸ਼ਵਾਸ ਤੋਂ ਇਨਕਾਰ, ਕਿਸੇ ਪਾਰਕ ਨੂੰ, ਉਹਨਾਂ ਹੀ ਲੋਕਾਂ ਪਾਸੋਂ ਬਚਾਉਣਾ ਬੜਾ ਹੀ ਔਖਾ ਕਾਰਜ ਹੈ, ਜਿਹਨਾਂ ਦੀ ਖ਼ੁਸ਼ੀ ਅਤੇ ਲਾਭ ਲਈ ਉਹ ਪਾਰਕ ਬਣਾਇਆ ਗਿਆ ਹੁੰਦਾ ਹੈ।

## ਇਕੱਤਵ

ਕਿਸੇ ਵੀ ਸਫ਼ਲ ਵਿਉਂਤ ਦੀ ਨਿਸ਼ਾਨੀ ਹੁੰਦੀ ਹੈ, ਉਸ ਵਲੋਂ ਦਿੱਤਾ ਗਿਆ ਸਮੁੱਚਾ ਪਰਭਾਵ, ਇੱਕ ਅਜਿਹੀ ਵਿਉਂਤ ਜਿਸ ਵਿਚ ਕਿ ਵਿਸ਼ੇਸ਼ ਲੱਛਣਾਂ ਭਾਵੇਂ ਕਿ ਉਹ ਕਿੰਨੇ ਵੀ ਪਰਭਾਵਸ਼ਾਲੀ ਤੇ ਦਿਲਕਸ਼ ਕਿਉਂ ਨਾ ਹੋਣ ਦੀ ਬਜਾਏ ਵੱਖ-ਵੱਖ ਹਿੱਸਿਆਂ-ਅੰਗਾਂ ਦੇ ਵਿਚਕਾਰ ਸੰਬੰਧਾਂ ਉੱਤੇ ਜ਼ੋਰ ਦਿੱਤਾ ਗਿਆ ਹੋਵੇ। ਇਹ ਇੱਕ ਅਜਿਹੀ ਚੀਜ਼ ਹੈ, ਜਿਸਨੂੰ ਕਿ ਬਾਗ਼-ਵਿਉਂਤਕਾਰੀ ਤੋਂ ਛੁੱਟ ਹਰੇਕ ਤਰ੍ਹਾਂ ਦੀ ਵਿਉਂਤਕਾਰੀ 'ਚ ਇਕ ਅਸਲੋਂ ਹੀ ਸਪੱਸ਼ਟ ਤੇ ਸਿੱਧ-ਪਰਮਾਣ ਪਰਵਾਨ ਕੀਤਾ ਗਿਆ ਹੈ। ਮਿਸਾਲ ਦੇ ਤੌਰ ਤੇ ਕੋਈ ਵੀ ਬੰਦਾ ਆਪਣੇ ਡਰਾਇੰਗ-ਰੂਮ ਨੂੰ ਹਰੇਕ ਤਰ੍ਹਾਂ ਦੀ ਕੁਰਸੀ ਤੇ ਮੇਜ਼ ਦੇ ਇੱਕ-ਇੱਕ ਨਮੂਨੇ ਨਾਲ, ਅਤੇ ਦਕਸਤਯਾਬ ਹੋਣ ਵਾਲੇ ਹਰ ਸੰਭਵ ਰੰਗ ਦੇ ਨਮੂਨੇ ਦੇ ਨੁਮਾਇੰਦੇ ਇੱਕਠੇ ਕਰ ਕੇ ਸਜਉਣ ਦਾ ਸੁਪਨਾ ਨਹੀਂ ਚਿਤਵੇਗਾ। ਡਰਾਇੰਗ-ਰੂਮ ਵਿਚ, ਇਸ ਗੱਲ ਦੀ ਹਰ ਸੰਭਵ ਸਾਵਧਾਨੀ ਵਰਤੀ ਜਾਂਦੀ ਹੈ ਕਿ ਸਾਮਾਨ, ਦਰੀਆਂ-ਕਾਲੀਨ, ਬੁਣਤ-ਬਣਾਵਟਾਂ ਅਤੇ ਸੁਹਜ-ਸ਼ਿੰਗਾਰ ਦੀ ਹਰੇਕ ਚੀਜ਼ ਆਪੋ-ਵਿਚ ਰਲਦੀ-ਮਿਲਦੀ, ਮੇਲ-ਖਾਂਦੀ ਤੇ ਸਮਤੋਲ ਬਿਠਾਉਂਦੀ ਹੋਵੇ। ਬਾਗ਼ ਲਾਉਣ ਲਈ, ਜ਼ਿਆਦਾਤਰ ਲੋਕਾਂ ਲਈ ਨੇਮ ਇਹ ਕੰਮ ਕਰਦਾ ਜਾਪਾਦਾ ਹੈ ਕਿ ਹਰੇਕ ਰੰਗ-ਰੂਪ ਦੀ ਨੁਮਾਇੰਦਗੀ ਕਰਨ ਵਾਲੀ ਵਸਤੂ ਦੀ ਵੱਧ ਤੋਂ ਵੱਧ ਵੰਨਗੀ ਪ੍ਰਾਪਤ ਕਰ ਲਈ ਜਾਵੇ।

ਇੱਕ ਚੰਗੇ ਬਾਗ਼ ਦੀ ਪਰਖ ਹੈ, ਰੱਦੇ-ਅਮਲ, ਪ੍ਰਤਿਕਰਮ, "ਵਾਹ ਵਾਹ ਕਿੰਨੀ ਪਿਆਰੀ ਥਾਂ ਹੈ!" ਜਦੋਂ ਰੱਦੇ-ਅਮਲ ਆਪਮੁਹਾਰੇ ਨਿਕਲੀ ਵਾਹ-ਵਾਹ ਦੀ ਇਕ ਨਿਰੰਤਰ-ਮਤਵਾਤਰ ਲੜੀ ਹੋਵੇ, "ਕਿੰਨਾ ਗ਼ੈਰ-ਮਾਮੂਲੀ ਫੁੱਲ ਹੈ!, ਕਿੰਨੇ ਸ਼ੋਖ਼ ਰੰਗ ਹਨ!' ਕਿੰਨੇ ਵਧੀਆਂ, ਕਿੰਨੇ ਹੈਰਾਨੀ-ਜਨਕ'! ਤਾ ਬਹੁਤ ਹੀ ਕਰੜੇ ਮਿਆਰਾਂ ਦੇ ਮੁਤਾਬਿਕ ਬਾਗ਼ ਨਾਕਾਮ ਸਮਝੋ। ਜੇ ਬਾਗ਼ ਦੇ ਮਾਲਿਕ ਨੂੰ ਵਿਦੇਸ਼ੀ ਪੇੜ-ਪੌਦਿਆਂ ਤੇ ਅਦਭੁਤ-ਅਜੀਬ

ਫੁੱਲਾਂ ਦਾ ਸ਼ੌਕ ਹੋਵੇ ਵੀ, ਤਾਂ ਵੀ ਇਹ ਹੋਣਾ ਚਾਹੀਦਾ ਹੈ ਕਿ ਉਹ ਆਪਣੀ ਪਛਾਣ ਨੂੰ, ਬਾਗ਼ ਦੇ ਸਮੁੱਚੇ ਚਰਿੱਤਰ ਵਿਚ ਇੱਕ-ਮਿੱਕ ਅਭੇਦ ਕਰ ਦੇਣ।

ਜਿਸ ਇੱਕਤਵ ਦੀ ਅਸੀਂ ਗੱਲ ਕਰ ਰਹੇ ਹਾਂ, ਉਹ ਇੱਕਤਵ ਕਈ ਪੱਧਰਾਂ 'ਤੇ ਪ੍ਰਾਪਤ ਕਰਨਾ ਪੈਂਦਾ ਹੈ। ਸਭ ਤੋਂ ਪਹਿਲਾਂ ਹੈ-ਘਰ ਜਾਂ ਇਮਾਰਤ ਅਤੇ ਬਾਗ਼ ਦੀ ਸ਼ੈਲੀ, ਅਨੁਭੂਤੀ ਤੇ ਕਾਰਜ ਵਿਚਕਾਰ ਏਕਤਾ-ਇੱਕਤਵ, ਫਿਰ ਆਉਂਦਾ ਹੈ, ਬਾਗ਼ ਦੇ ਵੱਖ ਵੱਖ ਹਿੱਸਿਆਂ-ਅੰਗਾਂ ਵਿਚਕਾਰ ਇੱਕਤਵ, ਅਤੇ ਤੀਸਰੇ ਬਾਹਰਲੇ ਭੂ-ਦ੍ਰਿਸ਼ ਤੇ ਬਾਗ਼ ਵਿਚਕਾਰ ਇੱਕਸੁਰਤਾ-ਸੁਮੇਲ। ਇੱਕ ਅਜਿਹੇ ਬਾਗ਼ ਦੀ ਰਚਨਾ, ਜੋ ਸਥਾਨਿਕ ਸਥਿਤੀਆਂ ਨਾਲ ਆਢਾ ਲਾਉਣ ਦਾ ਯਤਨ ਕਰੇ, ਉਹ ਇਕ ਵਿਖਾਵਾ ਹੈ, ਭਰਮ-ਭੁਲੇਖਾ ਹੈ, ਜੋ ਕਦੇ ਵੀ ਸੱਚ-ਮੁੱਚ ਸਫ਼ਲ ਨਹੀਂ ਹੋ ਸਕਦਾ।

ਇੱਕ ਨਿੱਕੇ ਜਿਹੇ ਬਗ਼ੀਚੇ ਵਿਚ, ਜਾਂ ਕਿਸੇ ਇਮਾਰਤ ਦੇ ਸਾਹਮਣੇ ਖ਼ਾਲੀ ਪਏ ਥੋੜ੍ਹੇ ਜਿਹੇ ਸਥਾਨ 'ਚ, ਇਕਸੁਰਤਾ-ਸੁਮੇਲ ਸਿਰਜਣਾ ਬਹੁਤ ਹੀ ਸੌਖਾ ਹੈ। ਕਈ ਵਾਰੀ ਇਹ ਇਲਾਕੇ ਦੇ ਪ੍ਰਕਿਰਤਕ ਇੱਕਤਵ ਨੂੰ ਨਸ਼ਟ ਕਰਨ ਨਾਲੋਂ, ਇੱਕਤਵ ਸਿਰਜਣ ਦਾ ਸਵਾਲ ਘੱਟ ਹੁੰਦਾ ਹੈ। ਆਮ ਤੌਰ 'ਤੇ ਅਨੇਕਤਾ ਤੇ ਵਿਵਿੱਧਤਾ ਲਈ ਬਹੁਤੀ ਗੁੰਜਾਇਸ਼ ਨਹੀਂ ਹੁੰਦੀ। ਇੱਕ ਵੱਡਾ ਵਿਸ਼ਾਲ ਰੁੱਖ ਖ਼ਾਲੀ ਥਾਂ 'ਤੇ ਆਪਣਾ ਦਾਬਾ ਜਮਾ ਸਕਦਾ ਹੈ ਅਤੇ ਬਾਕੀ ਦੇ ਖੇਤਰ ਨੂੰ ਆਪਣੇ-ਆਪ ਨੂੰ ਉਸ ਦਰਖ਼ਤ ਦੇ ਪਰਭਾਵ ਨੂੰ ਖ਼ਤਮ ਕਰਨ ਵਾਸਤੇ, ਪਿੱਠ-ਭੂਮੀ ਬਣਾਉਣ ਵਾਸਤੇ ਹੀ ਰਾਜ਼ੀ ਕਰਨਾ ਪੈਂਦਾ ਹੈ। ਜਾਂ ਫਿਰ ਸ਼ਾਇਦ, ਬੈਠਣ ਵਾਸਤੇ ਇੱਕ ਆਰਾਮ ਦਾਇਕ ਥਾਂ ਲਈ ਤਾਂ ਥੋੜ੍ਹੀ-ਬਹੁਤ ਗੁੰਜਾਇਸ਼ ਹੋ ਸਕਦੀ ਹੈ, ਅਤੇ ਉਸ ਹਾਲਤ ਵਿਚ ਉਸ ਥਾਂ ਨੂੰ ਬੈਠਣ ਵਾਸਤੇ ਸੁਖਾਵੀਂ ਬਣਾਉਣ ਦੇ ਆਸ਼ੇ ਨਾਲ ਲਾਏ ਗਏ ਕੋਈ ਵੀ ਪੇੜ-ਪੌਦੇ, ਉਸ ਥਾਂ ਵਿਚ ਆਉਣੇ ਜ਼ਰੂਰੀ ਹੋ ਜਾਂਦੇ ਹਨ।

ਸਮੱਸਿਆਵਾਂ ਵੱਡੇ-ਵਿਸ਼ਾਲ ਬਾਗ਼ਾਂ ਵਿਚ ਹੀ ਪੈਦਾ ਹੁੰਦੀਆਂ ਹਨ, ਜਿਥੇ ਕਿ ਨਾ ਸਿਰਫ਼ ਵਿਸ਼ਾਲ ਖੁੱਲ੍ਹੀ ਥਾਂ ਦੀ ਹੀ, ਸਗੋਂ ਰਸਤਿਆਂ-ਰਵਿਸ਼ਾਂ, ਸੀੜ੍ਹੀਆਂ, ਤਲਾਬਾਂ, ਸਬਜ਼ੀ-ਬਗ਼ੀਚਿਆਂ, ਫੁੱਲਾਂ ਦੀਆਂ ਕਿਆਰੀਆਂ, ਰੁੱਖਾਂ-ਬੂਟਿਆਂ ਅਤੇ ਝਾੜ-ਝਾੜੀਆਂ ਆਦਿ ਦੀ ਇੱਕਸਾਰ ਅਤੇ ਇੱਕਸੁਰ ਵਿਉਂਤ ਦੀ ਰੂਪ-ਰੇਖਾ ਤਿਆਰ ਕਰਨੀ ਹੁੰਦੀ ਹੈ। ਹਰੇਕ ਅਲਗ-ਅਲਗ ਲੱਛਣ ਲਈ ਆਪਣਾ ਵਧੀਆ ਤੋਂ ਵਧੀਆ ਪਰਭਾਵ ਸਿਰਜਣ ਲਈ ਇੱਕ ਖ਼ਾਸ ਕਿਸਮ ਦੇ ਨਿਸ਼ਚਿਤ ਸਥਾਨ ਦੀ ਲੋੜ ਹੁੰਦੀ ਹੈ। ਫੁੱਲਾਂ ਦੀਆਂ ਕਿਆਰੀਆਂ ਅਤੇ ਸਬਜ਼ੀਆਂ ਨੂੰ ਸੂਰਜ ਦੀ ਤੇਜ਼ ਤਿੱਖੀ ਰੌਸ਼ਨੀ ਦੀ ਜ਼ਰੂਰਤ ਹੁੰਦੀ ਹੈ, ਪਰ ਦਰਖ਼ਤ, ਜੋ ਕਿ ਭੂ-ਦ੍ਰਿਸ਼ ਨੂੰ ਡੂੰਘਾਈ ਪਰਦਾਨ ਕਰਨ ਲਈ ਜ਼ਰੂਰੀ ਹਨ, ਛਾਂ-ਛਉਰ ਪੈਦਾ ਕਰਦੇ ਹਨ। ਤਲਾਅ, ਜਿਸ ਦੇ ਉੱਪਰ ਦਰਖ਼ਤ ਲਟਕ ਰਿਹਾ ਹੋਵੇ, ਪਿਆਰਾ ਪ੍ਰਤੀਤ ਹੁੰਦਾ ਹੈ ਪਰ ਦਰਖ਼ਤ ਤੋਂ ਡਿੱਗਣ ਵਾਲੇ ਪੱਤੇ ਉਸ ਨੂੰ ਗੰਦਾ ਕਰ ਦਿੰਦੇ ਹਨ ਅਤੇ ਉਸ ਦਾ ਨਾਸ ਮਾਰ ਦਿੰਦੇ ਹਨ। ਅਸੀਂ ਭਲਾ ਸਾਰੀ ਦਿੱਖ ਨੂੰ ਮਸਨੂਈ ਤੇ ਬਨਾਉਟੀ ਬਣਾਏ ਬਿਨਾਂ, ਇਸ ਸਭ ਕੁਝ ਨਾਲ ਕਿਵੇਂ ਸਮਝੌਤਾ ਕਰ ਸਕਦੇ ਹਾਂ? ਕਿਉਂਕਿ ਨਿਰਉਚੇਚਤਾ ਵਾਲੀ ਦਿੱਖ-ਪੁਖ, ਸੱਚੀ ਸਫ਼ਲਤਾ ਦੀ ਨਿਸ਼ਾਨੀ ਹੈ। ਅਸਲ ਵਿਚ ਸਫ਼ਲ ਬਾਗ਼ ਉਹੀ ਹੈ, ਜੋ ਇੰਜ ਜਾਪੇ ਕਿ ਆਪਣੇ-ਆਪ ਹੀ ਉਸ ਥਾਂ ਤੇ ਆ ਡਿੱਗਾ ਹੈ, ਇੱਕ ਅਜਿਹੀ ਕਿਸਮ ਦਾ ਬਾਗ਼, ਜਿੱਥੇ ਦਰਸ਼ਕ ਨੂੰ ਇਉਂ ਨਾ ਸੁੱਝੇ-ਜਾਪੇ ਕਿ ਕੁਝ ਵੱਖਰਾ ਹੋ ਸਕਦਾ ਸੀ, ਇਹ

ਗੱਲ ਤਾਂ ਕਿਤੇ ਦੂਰ ਦੀ ਰਹੀ ਕਿ ਉਹ ਆਪ ਕੋਈ ਤਬਦੀਲੀ ਤਜਵੀਜ਼ ਕਰ ਸਕੇ।

ਇਕਸੁਰਤਾ ਅਤੇ 'ਆਦਿ-ਅਨਾਦਤਾ ਦੀ ਦਿੱਖ' ਸਿਰਜਣ ਲਈ ਨੇਮ-ਨਿਯਮ ਨਿਰਧਾਰਿਤ ਕਰਨੇ ਓਨੇ ਹੀ ਮੁਸ਼ਕਿਲ ਹਨ, ਜਿੰਨੇ ਕਿ ਇੱਕ ਚੰਗਾ ਚਿਤਰ ਬਣਾਉਣ ਵਾਸਤੇ। ਪਰ ਇੱਕ ਸਾਧਾਰਨ ਜਿਹੇ ਢੰਗ-ਤਰੀਕੇ ਨਾਲ ਉਹਨਾਂ ਕੁਝ ਕੁ ਨੁਕਤਿਆਂ 'ਤੇ ਵਿਚਾਰ ਕਰਨਾ ਸਹਾਇਕ ਸਿੱਧ ਹੋ ਸਕਦਾ ਹੈ, ਜੋ ਮੇਰੇ ਵਿਚਾਰ 'ਚ ਜ਼ਰੂਰੀ ਹਨ।

ਪਹਿਲੇ ਦੋ ਨੁਕਤੇ ਹਨ, ਜ਼ਮੀਨ ਦਾ ਰੂਪ-ਆਕਾਰ ਅਤੇ ਭੂਮੀ ਦਾ ਆਵਰਨ। ਮੇਰਾ ਇਹ ਤਜਰਬਾ ਹੈ ਕਿ ਭੂਮੀ ਦੀ ਪੱਧਰ ਵਿਚ ਉੱਚੀਆਂ ਲੰਮੀਆਂ ਦੀਵਾਰਾਂ ਦੇ ਰੂਪ ਵਿਚ ਅਤੇ ਗ਼ੈਰ-ਕੁਦਰਤੀ ਰੂਪਾਂ ਤੇ ਪੱਧਰਾਂ 'ਚ ਜ਼ਮੀਨ ਦੀ ਕੱਟ-ਵੱਢ ਕਰਨ ਦੀ ਸ਼ਕਲ ਵਿਚ ਅਚਨਚੇਤੀ ਤੇ ਤਿੱਖੀਆਂ ਤਬਦੀਲੀਆਂ, ਭੂਮੀ ਦੀ ਏਕਤਾ-ਇੱਕਤਵ ਨੂੰ ਨਸ਼ਟ ਕਰਨ ਦਾ ਰੁਝਾਨ ਰੱਖਦੀਆਂ ਹਨ। ਜਿਥੇ ਕਿਧਰੇ ਭੂਮੀ ਤਿੱਖੀ ਤਰ੍ਹਾਂ ਢਾਲਵੀਂ ਹੋਵੇ, ਉਥੇ ਰੋਕ-ਰੁਕਾਅ ਕਰਨ ਵਾਲੀਆਂ ਕੰਧਾਂ ਤੋਂ ਬਗ਼ੈਰ ਕੰਮ ਚਲਾਉਣਾ ਮੁਮਕਿਨ ਨਹੀਂ ਹੋ ਸਕਦਾ। ਪਰ ਰੋਕ-ਰੁਕਾਅ ਵਾਲੀਆਂ ਕੰਧਾਂ ਨੂੰ, ਉਸੇ ਹੀ ਦਰਜੇ 'ਚ, ਢਾਲਵੀਆਂ ਬਣਾ ਕੇ, ਜਿਸ ਦਰਜੇ ਵਿਚ ਕਿ ਪਹਾੜੀ ਢਾਲਵੀਂ ਹੋਵੇ, ਅਤੇ ਚਬੂਤਰੇ ਦੀ ਇਕ ਇਕ ਪੌੜੀ ਦੇ ਵਿਚ ਵਿਚ ਇੱਕ-ਇੱਕ ਕੁਦਰਤੀ ਘਾਹਦਾਰ ਢਲਾਨ ਬਣਾ ਕੇ, ਸੰਭਵ ਬਣਾਇਆ ਜਾ ਸਕਦਾ ਹੈ। ਅਲਬੱਤਾ ਇਹ ਸਮੱਸਿਆ ਉਹਨਾਂ ਸਥਾਨਾਂ 'ਤੇ ਪੈਦਾ ਨਹੀਂ ਹੁੰਦੀ, ਜਿੱਥੇ ਕਿ ਭੂਮੀ ਮੁਕਾਬਲਤਨ ਪੱਧਰੀ ਸਪਾਟ ਹੈ।

ਲਾੱਨ ਵਰਗਾ ਇੱਕ ਇਕਸਾਰ ਭੂ-ਆਵਰਨ, ਬਾਗ਼-ਬਗ਼ੀਚੇ ਦੇ ਵੱਖ-ਵੱਖ ਹਿੱਸਿਆਂ ਅਤੇ ਲੱਛਣਾਂ ਨੂੰ ਆਪੋ-ਵਿਚ ਜੋੜਨ 'ਚ ਇੱਕ ਬਹੁਤ ਵੱਡਾ ਅਸਾਸਾ ਹੈ – ਇੱਕ ਸੰਪਤੀ! ਏਨੀ ਅਹਿਮ ਗੱਲ ਇਹ ਨਹੀਂ ਕਿ ਭੂ-ਆਵਰਨ, ਸਾਰੇ ਦੇ ਸਾਰੇ ਬਾਗ਼ ਵਿਚ ਹੀ, ਅਕਾਊ ਰੂਪ 'ਚ ਇੱਕਸਾਰ ਹੋਵੇ, ਸਗੋਂ ਵਧੇਰੇ ਅਹਿਮ ਇਹ ਗੱਲ ਹੈ ਕਿ ਇਹ ਸਾਰੇ ਬਾਗ਼ ਵਿਚ, ਇਕ ਨਿਸ਼ਚਿਤ ਤੇ ਸੁਮੇਲ ਵਾਲੀ ਵੰਨਗੀ ਸਿਰਜੇ। ਭੂ-ਆਵਰਨ ਵਿਚ ਪਰਿਵਰਤਨ ਜਿਹਨਾਂ ਵਿਚ ਕਿ ਪੱਕੇ ਚਬੂਤਰੇ, ਸੜਕਾਂ, ਰਸਤੇ-ਰਵਿਸ਼ਾਂ, ਕਿਆਰੀਆਂ ਚੱਟਾਨਾਂ ਜਾਂ ਪੌੜੀਆਂ ਸ਼ਾਮਿਲ ਹਨ, ਹਮੇਸ਼ਾ ਹੀ ਸੋਚੇ-ਸਮਝੇ ਹੋਣੇ ਚਾਹੀਦੇ ਹਨ ਅਤੇ ਅਗੋਂ ਬਾਗ਼ ਦੀ ਸਮੁੱਚੀ ਵਿਉਂਤ ਦਾ ਅੰਗ ਹੋਣੇ ਚਾਹੀਦੇ ਹਨ। ਬਾਗ਼ ਦੇ ਅੰਦਰ ਝਾੜ-ਝਾੜੀਆਂ ਤੇ ਵਾੜਾਂ ਉਸ ਨੂੰ ਵੱਖ-ਵੱਖ ਹਿੱਸਿਆਂ ਵਿਚ ਵੰਡ ਦਿੰਦੀਆਂ ਹਨ ਅਤੇ ਉਹਨਾਂ ਦੀ ਵਰਤੋਂ ਕੇਵਲ ਉਥੇ ਹੀ ਕਰਨੀ ਚਾਹੀਦੀ ਹੈ, ਜਿੱਥੇ ਬਹੁਤ ਹੀ ਜ਼ਰੂਰੀ ਹੋਵੇ, ਤਰਜੀਹੀ ਤੌਰ 'ਤੇ ਵੱਡੇ-ਵਿਸ਼ਾਲ ਬਾਗ਼ਾਂ ਵਿਚ, ਜਿਥੇ ਕੁਝ ਨਾ ਕੁਝ ਵੰਡ ਤੇ ਖ਼ਾਨਾ-ਬੰਦੀ ਅਯੋਗ ਨਹੀਂ ਹੁੰਦੀ।

ਇੱਕ ਸਿੱਧਾ-ਸਾਦਾ ਢੰਗ, ਜੋ ਕਿ ਕਿਸੇ ਬਾਗ਼ ਨੂੰ ਪੁਰ-ਸਕੂਨ ਤੇ ਏਕੀਕ੍ਰਿਤ ਦਿੱਖ ਪਰਦਾਨ ਕਰਦਾ ਹੈ, ਉਹ ਹੈ ਕਿਸੇ ਜ਼ੋਰਦਾਰ ਲੱਛਣ ਦਾ ਦੋਹਰਾਅ ਜਾਂ ਨਕਲ। ਫ਼ਰਜ਼ ਕਰੋ ਕਿ ਬੋਗੇਨਵਿਲੀਆ ਦਾ ਇੱਕ ਝਾੜ ਹੈ, ਚੰਗੀ ਪਰਭਾਵਸ਼ਾਲੀ ਤੇ ਰ੍ਹੋਬ-ਦਾਬ ਵਾਲੀ ਸਥਿਤੀ ਵਿਚ। ਜੇਕਰ ਉਸੇ ਵਰਗੇ ਝਾੜ ਨੂੰ, ਇਕ ਹੋਰ ਘੱਟ ਪਰਭਾਵਸ਼ਾਲੀ ਥਾਂ 'ਤੇ ਛੋਟੇ ਪੈਮਾਨੇ ਤੇ ਲਾ ਦਿੱਤਾ ਜਾਵੇ, ਤਾਂ ਇੰਜ ਪ੍ਰਤੀਤ ਹੋਵੇਗਾ ਕਿ ਉਹ ਦੋਵਾਂ ਖੇਤਰਾਂ ਨੂੰ, ਆਪੋ ਵਿਚ ਜੋੜ ਰਿਹਾ ਹੈ ਅਤੇ ਦੋਵਾਂ ਵਿਚੋਂ ਹਰੇਕ, ਦੂਸਰੇ ਪਾਸੋਂ ਕੁਝ ਲਾਭ ਲੈ ਰਿਹਾ ਹੈ ਅਤੇ ਨਾਲ ਹੀ, ਬਾਗ਼ ਵਿਚ ਇਕ ਕਿਸਮ ਦੀ ਸਥਿਰਤਾ ਅਤੇ ਇੱਕਸੁਰਤਾ ਸਥਾਪਿਤ

ਕਰ ਰਿਹਾ ਹੈ। ਮੁਗ਼ਲਾਂ ਨੇ ਇਸ ਸਿਧਾਂਤ ਨੂੰ ਤਰਕ-ਸੰਗਤ ਸਿੱਟੇ ਤੱਕ ਪਹੁੰਚਾਇਆ, ਅਤਿਅੰਤ ਸਮਤ੍ਰਾ-ਸੁਮੇਲ ਨਾਲ ਰੁੱਖ-ਬੂਟੇ ਲਾ ਕੇ। ਇਸ ਨੇ ਯਕੀਨਨ ਉਹਨਾਂ ਦੇ ਬਾਗ਼-ਬਗ਼ੀਚਿਆਂ ਵਿਚ ਏਕਤਾ-ਇੱਕਤਵ ਪੈਦਾ ਕੀਤਾ। ਜਿਸ ਚੀਜ਼ ਦਾ ਮੈਂ ਸੁਝਾਅ ਦੇ ਰਹੀ ਹਾਂ, ਉਹ ਹੈ, ਉਸੇ ਬੁਨਿਆਦੀ ਨੇਮ ਦੀ ਵਧੇਰੇ ਕਲਪਨਾਸ਼ੀਲ ਅਤੇ ਸੂਖਮ ਵਰਤੋਂ।

ਇਹ ਕੋਈ ਹੈਰਾਨੀਜਨਕ ਗੱਲ ਨਹੀਂ ਕਿ ਜਿਹੜਾ ਬਾਗ਼ਬਾਨ ਹਰ ਉਸ ਪੌਦੇ ਦਾ ਨਮੂਨਾ ਇਕੱਠਾ ਕਰਨ ਵਿਚ ਵਿਸ਼ਵਾਸ ਰੱਖਦਾ ਹੈ, ਜੋ ਉਸਦੀ ਨਜ਼ਰ ਪੈਂਦਾ ਹੈ, ਕਦੇ ਵੀ ਆਪਣੇ ਬਾਗ਼ ਨੂੰ ਇੱਕਸੁਰਤਾ ਜਾਂ ਇੱਕਤਵ ਦੀ ਦਿੱਖ ਨਹੀਂ ਦੇ ਸਕਦਾ। ਸਭ ਤੋਂ ਇੱਕਸੁਰ ਬਾਗ਼ ਹੋਵੇਗਾ, ਭੂਮੀ ਦਾ ਇੱਕ ਸਾਦਾ ਜਿਹਾ ਟੁਕੜਾ, ਜਿਸ ਵਿਚ ਇਕ ਲੱਾਨ ਹੋਵੇ, ਅਤੇ ਉਸਦੇ ਆਲੇ-ਦੁਆਲੇ ਇਕੋ ਹੀ ਕਿਸਮ ਦੇ ਪੌਦੇ ਹੋਣ, ਸਮਝ ਲਉ ਕਿ ਗੁਲਾਬ ਅਤੇ ਇਹੀ ਸਭ ਤੋਂ ਵੱਧ ਬਦਨੁਮਾ ਵੀ ਹੋ ਸਕਦਾ ਹੈ। ਉਸ ਦਰਜੇ ਤੱਕ, ਜਿਸ ਦਰਜੇ ਤਕ ਕਿ ਕੋਈ ਜਣਾ ਇਸ ਯੋਜਨਾ ਤੋਂ ਲਾਂਭੇ ਜਾਂਦਾ ਹੈ, ਉਸ ਦਰਜੇ ਤੱਕ ਜਿਸ ਦਰਜੇ ਤੱਕ ਕੋਈ ਜਣਾ ਏਕਤਾ ਤੇ ਅਨੇਕਤਾ ਵਿਚ ਸਹੀ ਸਮਤੋਲ ਸਥਾਪਿਤ ਕਰਨ ਦੀ ਵੰਗਾਰ ਨੂੰ ਪਰਵਾਨ ਕਰਦਾ ਹੈ।

ਆਮ ਤੌਰ 'ਤੇ ਇਮਾਰਤ ਅਤੇ ਮੈਦਾਨਾਂ ਨੂੰ ਇਕ ਕੁਦਰਤੀ ਜਾਪਦੇ ਸਮੁੱਚ ਵਿਚ ਇਕੱਠਾ ਕਰਨ ਲਈ ਸਚੇਤ ਪਰਿਆਸ ਦੀ ਅਵੱਸ਼ਕਤਾ ਹੁੰਦੀ ਹੈ। ਇਮਾਰਤ ਦੇ ਬਿਲਕੁਲ ਨਾਲ-ਲੱਗਦੇ ਆਲੇ-ਦੁਆਲੇ ਵਿਚ ਰੁੱਖ-ਬੂਟੇ ਲਾਉਣ ਲਈ ਵਾਧੂ ਇਹਤਿਆਤ ਤੇ ਵਿਚਾਰ ਦੀ ਲੋੜ ਹੁੰਦੀ ਹੈ, ਪਰ ਏਥੇ ਬਾਗ਼ਬਾਨ ਦੀ ਕਲਪਨਾ 'ਤੇ ਵੱਖ-ਵੱਖ ਲੋੜਾਂ ਨਾਲ ਰੋਕ-ਰੁਕਾਵਟ ਲੱਗ ਜਾਣ ਦੀ ਸੰਭਾਵਨਾ ਹੁੰਦੀ ਹੈ, ਜਿਵੇਂ ਕਿ ਬਾਗ਼ ਦੇ ਅੰਦਰ ਆਉਣ ਵਾਲੀ ਸੜਕ, ਗੈਰੇਜ ਤੇ ਡਿਉਢੀ ਆਦਿ। ਅਲਬੱਤਾ ਇਹਨਾਂ ਸਾਰੀਆਂ ਚੀਜ਼ਾਂ ਦੀ ਸੌਖੀ ਜੜਤ-ਫਬਤ ਬਹੁਤ ਜ਼ਰੂਰੀ ਹੈ। ਪੇੜ-ਪੌਦੇ ਕੁਝ ਇਸ ਢੰਗ ਨਾਲ ਲਾਏ ਜਾਣੇ ਚਾਹੀਦੇ ਹਨ ਕਿ ਉਹ ਆਪਣੇ-ਆਪ ਨੂੰ ਇਹਨਾਂ ਦੇ ਆਲੇ-ਦੁਆਲੇ ਅਨੁਕੂਲਣ ਅਤੇ ਕਿਸੇ ਤਰ੍ਹਾਂ ਉਹਨਾਂ ਨੂੰ ਭੂਮੀ ਨਾਲ ਜੋੜਨ ਅਤੇ ਉਹਨਾਂ ਨੂੰ ਬਾਗ਼ ਦੇ ਹੱਕੀ ਹਿੱਸੇ ਪ੍ਰਤੀਤ ਕਰਾਉਣ ਵਿਚ ਮਦਦ ਕਰਨ। ਚੇਤੇ ਰੱਖਣ ਵਾਲੀ ਜ਼ਰੂਰੀ ਗੱਲ ਇਹ ਹੈ ਕਿ ਰੇਖਾਵਾਂ ਸਿੱਧੀਆਂ-ਸਾਫ਼ ਰੱਖੀਆਂ ਜਾਣ ਅਤੇ ਬਹੁਤ ਜ਼ਿਆਦਾ ਵੇਰ੍ਹਵਿਆਂ ਅਤੇ ਘੜਮੱਸ ਤੋਂ ਬਚਿਆ ਜਾਵੇ। ਇਸ ਖੇਤਰ ਨੂੰ ਬਹੁਤ ਸਾਰੀਆਂ ਝਾੜ-ਝਾੜੀਆਂ ਨਾਲ ਭਰਨਾ ਸੌਖਾ ਹੈ, ਪਰ ਇਸ ਨਾਲ ਬਹੁਤਾ ਮਤਲਬ ਹੱਲ ਨਹੀਂ ਹੁੰਦਾ। ਕਾਰਜੀ ਪੌਦਿਆਂ ਦੇ ਇੱਕ ਦ੍ਰਿਸ਼ਟਾਂਤ ਦੇ ਤੌਰ 'ਤੇ ਉੱਪਰ ਚੜ੍ਹਨ ਵਾਲੀਆਂ ਵੇਲਾਂ, ਰਿਵਾਇਤੀ ਰੂਪ 'ਚ ਅਗਲੇ ਦਰਵਾਜ਼ਿਆਂ ਅਤੇ ਡਿਉਢੀਆਂ 'ਤੇ ਆਪਣਾ ਸਥਾਨ ਰੱਖਦੀਆਂ ਹਨ, ਕਿਉਂਕਿ ਉਹ ਰਾਜਗਰੀ ਅਤੇ ਸੀਮੈਂਟ ਦੀਆਂ ਸਖ਼ਤ ਰੇਖਾਵਾਂ ਨੂੰ, ਕੋਮਲ ਬਣਾਉਣ ਅਤੇ ਉਹਨਾਂ ਨੂੰ ਪ੍ਰਕਿਰਤੀ ਦੇ ਸੰਸਾਰ ਨਾਲ ਸੰਬੰਧਿਤ ਕਰਨ ਦਾ, ਦੋਹਰਾ ਕਾਰਜ ਨਿਭਾਉਂਦੀਆਂ ਹਨ।

ਬਾਗ਼ ਦੇ ਹਰੇਕ ਹਿੱਸੇ ਦਾ ਪਹਿਲਾਂ ਤਾਂ, ਉਸ ਦੇ ਐਨ ਆਲੇ-ਦੁਆਲੇ ਦੇ ਸਥਾਨ ਨਾਲ ਸ਼ਕਤੀਸ਼ਾਲੀ ਸੰਬੰਧ ਹੋਣਾ ਚਾਹੀਦਾ ਹੈ, ਉਸ ਤੋਂ ਬਾਅਦ, ਉਹ ਵਧੇਰੇ ਵਿਸ਼ਾਲ ਬਣਤ ਵਿਚ, ਇਕ ਅਨਿੱਖੜਵਾਂ ਅੰਗ ਹੋਵੇ, ਜਿਸ ਵਿਚ ਕਿ ਕੁਝ ਇੱਕ ਹੋਰ ਲੱਛਣ ਸ਼ਾਮਿਲ ਹਨ ਅਤੇ ਅਖ਼ੀਰ ਵਿਚ ਇਹ ਬਣਤ ਨਮੂਨਾ, ਬਜ਼ਾਤੇ ਖ਼ੁਦ ਬਾਗ਼ ਦੇ ਸਮੁੱਚੇ ਨਮੂਨੇ ਵਿਚ

ਸੂਤ ਬੈਠੇ। ਬਾਗ਼ ਦਾ ਕੋਈ ਵੀ ਪੇੜ-ਪੌਦਾ ਜਾਂ ਲੱਛਣ, ਬਾਕੀਆਂ ਨਾਲੋਂ ਵਿਤਰੇਕਿਆ ਹੋਇਆ ਨਹੀਂ ਹੋਣਾ ਚਾਹੀਦਾ ਅਤੇ ਹਰੇਕ ਇਕਾਈ, ਭਾਵੇਂ ਉਹ ਛੋਟੀ ਤੋਂ ਛੋਟੀ ਕਿਉਂ ਨਾ ਹੋਵੇ, ਇਕ ਵਧੇਰੇ ਵਿਸ਼ਾਲ ਵਿਉਂਤ ਦਾ ਹਿੱਸਾ ਹੋਣੀ ਚਾਹੀਦੀ ਹੈ।

ਮਿਸਾਲ ਦੇ ਤੌਰ 'ਤੇ ਫ਼ਰਜ਼ ਕਰੋ ਕਿ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਪਾਸ ਇੱਕ ਨਵੀਂ ਕਿਸਮ, ਮੰਨ ਲਉ ਕਿ ਹਿਬਿਸਕਸ ਹੋਵੇ। ਹਿਬਿਸਕਸ ਦੀ ਇੱਕੋ-ਇੱਕ ਝਾੜੀ, ਜੋ ਕਿਸੇ ਹੋਰ ਚੀਜ਼ ਨਾਲ ਸੰਬੰਧਿਤ ਨਾ ਹੋਵੇ, ਲਾਉਣੀ ਗ਼ਲਤ ਹੋਵੇਗੀ। ਇਸ ਲਈ ਤੁਹਾਨੂੰ ਇਹ ਝਾੜੀ ਕੁਝ ਇਸ ਤਰੀਕੇ ਨਾਲ ਲਾਉਣੀ ਚਾਹੀਦੀ ਹੈ ਕਿ ਉਹ ਇੱਕ ਸਮੂਹ ਨਾਲ ਸੰਬੰਧਿਤ ਹੋਵੇ ਅਤੇ ਸਮੁੱਚੇ ਨਮੂਨੇ ਦਾ ਇੱਕ ਅਨਿੱਖੜ ਅੰਗ ਬਣ ਨਿੱਬੜੇ। ਤੁਹਾਨੂੰ ਇਹ ਪਤਾ ਲੱਗ ਜਾਵੇਗਾ ਕਿ ਆਪਣੀ ਹਿਬਿਸਕਸ ਦੀ ਪੀਲੇ ਰੰਗ ਦੀ ਝਾੜੀ ਲਈ ਗੁੰਜਾਇਸ਼ ਕੱਢਣ ਵਾਸਤੇ, ਤੁਹਾਨੂੰ ਇੱਕ ਸਮੂਹ ਬਣਾਉਣ ਵਾਸਤੇ ਤਿੰਨ ਜਾਂ ਚਾਰ ਝਾੜੀਆ ਲਾਉਣੀਆਂ ਪੈਣਗੀਆਂ। ਅਤੇ ਇਹ ਸਮੂਹ ਬਜ਼ਾਤੇ-ਖ਼ੁਦ ਐਨ ਉਸ ਥਾਂ 'ਤੇ ਲਾਉਣਾ ਪਏਗਾ ਜਿੱਥੇ ਕਿ ਪਰਭਾਵ ਨੂੰ ਗੂੜ੍ਹਾ ਕਰਨ ਦੀ ਜ਼ਰੂਰਤ ਹੋਵੇ, ਯਾਨੀ ਕਿ ਸ਼ਾਇਦ ਤਲਾਅ ਨੂੰ ਉਘਾੜਨ-ਉਭਾਰਨ ਲਈ, ਜਿਸ ਦਾ ਪੱਕਾ ਸਿਰਾ, ਝਾੜੀਆਂ ਦੇ ਸਮੂਹ ਤੱਕ ਚਲਿਆ ਗਿਆ ਹੈ ਅਤੇ ਇਸ ਪਰਕਾਰ ਦੋਵਾਂ ਵਿਚ ਸੰਬੰਧ ਸਥਾਪਿਤ ਕੀਤਾ ਜਾ ਸਕਦਾ ਹੈ। ਇਸ ਤਰੀਕੇ ਨਾਲ ਹਰੇਕ ਪੌਦੇ ਤੇ ਲੱਛਣ ਨੂੰ ਹੋਰ ਲੱਛਣਾਂ ਤੇ ਪੌਦਿਆਂ ਨਾਲ ਜੋੜਨ ਵਾਲੀ ਕੜੀ ਸਮਝਿਆ ਜਾਣਾ ਚਾਹੀਦਾ ਹੈ। ਫਿਰ ਇਕ ਦ੍ਰਿਸ਼ਟਾਂਤ ਲਉ। ਅੰਬ ਦਾ ਇਕ ਵੱਡਾ ਸਾਰਾ ਰੁੱਖ ਹੈ। ਇਸ ਦੇ ਮੁੱਢ ਦੇ ਆਲੇ-ਦੁਆਲੇ ਦੇ ਇਕ ਖੁਲ੍ਹੇ ਗੋਲ ਖੇਤਰ ਵਿਚ ਸਪਾਈਡਰ ਲਿਲੀ ਦੇ ਪੌਦੇ ਲਾਏ ਹੋਏ ਹਨ ਜੋ ਅਗੋਂ ਘਾਹ ਨਾਲ ਘਿਰੇ ਹੋਏ ਹਨ। ਲਿਲੀ ਦੇ ਪੌਦੇ, ਘਾਹ ਅਤੇ ਅੰਬ ਦੇ ਤਣੇ ਵਿਚਕਾਰ ਜੋੜ ਹਨ। ਲਿਲੀ ਦੇ ਪੱਤਿਆਂ-ਪੱਤਰਾਂ ਦਾ ਰੰਗ ਅਤੇ ਨਾਲ ਹੀ ਚਿੱਟੇ-ਸਫ਼ੈਦ ਫੁੱਲ, ਅੰਬ ਦੇ ਤਣੇ ਦੀ ਖੁਰਦਰੀ ਤੇ ਕਾਲੀ-ਸਾਉਲੀ ਛਿੱਲ ਦੇ ਵਿਰੋਧ ਵਿਚ ਬਹੁਤ ਹੀ ਸੋਹਣੇ-ਛਬੀਲੇ ਜਾਪਦੇ ਹਨ, ਜਦ ਕਿ ਲਿਲੀ ਦੇ ਪੱਤਿਆਂ ਦੀ ਸੁਹਣੀ-ਸੁੰਦਰ ਗੁਲਾਈ, ਘਾਹ ਵਾਸਤੇ ਇਕ ਨਫ਼ੀਸ ਕਿਨਾਰੀ ਦਾ ਕੰਮ ਕਰਦੀ ਹੈ।

## ਖੁੱਲੀ ਥਾਂ

ਦੁਨੀਆ ਵਿਚ ਕੋਈ ਵੀ ਬਾਗ਼ ਏਨਾ ਵੱਡਾ ਨਹੀਂ ਕਿ ਉਸ ਨੂੰ ਵਡੇਰਾ ਜਾਪਣ ਨਾਲ ਲਾਭ ਨਾ ਹੋਵੇ। ਵੱਡੇ ਤੋਂ ਵੱਡੇ ਰਾਸ਼ਟਰੀ ਪਾਰਕ ਨੂੰ ਇਹ ਭੁਲਾਂਦਰਾ ਪੈਦਾ ਕਰਨ ਵਿਚ ਪਰਸੰਨਤਾ ਪ੍ਰਤੀਤ ਹੋਵੇਗੀ ਕਿ ਉਸ ਕੋਲ ਕੁਝ ਸੈਂਕੜੇ ਵਰਗ ਮੀਲ ਵਾਧੂ ਹਨ। ਦੂਸਰੇ ਪਾਸੇ, ਛੋਟੇ ਤੋਂ ਛੋਟਾ ਵਿਹੜਾ ਆਪਣੀ ਇਕ-ਇਕ ਇੰਚ ਥਾਂ ਦਾ ਵਿਖਾਵਾ ਕਰਨਾ ਲੋਚਦਾ ਹੈ ਅਤੇ ਜਦੋਂ ਕਿ ਉਹ ਲੋਕਾਂ ਨੂੰ ਇਹ ਫ਼ਰੇਬ ਦੇਣ ਦੀ ਉਮੀਦ ਨਹੀਂ ਕਰ ਸਕਦਾ ਕਿ ਉਹ ਇਹ ਸੋਚਣ ਕਿ ਉਹ ਅਸਲ ਵਿਚ ਜਿੰਨਾ ਉਹ ਹੈ, ਉਸ ਨਾਲੋਂ ਕਿਤੇ ਵਡੇਰਾ ਹੈ, ਤਾਂ ਘੱਟੋ-ਘੱਟ ਉਹ ਇਹ ਧਿਆਨ ਤਾਂ ਰੱਖ ਸਕਦਾ ਹੈ ਕਿ ਉਹ ਆਪਣੇ ਵਾਸਤਵਿਕ ਆਕਾਰ ਨਾਲੋਂ, ਕਿਸੇ ਤਰ੍ਹਾਂ ਵੀ ਛੁਟੇਰਾ ਪ੍ਰਤੀਤ ਨ ਹੋਵੇ। ਤਾਂ ਫਿਰ, ਬਾਗ਼ਾਂ-ਬਗ਼ੀਚਿਆਂ ਵਿਚ ਥਾਂ ਦੀ ਸਮੱਸਿਆ, ਅਸਲੋਂ ਸਾਧਾਰਨ ਜਿਹੀ ਹੈ। ਥਾਂ ਨੂੰ ਜਿੰਨਾ ਵੱਧ ਤੋਂ ਵੱਧ ਸੰਭਵ

ਹੋ ਸਕੇ, ਖੁੱਲ੍ਹੀ ਤੇ ਵਡੇਰੀ ਬਣਾਉਣ ਵਲ ਹੀ, ਹਮੇਸ਼ਾ ਸਾਰੇ ਯਤਨ ਸੇਧੇ ਹੋਏ ਹੋਣੇ ਚਾਹੀਦੇ ਹਨ ਅਤੇ ਉਹ ਕਿਸੇ ਵੀ ਹਾਲਤ ਵਿਚ, ਆਪਣੇ ਵਾਸਤਵਿਕ ਆਕਾਰ ਤੋਂ ਛੁਟੇਰੀ ਨਹੀਂ ਜਾਪਣੀ ਚਾਹੀਦੀ।

ਇਸ ਲਈ ਇੱਕ ਜਾਂ ਦੋ ਵਧੀਆ ਮੋਟੇ-ਮੋਟੇ ਨੇਮ ਹਨ। ਪਹਿਲਾ ਨੇਮ ਹੈ, ਬਾਗ਼ ਦੇ ਵਿਚਕਾਰਲੇ ਹਿੱਸੇ ਨੂੰ ਸਾਫ਼ ਰੱਖਣਾ, ਪੇੜ-ਪੌਦੇ ਲਾਉਣ ਨੂੰ, ਪਾਸਿਆਂ ਤੱਕ ਹੀ ਸੀਮਿਤ ਰੱਖਣਾ ਅਤੇ ਦੂਸਰਾ ਨੇਮ ਹੈ, ਸਾਫ਼ ਰੇਖਾਵਾਂ ਤੇ ਗੁਲਾਈਆਂ ਦਾ ਹੋਣਾ ਅਤੇ ਗੜ-ਬੜ ਪੈਦਾ ਕਰਨ ਵਾਲੀਆਂ ਰੇਖਾਵਾਂ ਤੋਂ ਬਚਣਾ। ਜਿੱਥੇ ਕਿਤੇ ਵੱਡੇ-ਵੱਡੇ ਦਰਖ਼ਤ ਹੋਣ ਉਹਨਾਂ ਦੀਆਂ ਹੇਠਲੀਆਂ ਸ਼ਾਖ਼ਾਵਾਂ ਦੀ ਛਾਂਗ-ਛੰਗਾਈ ਕਰਦੇ ਰਹਿਣਾ ਤਾਂ ਜੋ ਅੱਖ ਦਰਖ਼ਤਾਂ ਤੋਂ ਪਰ੍ਹੇ ਤੇ ਅਗਾਂਹ ਤੱਕ ਸਕੇ। ਅਤੇ ਅਖ਼ੀਰ, ਬਾਗ਼ ਧੁਰ ਸੀਮਾ ਤੱਕ ਸਿਰੇ ਤੱਕ ਲਾਉ। ਬਾਗ਼ ਵਾਸਤਵਿਕ ਹੱਦ ਤੋਂ ਪਹਿਲਾਂ ਹੀ, ਕਿਧਰੇ ਵਿਚ-ਵਿਚਾਲੇ ਨਹੀਂ ਰਹਿ ਜਾਣਾ ਚਾਹੀਦਾ। ਉਸ ਨੂੰ ਧੁਰ ਤੱਕ ਲੈ ਜਾਉ। ਇੱਕ ਵੱਡੇ ਬਾਗ਼ ਵਿਚ, ਦੂਰ-ਦਰਾਜ਼ ਦੇ ਸਾਰੇ ਖੂੰਜਿਆਂ ਦਾ ਉਸ ਤਰ੍ਹਾਂ ਦਾ ਰੱਖ-ਰਖਾਅ ਕਰ ਸਕਣਾ ਸੰਭਵ ਨਹੀਂ ਹੋ ਸਕਦਾ, ਜਿਹੋ-ਜਿਹਾ ਕਿ ਬਾਕੀ ਦੇ ਬਾਗ਼ ਦਾ। ਪਰ ਦੂਰ ਦੇ ਸਿਰਿਆਂ ਲਈ ਬਹੁਤ ਧਿਆਨ ਨਾਲ ਚੁਣੇ ਅਤੇ ਲਾਏ ਵੱਡੇ-ਵੱਡੇ ਰੁੱਖ, ਖੂੰਜਿਆਂ ਨੂੰ ਬਾਗ਼ ਵਿਚ ਹੀ ਲੈ ਆਉਂਦੇ ਹਨ, ਨਹੀਂ ਤਾਂ ਉਹ ਉਸ 'ਚੋਂ ਬਾਹਰ ਖਿਸਕਦੇ ਹੋਏ ਹੀ ਪ੍ਰਤੀਤ ਹੁੰਦੇ ਹਨ।

ਸਿਰਿਆਂ ਉਤੇ ਸੂਝ-ਸਿਆਣਪ ਨਾਲ ਰੁੱਖ-ਬੂਟੇ ਲਾ ਕੇ, ਇੱਕ ਅੱਗੇ ਵਧੇ ਹੋਏ ਕਾਲੇ ਸੰਘਣੇ ਝੁੰਡ ਦਾ ਪਰਭਾਵ ਪੈਦਾ ਕਰਨਾ ਵੀ ਸੰਭਵ ਹੈ। ਧੁਰ ਕੋਨਿਆਂ ਲਈ ਆਦਰਸ਼ਕ ਰੁੱਖ, ਉਹ ਹਨ, ਜੋ ਵੱਡੇ ਰੁੱਖਾਂ ਦੀ ਦਿੱਖ ਦਾ ਆਮ ਪਰਭਾਵ ਦਿੰਦੇ ਹਨ, ਪਰ ਹਕੀਕਤ ਵਿਚ ਉਹ ਬਹੁਤ ਵੱਡਾ ਆਕਾਰ ਅਖ਼ਤਿਆਰ ਨਹੀਂ ਕਰਦੇ। ਜਰੁਲ ਇਸ ਤਰ੍ਹਾਂ ਦੇ ਰੁੱਖਾਂ ਦੀ ਇਕ ਲਾਭਕਾਰੀ ਮਿਸਾਲ ਹੈ।

ਕਦੇ ਜ਼ਮਾਨਾ ਸੀ ਕਿ ਵਿੱਥ-ਸੂਝ ਦੇ ਨੇਮ ਨਾਲ ਖੇਡ-ਖਿਲਵਾੜ ਕਰਨ ਦਾ ਰਿਵਾਜ ਜਿਹਾ ਹੀ ਬਣ ਗਿਆ ਸੀ, ਤਾਂ ਜੋ ਵਡੇਰੀ ਵਿੱਥ ਦਾ ਭਰਮ-ਭੁਲੇਖਾ ਪੈਦਾ ਕੀਤਾ ਜਾ ਸਕੇ ਅਤੇ ਇਸ ਲਈ ਭੂ-ਦ੍ਰਿਸ਼ ਵਿਚ ਵਾਸਤਵਿਕ ਨਾਲੋਂ ਕਿਤੇ ਵਧੇਰੇ ਥਾਂ ਦਾ, ਭੁਲਾਵਾ ਪੈਦਾ ਕੀਤਾ ਜਾ ਸਕੇ। ਮਿਸਾਲ ਦੇ ਤੌਰ 'ਤੇ ਰਸਤੇ-ਰਵਿਸ਼ਾਂ ਤੇ ਲਾਂਘੇ ਹੌਲੀ-ਹੌਲੀ ਤੰਗ-ਸੌੜੇ ਕਰ ਦਿੱਤੇ ਗਏ, ਵਿੱਥ ਦਾ ਭਰਮ-ਭੁਲੇਖਾ ਸਿਰਜਣ ਵਾਸਤੇ ਦੂਰ ਦੇ ਰੁੱਖਾਂ ਦਾ ਆਕਾਰ ਛੋਟਾ ਕਰ ਦਿੱਤਾ ਗਿਆ। ਅਜਿਹੇ ਢੰਗ-ਤਰੀਕੇ ਅਤੇ ਦਾਅ-ਪੇਚ, ਮੈਨੂੰ ਚੀਜ਼ਾਂ ਨੂੰ ਧੁਰ ਅਖ਼ੀਰ ਤਕ ਲੈ ਜਾਣਾ ਹੀ ਜਾਪਦੇ ਹਨ ਅਤੇ ਕੁਝ-ਕੁਝ ਗ਼ੈਰ-ਜ਼ਰੂਰੀ ਵੀ। ਇਸ ਤੋਂ ਇਲਾਵਾ, ਇਹ ਜ਼ਾਮਨੀ ਦੇਣੀ ਵੀ ਔਖੀ ਹੈ ਕਿ ਕੋਈ ਵੀ ਬੰਦਾ, ਬਾਗ਼ ਦੇ ਗ਼ਲਤ ਪਾਸੇ ਤੋਂ ਅੰਦਰ ਦਾਖ਼ਲ ਨਹੀਂ ਹੋਵੇਗਾ। ਫਿਰ ਵੀ, ਇਹ ਉਸ ਅਹਿਮੀਅਤ ਦਾ ਦ੍ਰਿਸ਼ਟਾਂਤ ਹੈ, ਜੋ ਕਿ ਭੂਮੀ ਦੇ ਕਿਸੇ ਖੰਡ ਨੂੰ ਅਸਲ ਨਾਲੋਂ, ਸੰਭਵ ਹੱਦ ਤੱਕ ਵੱਧ ਤੋਂ ਵੱਧ ਖੁੱਲ੍ਹਾ ਜਾਪਣ ਨੂੰ ਦਿਤੀ ਜਾਂਦੀ ਸੀ।

ਅਠ੍ਹਾਰਵੀਂ ਸਦੀ ਦੇ ਮਹਾਨ ਅੰਗਰੇਜ਼ੀ ਬਾਗ਼ਬਾਨਾਂ ਨੂੰ ਇਸ ਗੱਲ ਦਾ ਇਲਮ ਹੋਇਆ ਕਿ ਆਪਣੇ ਬਾਗ਼ਾਂ ਦੀ ਥਾਂ ਨੂੰ, ਅਸਲ ਨਾਲੋਂ, ਵਧੇਰੇ ਖੁੱਲ੍ਹੀ ਦਰਸਾਉਣ ਦਾ ਸਭ ਤੋਂ ਵਧੀਆ ਤਰੀਕਾ ਹੈ, ਬਾਗ਼ ਦੇ ਦੁਆਲੇ ਦੀਵਾਰ ਦਾ ਬਿਲਕੁਲ ਹੀ ਨਾ ਹੋਣਾ। ਉਹਨਾਂ

ਦੇ ਬਾਗ਼, ਸਹਿਜ-ਸੁਭਾਅ ਹੀ, ਆਲੇ-ਦੁਆਲੇ ਦੀ ਦਿਹਾਤੀ ਭੂਮੀ ਵਿਚ ਜਾ ਪੁੱਜਦੇ ਸਨ ਅਤੇ ਉਸ ਵਿਚ ਘੁਲ-ਮਿਲ ਜਾਂਦੇ ਸਨ। ਇਹਤਿਆਤ ਨਾਲ ਪੁੱਟੀ ਇਕ ਅਜਿਹੀ ਖਾਈ-ਖ਼ੰਦਕ, ਜਿਸਦਾ ਦੂਰੋਂ ਪਤਾ ਹੀ ਨਹੀਂ ਸੀ ਚੱਲਦਾ, ਹੱਦ-ਬੰਦੀ ਦਾ ਕੰਮ ਦਿੰਦੀ ਸੀ ਅਤੇ ਅਵਾਰਾ ਪਸ਼ੂਆਂ ਨੂੰ ਬਾਗ਼ ਦੇ ਅੰਦਰ ਆਉਣੋਂ ਰੋਕਦੀ ਸੀ। ਖਾਈ, ਸਪੱਸ਼ਟ ਤੌਰ 'ਤੇ, ਬਾਗ਼ ਵਾਸਤੇ ਇੱਕ ਆਦਰਸ਼ਕ ਕੁਦਰਤੀ ਹੱਦ-ਬੰਦੀ ਹੈ, ਪਰ ਇਹ ਦੋ ਅਨਸਰ ਅਖ਼ਤਿਆਰ ਕਰ ਲੈਂਦੀ ਹੈ ਜੋ ਸਦਾ ਮੌਜੂਦ ਨਹੀਂ ਹੁੰਦੇ, ਪਹਿਲਾ ਹੈ, ਆਲੇ ਦੁਆਲੇ ਦਾ ਖ਼ੂਬਸੂਰਤ ਦਿਹਾਤੀ ਇਲਾਕਾ ਅਤੇ ਦੂਸਰਾ ਹੈ ਅਮਨ-ਕਾਨੂੰਨ ਦੀ ਸੁਰੱਖਿਆ, ਜੋ ਹੱਦ-ਬੰਦੀ ਨੂੰ ਗ਼ੈਰ-ਜ਼ਰੂਰੀ ਬਣਾ ਦਿੰਦੀ ਹੈ। ਭਾਰਤ ਵਿਚ ਇਹ ਦੋਵੇਂ ਹਾਲਤਾਂ, ਹਮੇਸ਼ਾ ਦਸਤਸਾਬ ਨਹੀਂ ਹੁੰਦੀਆਂ, ਇਸ ਲਈ ਸਾਨੂੰ ਇੱਕ ਚੰਗੀ ਮਜ਼ਬੂਤ ਕੰਧ 'ਤੇ ਨਿਰਭਰ ਕਰਨਾ ਪੈਂਦਾ ਹੈ।

ਕੇਪੇਬਿਲਿਟੀ ਬਰਾਊਨ ਦੇ ਬਾਗ਼ ਅਤੇ ਨਾਲ ਹੀ ਲੇਅ ਨੋਤਰ ਦੇ ਬਾਗ਼, ਥਾਂ ਨੂੰ ਖੁੱਲ੍ਹਾ ਦਰਸਾਉਣ ਬਾਰੇ, ਸਾਨੂੰ ਬਹੁਤ ਕੁਝ ਸਿਖਾ ਸਕਦੇ ਹਨ। ਲੇਅ ਨੋਤਰ ਦੇ ਬਾਗ਼ ਬੇਹੱਦ ਰਸਮੀ ਹਨ, ਜਦ ਕਿ ਬਰਾਊਨ ਨੇ ਭੂ-ਦ੍ਰਿਸ਼ ਬਾਗ਼ਬਾਨੀ ਦੀ ਗ਼ੈਰ-ਰਸਮੀ ਤੇ ਫੁਟਕਲ ਇਤਫ਼ਾਕੀਆ ਸ਼ੈਲੀ ਲਿਆਂਦੀ। ਪਰ ਬੁਨਿਆਦੀ ਤੌਰ 'ਤੇ ਦੋਵਾਂ ਦੀ ਤਕਨੀਕ ਇਕੋ ਹੀ ਹੈ, ਸ਼ਾਇਦ ਵਧੇਰੇ ਥਾਂ ਦਾ ਭਰਮ-ਭੁਲੇਖਾ ਪੈਦਾ ਕਰਨ ਦੀ, ਕੇਵਲ ਇਕੋ ਹੀ ਤਕਨੀਕ ਹੈ। ਇਹਨਾਂ ਸ਼ੈਲੀਆਂ ਵਿਚ ਖੁੱਲ੍ਹੀਆਂ ਵਿਸ਼ਾਲ ਥਾਵਾਂ - ਆਮ ਤੌਰ ਤੇ ਲਾੱਨ ਤੋਂ ਬਾਅਦ, ਦਰਖ਼ਤਾਂ ਦੇ ਸੰਘਣੇ ਝੁੰਡ ਆਉਂਦੇ ਹਨ ਅਤੇ ਇਹ ਲਗਾਤਾਰ ਇਕ ਤੋਂ ਬਾਅਦ ਦੂਸਰਾ ਆਉਂਦੇ ਹਨ ਯਾਨੀ ਪਹਿਲਾਂ ਘਾਹ ਦਾ ਖੁੱਲ੍ਹਾ ਵਿਸ਼ਾਲ ਲਾੱਨ ਅਤੇ ਫਿਰ ਸੰਘਣੇ ਰੁੱਖਾਂ ਦਾ ਝੁੰਡ ਅਤੇ ਇਹ ਦੋਵੇਂ - ਖੁੱਲ੍ਹੀ ਥਾਂ ਤੇ ਰੁੱਖਾਂ ਦੇ ਸੰਘਣੇ ਝੁੰਡ ਨਿਸ਼ਚਿਤ ਤੇ ਮਨੋਰਥ-ਪੂਰਨ ਹੋਣੇ ਚਾਹੀਦੇ ਹਨ। ਇੱਕ ਵੱਡਾ ਲਾੱਨ ਜਿਸਦੇ ਸਿਰਿਆਂ 'ਤੇ ਅਸੰਬੰਧਿਤ ਰੁੱਖ ਬੇਦਿਲੀ ਨਾਲ ਲਾਏ ਗਏ ਹੋਣ, ਆਪਣੀ ਦਿੱਖ ਤੇ ਵਡਿੱਤਣ ਗੁਆ ਬੈਠਦਾ ਹੈ। ਕੁਝ ਹਾਲਤਾਂ ਵਿਚ, ਮਿਸਾਲ ਦੇ ਤੌਰ 'ਤੇ ਪਬਲਿਕ ਪਾਰਕਾਂ ਵਿਚ, ਜਿੱਥੇ ਸੈਂਕੜੇ-ਹਜ਼ਾਰਾਂ ਲੋਕ, ਛਾਂ ਵਿਚ ਬੈਠਣ ਵਾਸਤੇ ਆਉਂਦੇ ਹਨ, ਲਾੱਨਾਂ ਦੇ ਇਧਰ-ਉਧਰ ਦਰਖ਼ਤਾਂ ਦਾ ਹੋਣਾ ਅਮਲੀ ਵੀ ਹੈ, ਅਤੇ ਜ਼ਰੂਰੀ ਵੀ। ਪਰ ਭੂ-ਦ੍ਰਿਸ਼ ਸਿਰਜਣ ਵਿਚ, ਅਭਿਆਸ ਵਜੋਂ ਦੂਸਰਾ ਪ੍ਰਬੰਧ ਸੰਭਵ ਤੌਰ 'ਤੇ ਵਧੇਰੇ ਸਫ਼ਲ ਹੋ ਸਕਦਾ ਹੈ।

ਕਿਸੇ ਬਾਗ਼ ਵਿਚ ਖੁੱਲ੍ਹੀ-ਵਿਸ਼ਾਲ ਥਾਂ ਦਾ ਅਰਥ ਹੈ, ਰਾਹਤ, ਆਰਾਮ, ਚੁੱਪ-ਚਾਂਅ ਅਤੇ ਸ਼ਾਂਤੀ, ਅਤੇ ਸ਼ਾਂਤੀ ਦਾ ਸਭ ਤੋਂ ਵੱਡਾ ਦੁਸ਼ਮਣ ਹੈ, ਘੜਮੱਸ ਤੇ ਸ਼ੋਰ-ਸ਼ਰਾਬਾ, ਬੇਚੈਨ ਵਿਆਕੁਲ ਭੀੜ ਦੀ ਬਹੁਲਤਾ। ਲੰਮੀਆਂ, ਸਾਫ਼ ਰੇਖਾਵਾਂ ਤੇ ਖੁੱਲ੍ਹੀਆਂ-ਵਿਸ਼ਾਲ ਥਾਵਾਂ, ਜਿਹਨਾਂ ਵਿਚ ਬਹੁਤ ਸਾਰੇ ਲੋਕ ਤੇ ਜਨ-ਸਮੂਹ ਸਮਤੋਲ ਪੈਦਾ ਕਰਦੇ ਹਨ, ਸਥਿਰਤਾ ਤੇ ਮਾਨਸਿਕ ਸਕੂਨ ਦੀ ਜਿੰਨੀ ਭਾਵਨਾ ਪੈਦਾ ਕਰਦੀਆਂ ਹਨ, ਓਨੀ ਕੋਈ ਵੀ ਹੋਰ ਸ਼ੈਅ ਨਹੀਂ। ਕਿਸੇ ਬਾਗ਼ ਦੇ ਵਿਚਕਾਰ, ਇੱਟਾਂ ਦੀ ਹੱਦ-ਬੰਦੀ ਵਾਲੀਆਂ ਫੁੱਲ-ਕਿਆਰੀਆਂ ਦਾ ਆਮ ਜਿਹਾ ਸਮੂਹ, ਜਿਹਨਾਂ 'ਚ ਹਰੇਕ ਵਿਚ, ਵੱਖ-ਵੱਖ ਕਿਸਮਾਂ ਦੇ ਵਿਕੋਲਿੱਤਰੇ ਪੌਦੇ ਲੱਗੇ ਹੋਏ ਹੋਣ, ਨਾ ਸਿਰਫ਼ ਬਾਗ਼ ਦੇ ਆਕਾਰ ਨੂੰ ਹੀ ਛੁਟੇਰਾ ਕਰ ਦਿੰਦੀਆਂ ਹਨ, ਸਗੋਂ ਉਸ ਨੂੰ ਵਿਗੜੀ ਹੋਈ, ਅਟਿਕਵੀਂ ਤੇ ਅਸਥਿਰ ਜਿਹੀ ਦਿੱਖ ਵੀ ਪਰਦਾਨ ਕਰਦੀਆਂ ਹਨ। ਰਿਵਾਇਤੀ ਕਿਸਮ ਦਾ ਅੰਗਰੇਜ਼ੀ ਬਾਗ਼, ਜਿਸ ਦੇ ਐਨ ਵਿਚਕਾਰ ਖੁੱਲ੍ਹਾ ਲਾੱਨ

ਹੁੰਦਾ ਹੈ ਅਤੇ ਹੱਦ-ਰੇਖਾ ਦੇ ਨਾਲ-ਨਾਲ ਪੌਦੇ ਬੇਕਾਇਦਗੀ ਨਾਲ ਲਾਏ ਹੋਏ ਹੁੰਦੇ ਹਨ, ਜਿਵੇਂ ਕਿ ਪਹਿਲਾਂ ਆਖਿਆ ਗਿਆ ਹੈ, ਖੁੱਲ੍ਹੀ ਥਾਂ ਵਾਲੀ ਦਿੱਖ ਨੂੰ ਯਕੀਨੀ ਬਣਾਉਣ ਦਾ ਇੱਕ ਸੁਰੱਖਿਅਤ ਤਰੀਕਾ ਹੈ।

ਖੁੱਲ੍ਹੀ ਥਾਂ ਦਾ ਇਹਸਾਸ ਪੈਦਾ ਕਰਨ ਦਾ ਜਾਪਾਨੀ ਤਰੀਕਾ ਵਧੇਰੇ ਸੂਖਮ ਹੈ, ਜਿਸ ਲਈ ਕਿ ਵਧੇਰੇ ਕੋਮਲ ਭਾਵਨਾ ਅਤੇ ਬਹੁਤ ਹੀ ਸੱਚੀ-ਸੁੱਚੀ ਅੱਖ ਦੀ ਲੋੜ ਹੁੰਦੀ ਹੈ। ਪਰ ਜੋ ਗੱਲ ਅਸੀਂ ਉਪਯੋਗੀ ਰੂਪ 'ਚ ਜਾਪਨੀਆਂ ਪਾਸੋਂ ਸਿੱਖ ਸਕਦੇ ਹਾਂ, ਉਹ ਹੈ, ਬਾਗ਼ ਵਿਚੋਂ ਹਰ ਉਹ ਚੀਜ਼ ਕੱਢ ਦੇਣੀ, ਜੋ "ਆਪਣਾ ਮੁੱਲ ਨਹੀਂ ਚੁਕਾਉਂਦੀ।" ਇਸ ਦਾ ਮਤਲਬ ਇਹ ਹੈ ਕਿ ਕੋਈ ਵੀ ਪੌਦਾ, ਮਹਿਜ਼ ਇਸ ਲਈ ਨਹੀਂ ਰਹਿਣ ਦੇਣਾ ਚਾਹੀਦਾ, ਕਿਉਂਕਿ ਉਹ 'ਇਤਿਫ਼ਾਕ ਨਾਲ ਉਥੇ ਹੈ।' ਹਰੇਕ ਪੌਦੇ ਦਾ ਨਿਸ਼ਚਿਤ ਉੱਦੇਸ਼ ਹੋਣਾ ਚਾਹੀਦਾ ਹੈ, ਚਾਹੇ ਉਹ ਆਪਣੇ-ਆਪ ਵਿਚ ਉਥੇ ਖੜ੍ਹਾ ਹੈ ਜਾਂ ਸਮੂਹ ਦਾ ਇੱਕ ਹਿੱਸਾ ਹੈ, ਚਾਹੇ ਉਹ ਫੁੱਲ, ਫਲ, ਪੱਤੇ-ਪੱਤਰ, ਛਿੱਲ, ਛਾਂ ਦਿੰਦਾ ਹੈ, ਜਾਂ ਫਿਰ ਮਹਿਜ਼ ਉਸ ਦੇ ਰੂਪ-ਆਕਾਰ ਦੀ ਰੂਪ-ਰੇਖਾ ਮਾਤਰ ਹੀ ਹੈ।

## ਵੰਡ

ਸਪੱਸ਼ਟ ਤੌਰ 'ਤੇ, ਕਈ ਵਾਰ, ਬਾਗ਼ ਦੇ ਵੱਖ-ਵੱਖ ਹਿੱਸਿਆਂ ਨੂੰ, ਇੱਕ-ਦੂਸਰੇ ਨਾਲੋਂ ਅੱਡਰਾਉਣ ਦੀ ਲੋੜ ਹੁੰਦੀ ਹੈ, ਜਿੱਥੇ ਕਿਧਰੇ, ਅਮਲੀ ਲੋੜ ਵੰਡ ਦੀ ਮੰਗ ਕਰਦੀ ਹੋਵੇ। ਮਿਸਾਲ ਦੇ ਤੌਰ 'ਤੇ ਸਬਜ਼ੀਆਂ ਵਾਲੇ ਹਿੱਸੇ ਨੂੰ ਓਟ ਜਾਂ ਉਹਲਾ ਦੇਣ ਵਾਸਤੇ, 'ਸਖ਼ਤ' ਵੰਡ ਦੀ ਲੋੜ ਹੋ ਸਕਦੀ ਹੈ, ਝਾੜ-ਝੰਗਾੜ ਦੀ ਵੰਡ ਜਾਂ ਫਿਰ ਵਾੜ ਆਦਿ। ਇਹ ਮੁਕਾਬਲਤਨ ਸੌਖਾ ਕੰਮ ਹੈ। ਸਜੀਵ ਤੇ ਨਿਰਜੀਵ ਸਾਮੱਗਰੀ ਦੇ ਤੁਲਨਾਤਮਕ ਲਾਭ ਅਤੇ ਹਾਣ ਸਪੱਸ਼ਟ ਹਨ ਪਰ ਉਹਨਾਂ ਵਿਚੋਂ ਜਿਸ ਕਿਸੇ ਨੂੰ ਵੀ ਅਖ਼ੀਰ ਵਿਚ ਤਰਜੀਹ ਦਿੱਤੀ ਜਾਵੇ, ਉਸ ਵਿਚੋਂ ਚੋਣ ਕਰਨ ਵਾਸਤੇ, ਵੰਨਗੀ ਤੇ ਸਾਮੱਗਰੀ ਦਾ ਲੱਗਭਗ ਇਕ ਅਸੀਮ ਜਿਹਾ ਘੇਰਾ ਹੈ। ਦੋਵਾਂ ਦੇ ਮੇਲ-ਸੁਮੇਲ ਦੀ ਵਰਤੋਂ ਵੀ ਕੀਤੀ ਜਾ ਸਕਦੀ ਹੈ, ਮਿਸਾਲ ਦੇ ਤੌਰ 'ਤੇ, ਲੋਹੇ ਦੀ ਜਾਲੀ ਦੀ ਹਲਕੀ ਵਾੜ, ਜਿਸ ਉੱਤੇ ਕਿ ਫੁੱਲਦਾਰ ਵੇਲਾਂ ਚੜ੍ਹੀਆਂ ਹੋਈਆ ਹੋਣ। ਖ਼ੁਸ਼ਕ, ਪੱਥਰੀਲੇ ਇਲਾਕੇ 'ਚ ਕੈਕਟਸ ਜਾਂ ਕੰਡਿਆਲੀ ਥੋਹਰ ਦੀ ਵਾੜ ਜੋ ਖੇਤ-ਸੁਰੱਖਿਅਕ ਥੋਹਰਾਂ ਦਾ ਸੂਖਮ ਰੂਪ ਹੋਵੇ, ਛੇਤੀ ਹੋ ਜਾਂਦੀ ਹੈ, ਅਤੇ ਉਸ ਦੀ ਦੇਖ-ਭਾਲ ਵਿਚ ਵੀ ਬਹੁਤੀ ਔਖ ਨਹੀਂ ਹੁੰਦੀ। ਕਰੋਟੋਨ ਵੀ, ਜੋ ਉਂਜ ਤੁੱਛ ਸਮਝਦੇ ਜਾਂਦੇ ਹਨ, ਜਦੋਂ ਮਨੋਰਥਪੂਰਨ ਕਤਾਰ 'ਚ, ਇੱਕ-ਦੂਸਰੇ ਦੇ ਨੇੜੇ-ਨੇੜੇ ਇਕੱਠੇ ਲਾਏ ਜਾਣ ਤਾਂ ਉਹ ਬਹੁਤ ਹੀ ਖ਼ੂਬਸੂਰਤ ਦਿੱਖ ਵਾਲੇ ਜਾਪਦੇ ਹਨ। ਸਵੀਟ ਵਿਲੀਅਮ, ਪੀਲਾ ਲਹੂਰਾ ਅਤੇ ਹਿਬਿਸਕਸ ਵਰਗੀਆਂ ਝਾੜੀਆਂ ਤਸੱਲੀਬਖ਼ਸ਼ ਵਾੜ ਦਾ ਕੰਮ ਦੇ ਸਕਦੀਆਂ ਹਨ, ਬਸ਼ਰਤੇ ਕਿ ਰੇਖਾ-ਗਣਿਤ ਕਿਸਮ ਦੀ ਸਹੀ ਰੇਖਾ ਦੀ ਆਸ ਨਾ ਰੱਖੀ ਜਾਵੇ।

ਵਧੇਰੇ ਸੂਖਮ ਸਥਾਨ ਵੰਡਕਾਰ, ਜੋ ਭੌਤਿਕ ਰੁਕਾਵਟ ਨਹੀਂ ਹੁੰਦੇ, ਪਰ ਜੋ ਨਿਸ਼ਚਿਤ ਰੂਪ 'ਚ, ਬਾਗ਼ ਦੇ ਇੱਕ ਹਿੱਸੇ ਨੂੰ ਦੂਸਰੇ ਨਾਲੋਂ ਵੱਖ ਕਰਦੇ ਹਨ, ਉਹਨਾਂ ਦੀ ਵਿਉਂਤ

ਬਣਾਉਣੀ ਅਤੇ ਉਹਨਾਂ ਦਾ ਲਾਉਣਾ ਵਧੇਰੇ ਔਖਾ ਨਹੀਂ। ਬਾਗ਼ ਦਾ ਹਰੇਕ ਹਿੱਸਾ, ਹਰੇਕ ਲੱਛਣ ਅਤੇ ਹਰੇਕ ਚੀਜ਼, ਇੱਕ ਤਰ੍ਹਾਂ ਨਾਲ, ਆਪਣੇ ਆਲੇ-ਦੁਆਲੇ ਨਾਲੋਂ ਅਲੱਗ ਕੀਤੀ ਹੋਈ ਹੁੰਦੀ ਹੈ। ਫੁੱਲਾਂ ਦੀ ਇਕ ਕਿਆਰੀ ਆਪਣੇ ਬਾਹਰਲੇ ਉਸ ਖੇਤਰ ਤੋਂ, ਅੱਡ ਕੀਤੀ ਹੋਈ ਹੁੰਦੀ ਹੈ, ਜਿਹੜਾ ਕਿ ਫੁੱਲਾਂ ਦੀ ਕਿਆਰੀ ਨਹੀਂ। ਵੰਡ-ਰੇਖਾ, ਲੱਾਨ ਦਾ ਤਿੱਖਾ ਸਿਰਾ ਹੋ ਸਕਦਾ ਹੈ ਜਾਂ ਫਿਰ ਇੱਟਾਂ ਜਾਂ ਪੱਥਰਾਂ ਦੀ ਕਤਾਰ। ਖ਼ਾਲੀ ਥਾਂ 'ਤੇ ਛਾਇਆ ਹੋਇਆ ਇੱਕ 'ਕੱਲਾ-ਕਾਰਾ ਰੁੱਖ ਵੀ ਸੂਖਮ ਤੌਰ 'ਤੇ, ਇੱਕ ਖੇਤਰ ਨੂੰ, ਦੂਸਰੇ ਖੇਤਰ ਨਾਲੋਂ ਨਿਖੇੜ ਸਕਦਾ ਹੈ।

ਜੇ ਝਾੜੀਆਂ ਜਾਂ ਵਾੜ, ਥਾਂ ਦੀ ਵੰਡ, ਅੱਖ ਦੀ ਪੱਧਰ 'ਤੇ ਕਰੇ, ਤਾਂ ਫਿਰ ਦੂਸਰੇ 'ਕੋਮਲ' ਵੰਡਕਾਰ ਜਾਂ ਤਾਂ ਜ਼ਮੀਨ ਦੀ ਪੱਧਰ 'ਤੇ ਜਾਂ ਫਿਰ 'ਸਿਰ ਉੱਪਰ' ਹੁੰਦੇ ਹਨ। ਇਹ ਵੰਡਕਾਰ, ਬਾਗ਼ ਦੇ ਇੱਕ ਹਿੱਸੇ ਨੂੰ, ਦੂਸਰੇ ਨਾਲੋਂ ਬੜੀ ਸੂਖਮਤਾ ਨਾਲ ਵੱਖ ਕਰਦੇ ਹਨ। ਲੋਕ, ਕਿਸੇ ਬਾਗ਼ ਦੇ ਜ਼ਮੀਨੀ ਨਮੂਨੇ ਦੀ ਪਰਬਲ ਅਹਿਮੀਅਤ ਬਾਰੇ ਘੱਟ ਹੀ ਸਚੇਤ ਹੁੰਦੇ ਹਨ। ਵੱਖ-ਵੱਖ ਸ਼ਕਲਾਂ ਦੁਆਰਾ ਇੱਕ ਦੂਸਰੇ ਦੇ ਸਨਮੁਖ ਬਣਾਏ ਗਏ ਨਮੂਨੇ, ਅਕਸਰ ਬਾਗ਼ ਦੀ ਸਮੁੱਚੀ ਵਿਉਂਤ ਦੀ ਰੂਪ-ਰੇਖਾ ਤਿਆਰ ਕਰਦੇ ਹਨ।

ਹਰੇਕ ਬਾਗ਼ ਵਿਚ, ਆਮ ਤੌਰ 'ਤੇ ਦੋ ਜਾਂ ਤਿੰਨ ਕਿਸਮਾਂ ਦੇ ਭੂ-ਆਵਰਨ ਹੁੰਦੇ ਹਨ। ਲੱਾਨ ਦਾ ਖੇਤਰ ਹੋ ਸਕਦਾ ਹੈ, ਸੀਮੇਂਟ ਜਾਂ ਕੰਕਰੀਟ ਦਾ ਖੇਤਰ, ਜਾਂ ਫਿਰ ਅਣਘੜ ਪੱਥਰ ਦੇ ਪੱਕੇ ਫ਼ਰਸ਼ ਜਾਂ ਬੱਜਰੀ ਵਗ਼ੈਰਾ ਵਾਲੇ ਖੇਤਰ। ਅਜਿਹਾ ਹਰੇਕ ਖੇਤਰ, ਆਪਣੇ ਨਾਲ-ਲੱਗਦੇ ਦੂਸਰੇ ਖੇਤਰ ਨਾਲੋਂ, ਸਾਫ਼ ਤੌਰ 'ਤੇ ਅੱਡ ਕੀਤਾ ਗਿਆ ਹੁੰਦਾ ਹੈ, ਅਤੇ ਉਹਨਾਂ ਵਿਚ ਵਿਚਕਾਰਲੀ ਰੇਖਾ ਵੰਡਕਾਰ ਹੁੰਦੀ ਹੈ। ਹਰੇਕ ਖੇਤਰ ਦੀ ਸ਼ਕਲ ਆਪਣੇ -ਆਪ ਵਿਚ ਮੁਕੰਮਲ ਤੇ ਤਸੱਲੀਬਖ਼ਸ਼ ਹੋਣੀ ਚਾਹੀਦੀ ਹੈ ਅਤੇ ਨਾਲ ਹੀ, ਉਹ ਗੁਆਂਢੀ ਖੇਤਰਾਂ ਦਾ ਅਨੁਪੂਰਕ ਵੀ ਹੋਣਾ ਚਾਹੀਦਾ ਹੈ। ਅਤੇ ਉਹਨਾਂ ਵਿਚ ਸੂਤ ਵੀ ਬੈਠਣਾ ਚਾਹੀਦਾ ਹੈ ।

ਇੰਗਲਿਸਤਾਨ ਦੇ ਕੁਝ ਕੁ ਸਭ ਤੋਂ ਵੱਧ ਮਸ਼ਹੂਰ ਬਾਗ਼, ਆਪਣੇ ਪਰਭਾਵ ਲਈ, ਏਕੜਾਂ ਦੇ ਏਕੜ ਘਾਹ-ਲੱਾਨਾਂ 'ਤੇ ਨਿਰਭਰ ਕਰਦੇ ਹਨ, ਜੋ ਕਿ ਬਹੁਤ ਹੀ ਸੁੰਦਰ ਤੇ



*ਚਿੱਤਰ 1. ਇਕ ਛੋਟੇ ਜਿਹੇ ਬਾਗ਼ ਦੇ ਮੱਧ ਵਿਚ ਬਣਾਈ ਇਕ ਫੁੱਲ-ਕਿਆਰੀ ਨਾਲ, ਬਾਗ਼ ਹੋਰ ਵੀ ਛੋਟਾ ਜਾਪਣ ਲੱਗ ਪੈਂਦਾ ਹੈ।*



*ਚਿੱਤਰ 2. ਜੇ ਪੇੜ-ਪੌਦੇ ਪਾਸਿਆਂ ਅਤੇ ਖੂੰਜਿਆਂ 'ਤੇ ਲਾਏ ਜਾਣ, ਤਾਂ ਖੇਤਰ ਵਡੇਰਾ ਜਾਪਦਾ ਹੈ।*

ਬਾ-ਜ਼ਬਤ ਗੁਲਾਈਆਂ ਤੇ ਮੋੜਾਂ ਆਦਿ 'ਚ ਕਦੇ ਫੈਲਦੇ-ਪੱਸਰਦੇ ਹਨ ਅਤੇ ਕਦੇ ਸਿਮਟਦੇ-ਸੁੰਗੜਦੇ ਹਨ। ਇਹਨਾਂ ਖੇਤਰਾਂ ਨੂੰ ਰੁੱਖਾਂ-ਬੂਟਿਆਂ ਦੇ ਵੱਡੇ-ਵੱਡੇ ਝੁੰਡ ਕੁਝ ਇਉਂ ਨਿਖੇੜਦੇ ਹਨ ਕਿ ਘਾਹ ਦੇ ਖੁੱਲ੍ਹੇ ਵਿਸ਼ਾਲ, ਸਾਫ਼ ਮੈਦਾਨਾਂ ਤੇ ਪਸਾਰਾਂ ਨੂੰ ਰੁੱਖਾਂ ਬੂਟਿਆਂ ਦੇ ਸੰਘਣੇ ਝੁੰਡ ਅੱਡਰਾਉਂਦੇ-ਵੱਖਰਾਉਂਦੇ ਹਨ, ਇੱਕ, ਦੂਸਰੇ ਦੇ ਪਰਭਾਵ ਨੂੰ ਤੋੜਦਾ ਹੈ, ਪਰ ਦੋਵਾਂ ਵਿਚੋਂ ਹਰੇਕ, ਦੂਸਰੇ ਪਾਸੋਂ ਕੁਝ ਨਾ ਕੁਝ ਲਾਭ ਲੈਣ ਦਾ ਅਵਸਰ ਵੀ ਪਰਦਾਨ ਕਰਦਾ ਹੈ।

ਇੱਕ ਛੋਟੇ ਜਿਹੇ ਬਾਗ਼ ਵਿਚ, ਫੁੱਲਾ ਦੀਆਂ ਕਿਆਰੀਆਂ, ਛੋਟੀਆਂ ਛੋਟੀਆਂ ਚੱਟਾਨਾਂ, ਸਿੱਲ-ਪੱਥਰਾਂ ਦੇ ਢੇਰ ਇਤਆਦਿ, ਭੂਮੀ-ਪੱਧਰ 'ਤੇ ਰੂਪ-ਰੇਖਾ ਦੇ ਨਮੂਨੇ ਨੂੰ ਨਿਰਧਾਰਿਤ ਕਰਨ ਦਾ ਮੰਤਵ ਪੂਰਾ ਕਰਦੇ ਹਨ। ਅੰਸ਼ਿਕ ਰੂਪ ਵਿਚ, ਇਹੀ ਅਨਸਰ ਹੈ ਜੋ ਕਿ ਬਾਗ਼ ਦੀ ਵਿਉਂਤ ਦੀ ਸਮੱਸਿਆ ਨੂੰ ਵਧੇਰੇ ਜਟਿਲ ਬਣਾਉਂਦਾ ਹੈ। ਫੁੱਲਾਂ ਦੀਆਂ ਕਿਆਰੀਆਂ, ਧੁੱਪ, ਮਿੱਟੀ ਅਤੇ ਜਲ-ਨਿਕਾਸ ਦੇ ਨੁਕਤਾ-ਇ-ਨਜ਼ਰ ਤੋਂ ਹਮੇਸ਼ਾ ਹੀ ਆਦਰਸ਼ਕ ਥਾਂ 'ਤੇ ਨਹੀਂ ਬਣਾਈਆ ਜਾ ਸਕਦੀਆਂ। ਇਹ ਕਿਆਰੀਆਂ ਕੁਝ ਇਸ ਤਰ੍ਹਾਂ ਸਥਿਤ ਵੀ ਹੋਣੀਆਂ ਚਾਹੀਦੀਆ ਹਨ ਕਿ ਉਹਨਾਂ ਦਾ ਰੂਪ-ਆਕਾਰ, ਸਮੁੱਚੇ ਬਾਗ਼ ਦੀਆਂ ਰੇਖਾਵਾਂ ਨੂੰ ਖ਼ੂਬਸੂਰਤ ਬਣਾਉਣ ਵਿਚ ਵੀ ਹਿੱਸਾ ਪਾਵੇ।

ਪੱਧਰਾਂ ਦੇ ਪਰਿਵਰਤਨ ਨੂੰ, ਮੋਟੇ ਤੌਰ 'ਤੇ ਦੋ ਤਰੀਕਿਆਂ ਨਾਲ ਵਰਤਿਆ ਜਾ ਸਕਦਾ ਹੈ। ਇਕ ਪਾਸੇ ਤਾਂ ਇਸ ਨੂੰ ਢਾਲਵੇਂ ਲਾੱਨ ਦੇ ਲੰਮੇ ਪਸਾਰ ਨਾਲ ਇੱਕ-ਮਿੱਕ ਕੀਤਾ ਜਾ ਸਕਦਾ ਹੈ, ਅਤੇ ਦੋ ਪੱਧਰਾਂ ਨੂੰ, ਜਾਣ-ਬੁੱਝ ਕੇ, ਇੱਕੋ ਹੀ ਖੇਤਰ ਵਿਚ ਜੋੜਿਆ ਜਾ ਸਕਦਾ ਹੈ। ਦੂਸਰਾ ਤਰੀਕਾ ਹੈ, ਢਲਵਾਨ ਨੂੰ, ਵੰਡ ਪਾਉਣ ਦਾ ਮੌਕਾ ਬਣਾ ਲੈਣਾ, ਕੰਧਾਂ ਨੂੰ ਕਾਇਮ ਰੱਖ ਕੇ। ਇਸ ਤਰ੍ਹਾਂ ਬਾਗ਼ ਨੂੰ ਵੱਖ-ਵੱਖ ਨਿਸ਼ਚਿਤ ਖੇਤਰਾਂ ਵਿਚ ਵੰਡਿਆ ਜਾ ਸਕਦਾ ਹੈ, ਵਿਚ-ਵਿਚਾਲੇ ਕਿਸੇ ਠੋਸ ਰੋਕ ਰੁਕਾਵਟ ਤੋਂ ਬਗੈਰ ਹੀ।

## ਤਨਾਸਬ

ਕਿਸੇ ਵੀ ਬਾਗ਼ ਵਿਚ ਤਨਾਸਬ ਦਾ ਸੰਬੰਧ ਮੁੱਖ ਤੌਰ 'ਤੇ ਮਨੁੱਖ ਬਣਾਈਆਂ ਮੱਦਾਂ ਨਾਲ ਹੁੰਦਾ ਹੈ। ਸਾਰੀ ਦੀ ਸਾਰੀ ਪੌਦ-ਸਾਮੱਗਰੀ ਸੰਪੂਰਨ ਰੂਪ 'ਚ, ਅਨੁਪਾਤਿਤ ਹੁੰਦੀ ਹੈ ਅਤੇ ਓਨਾ ਚਿਰ ਤੱਕ, ਉਸ ਦੇ ਤਨਾਸਬ ਤੋਂ ਬਾਹਰ ਜਾਪਣ ਦੀ ਸੰਭਾਵਨ ਨਹੀਂ ਹੁੰਦੀ, ਜਦ ਤੱਕ ਕਿ ਉਹ ਗ਼ੈਰ-ਮਾਮੂਲੀ ਤੌਰ 'ਤੇ, ਮੂਰਖਤਾਪੂਰਨ ਤਰੀਕੇ ਨਾਲ ਨਾ ਲਾਈ ਗਈ ਹੋਵੇ। ਬਾਗ਼ ਦੀ ਵਿਉਂਤਕਾਰੀ ਨਾਲ ਜੁੜੀਆਂ ਹੋਰ ਚੀਜ਼ਾਂ, ਜਿਵੇਂ ਕਿ ਰਸਤੇ-ਰਵਿਸ਼ਾਂ, ਚਬੂਤਰੇ, ਮਹਿਰਾਬਾਂ, ਪੌੜੀਆਂ, ਤਲਾਬਾਂ, ਕੰਧਾਂ, ਫੁੱਲਾਂ ਦੀਆਂ ਕਿਆਰੀਆਂ ਅਤੇ ਹੋਰ ਤਾਂ ਹੋਰ ਸਾਜ਼ ਸਾਮਾਨ ਤੱਕ ਦੇ ਸੰਬੰਧ 'ਚ ਤਨਾਸਬ ਦਾ ਸਵਾਲ ਬਹੁਤ ਜ਼ਿਆਦਾ ਅਹਿਮੀਅਤ ਅਖ਼ਤਿਆਰ ਕਰ ਲੈਂਦਾ ਹੈ।

ਇਹਨਾਂ ਵਿਚੋਂ ਕਿਸੇ ਵੀ ਮੱਦ ਕੇ ਆਕਾਰ ਦਾ ਹਿਸਾਬ-ਕਿਤਾਬ ਲਾਉਣ ਵੇਲੇ ਦੋ ਮਾਰਗ-ਦਰਸ਼ੀ ਸਿਧਾਂਤ ਹਨ, ਇਹ ਯਕੀਨੀ ਬਣਾਉਣਾ ਕਿ ਉਹ ਕਾਰਜੀ ਹਨ ਅਤੇ ਬਾਹਰਲੀਆਂ ਵਸਤਾਂ, ਜਿੱਥੇ ਕਿ ਆਕਾਸ਼ ਹੀ ਛੱਤ ਹੁੰਦਾ ਹੈ, ਵਿਚੋਂ ਹਰੇਕ ਉਸ ਨਾਲੋਂ ਵਡੇਰੇ ਅਕਾਰ ਦੀ ਹੋਵੇ, ਜੋ ਆਕਾਰ ਉਸ ਦਾ ਅੰਦਰ ਹੋਣ ਦੀ ਹਾਲਤ 'ਚ ਹੋਣਾ ਸੀ। ਰਸਤਾ ਏਨਾ ਕੁ ਚੌੜਾ ਜ਼ਰੂਰ ਹੋਣਾ ਚਾਹੀਦਾ ਹੈ ਕਿ ਦੋ- ਜਾਂ ਤਿੰਨ ਬੰਦੇ, ਇਕੋ ਸਮੇਂ ਸੌਖ ਨਲ ਤੁਰ ਫਿਰ ਸਕਣ; ਪੌੜੀਆਂ ਵੀ ਚੋਖੀਆਂ ਚੌੜੀਆਂ, ਘੱਟ ਉੱਚੀਆਂ ਅਤੇ ਆਰਾਮ-ਦਾਇਕ ਹੋਣੀਆਂ ਚਾਹੀਦੀਆਂ ਹਨ, ਤਾਂ ਕਿ ਸੈਰ ਕਰਨ ਲਈ ਆਉਣ ਵਾਲਿਆਂ ਨੂੰ, ਚਹਿਲ-ਕਦਮੀ ਦੀ ਪ੍ਰੇਰਨਾ ਮਿਲ ਸਕੇ। ਸੀੜ੍ਹੀ ਦਾ ਹਰੇਕ ਪੌਡਾ, ਉਸ ਨਾਲੋਂ ਵਧੇਰੇ





*ਚਿੱਤਰ 3. ਜੇ ਤੁਸੀਂ ਕਿਸੇ ਰੁੱਖ ਦੇ ਹੇਠ ਇੱਟਾਂ-ਪੱਥਰਾਂ ਦੀ 'ਚੱਟਾਨ' ਬਣਾਉਣੀ ਹੋਵੇ, ਤਾਂ ਨੀਵੀਂ ਤੇ ਫੈਲਵੀਂ ਬਣਾਉ।*

ਚੌੜਾ ਤੇ ਨੀਵਾਂ ਹੋਣਾ ਚਾਹੀਦਾ ਹੈ, ਜਿੰਨਾ ਕਿ ਉਹ ਸੀੜ੍ਹੀ ਦੇ, ਇਮਾਰਤ ਦੇ ਅੰਦਰ, ਹੋਣ ਦੀ ਹਾਲਤ 'ਚ ਹੁੰਦਾ। ਦੇਵਨੇਤ ਨਾਲ, ਜਿੱਥੇ ਕਿਧਰੇ ਵੀ ਸੀੜ੍ਹੀਆਂ ਹੋਣ ਤਾਂ ਉਹ ਕੁਝ ਇਸ ਤਰ੍ਹਾਂ ਬਣਾਈਆਂ ਜਾਣ ਕਿ ਚੜ੍ਹਨ-ਉਤਰਨ ਵਿਚ ਸੌਖ ਹੋਵੇ ਅਤੇ ਉਹ ਆਪਣੇ-

ਆਪ ਹੀ ਚੜ੍ਹਨ-ਉਤਰਨ ਦਾ ਸੱਦਾ ਦੇਣ। ਇਹ ਗੱਲ ਹਮੇਸ਼ਾ ਚੇਤੇ ਰੱਖੋ ਕਿ ਬਾਗ਼ ਵਿਚ ਆਉਣ ਵਾਲਾ ਬੰਦਾ ਸੌਖੀ ਤੇ ਆਰਾਮ-ਦੇਹ ਮਟਰ-ਗਸ਼ਤ ਕਰਨੀ ਚਾਹੁੰਦਾ ਹੈ, ਨਾ ਕਿ ਔਖੀ ਸੈਰ। ਸੰਭਵ ਤੌਰ 'ਤੇ ਸੀੜ੍ਹੀਆਂ, ਬਾਗ਼ ਦੇ ਇੱਕ ਹਿੱਸੇ ਵਿਚੋਂ, ਦੂਸਰੇ ਹਿੱਸੇ ਵਿਚ ਲਿਜਾਣ ਲਈ ਹੁੰਦੀਆਂ ਹਨ। ਪਰ ਜੇਕਰ ਉਹਨਾਂ 'ਤੇ ਚੜ੍ਹਨਾ-ਉਤਰਨਾ ਸੌਖਾ ਨਾ ਹੋਵੇ ਤਾਂ ਲੋਕ ਉਹਨਾਂ ਦੀ ਵਰਤੋਂ ਕਰਨ ਤੋਂ ਬਚਣਗੇ ਅਤੇ ਸਿੱਟੇ ਵਜੋਂ, ਬਾਗ਼ ਦਾ ਬਹੁਤ ਸਾਰਾ ਹਿੱਸਾ ਉਹ ਨਹੀਂ ਵੇਖ ਸਕਣਗੇ। ਆਮ-ਪਰਚੱਲਤ ਗ਼ਲਤੀ ਇਹ ਕੀਤੀ ਜਾਂਦੀ ਹੈ ਕਿ ਸੀੜ੍ਹੀਆਂ ਅਤੇ ਰਸਤੇ-ਰਵਿਸ਼ਾਂ ਬਹੁਤ ਹੀ ਛੋਟੀਆਂ ਅਤੇ ਬਹੁਤ ਹੀ ਥੋੜ੍ਹੀਆਂ ਬਣਾਈਆਂ ਜਾਂਦੀਆਂ ਨ। ਪਰ ਇਸ ਤੋਂ ਉਲਟ ਨੁਕਸ ਵੀ ਅਣਪਛਾਤਾ ਨਹੀਂ ਹੁੰਦਾ, ਖ਼ਾਸ ਤੌਰ 'ਤੇ ਸਰਬਜਨਿਕ ਬਾਗ਼-ਬਗ਼ੀਚਿਆਂ ਵਿਚ। ਗ਼ੈਰ-ਜ਼ਰੂਰੀ ਤੌਰ 'ਤੇ ਜ਼ਿਆਦਾ ਰਸਤੇ-ਰਵਿਸ਼ਾਂ ਜਾਂ ਫਿਰ ਸਗੋਂ ਸੜਕਾਂ, ਜੋ ਬਹੁਤ ਵਾਰ ਇੱਕ-ਦੂਸਰੀ ਨੂੰ ਮਿਲਦੀਆਂ ਅਤੇ ਕੱਟਦੀਆਂ ਹੋਣ, ਬਾਗ਼ ਵਿਚ ਹੋਣ ਦੇ ਇਹਸਾਸ ਨੂੰ ਹੀ ਖ਼ਤਮ ਕਰ ਦਿੰਦੀਆਂ ਹਨ।

ਤਨਾਸਬ ਦੀ ਗੱਲ ਕਰਦਿਆਂ 'ਕਰਨ-ਯੋਗ ਗੱਲਾਂ' ਨਾ ਕਰਨ-ਯੋਗ ਗੱਲਾਂ' 'ਤੇ ਜ਼ੋਰ ਦੇਣਾ ਸੌਖਾ ਹੈ। ਭਾਰਤ ਵਿਚ ਪਰਚੱਲਤ ਬਾਗ਼ਬਾਨੀ-ਵਾਦੀਆਂ ਸਾਨੂੰ ਇਸ ਗੱਲ ਦੀਆ ਕਾਫ਼ੀ ਸਾਰੀਆਂ ਮਿਸਾਲਾਂ ਮੁਹੱਈਆ ਕਰਦੀਆਂ ਹਨ ਕਿ ਕੀ ਕੁਝ ਨਹੀਂ ਕਰਨਾ ਚਾਹੀਦਾ। ਕਿਸੇ ਰੁੱਖ ਨੂੰ ਸੰਵਾਰਨ-ਸ਼ਿੰਗਾਰਨ ਦਾ ਹਰ-ਮਨ-ਪਿਆਰਾ ਤਰੀਕਾ ਹੈ, ਉਸ ਦੇ ਮੁੱਢ ਦੁਆਲੇ ਇੱਕ ਨਿੱਕੀ-ਜਿਹੀ ਚੱਟਾਨ ਬਣਾ ਕੇ, ਫੁੱਲ ਬੂਟੇ ਤੇ ਕੈਕਟਸ ਆਦਿ ਲਾ ਦੇਣੇ। ਇਸ ਗੱਲ ਤੋਂ ਇਲਾਵਾ ਕਿ ਅਜਿਹੀਆਂ 'ਚੱਟਾਨਾਂ' ਪੱਥਰਾਂ ਨਾਲ ਤੁਸੀਆਂ ਹੋਈਆਂ ਹੁੰਦੀਆਂ ਹਨ ਅਤੇ ਉਹਨਾਂ ਦੇ ਵਿੱਚ-ਵਿੱਚ ਲਾਏ ਕੰਡੇਦਾਰ ਪੌਦਿਆਂ ਤੇ ਝਾੜੀਆਂ ਦੀ ਭਰਮਾਰ ਹੁੰਦੀ ਹੈ, ਉਹ ਮੂਲ ਰੂਪ ਵਿਚ ਭੱਦੀਆਂ ਵੀ ਜਾਪਦੀਆਂ ਹਨ। ਇਹ 'ਚੱਟਾਨਾਂ' ਇਸ ਲਈ ਅਸਫ਼ਲ ਰਹਿੰਦੀਆਂ ਹਨ, ਕਿਉਂਕਿ ਉਹਨਾਂ ਦਾ ਰੁੱਖ ਦੇ ਪਸਾਰ ਤੇ ਉਚਾਈ ਨਾਲ ਨਾਲ ਕੋਈ ਤਨਾਸਬ ਨਹੀਂ ਹੁੰਦਾ। ਬਹੁਤ ਵਿਸ਼ਾਲ ਛਤਰ ਵਾਲੇ ਕਿਸੇ ਵੱਡੇ ਸਾਰੇ ਰੁੱਖ ਦੇ ਮੁੱਢ, ਇੱਕ ਛੋਟੇ ਜਿਹੇ ਕੋਣਵੇਂ-ਮਖ਼ਰੂਤੀ ਢੇਰ ਦਾ ਹੋਣਾ, ਅਸਾਵਾਂ ਤੇ ਕੁਢੱਬਾ-ਕੁਰੂਪ ਜਾਪਦਾ ਹੈ। ਇਸ ਤੋਂ ਇਲਾਵਾ ਪੱਥਰਾਂ ਦੀ ਇੱਕ ਉੱਚੀ ਦੀਵਾਰ, ਜਿਸ ਦੇ ਹੇਠਾਂ, ਫੁੱਲਾਂ ਦੀ ਇੱਕ ਤੰਗ-ਸੌੜੀ ਕਿਆਰੀ ਹੋਵੇ, ਪੂਰੀ ਤਰ੍ਹਾਂ ਅਨੁਪਾਤ-ਹੀਣ ਲੱਗਦੀ ਹੈ ਅਤੇ ਫਲ-ਰੂਪ ਹਾਸੋ-ਹੀਣੀ ਵੀ। ਬਾਗ਼ ਵਿਚ ਜ਼ਿਆਦਾਤਰ ਗਮਲੇ ਕਾਫ਼ੀ ਛੋਟੇ ਹੁੰਦੇ ਹਨ ਅਤੇ ਅੰਸ਼ਿਕ ਤੌਰ 'ਤੇ, ਇਸੇ ਕਾਰਨ, ਜਦੋਂ ਉਹ ਖੁੱਲ੍ਹੀ ਥਾਂ 'ਚ, ਇਕੱਲੇ-ਇਕੱਲੇ ਰੱਖੇ ਜਾਂਦੇ ਹਨ, ਤਾਂ ਬਹੁਤ ਭੈੜੇ ਜਪਦੇ ਹਨ। ਅਲਬੱਤਾ ਜੇ ਉਹ ਥੋੜ੍ਹੀ-ਜਿਹੀ ਤੇ ਸੀਮਿਤ ਥਾਂ ਵਿਚ ਰੱਖੇ ਹੋਏ ਹੋਣ, ਤਾਂ ਅਜਿਹਾ ਨਹੀਂ ਹੁੰਦਾ।

ਅਤੇ ਫਿਰ, ਜਿਵੇਂ ਕਿ ਬਾਗ਼ਾਂ ਬਾਰੇ ਹੋਰ ਬਹੁਤ ਸਾਰੀਆਂ ਗੱਲਾਂ ਵਿੱਚ ਹੁੰਦਾ ਹੈ, ਇਹ ਪਤਾ ਲਾਉਣ ਲਈ, ਸਾਡੀ ਸਹਾਇਤਾ ਕਰਨ ਵਾਸਤੇ , ਕੋਈ ਪੱਕੇ ਤੇ ਮਿਥੇ ਹੋਏ ਅਸੂਲ ਨਹੀਂ ਕਿ ਕੋਈ ਚੀਜ਼ ਠੀਕ ਤਨਾਸਬ ਵਿੱਚ ਹੈ ਜਾਂ ਨਹੀਂ। ਇਸ ਦਾ ਇੱਕੋ-ਇੱਕ ਤਰੀਕਾ ਹੈ, ਚੰਗੀ ਅੱਖ ਵਿਕਸਿਤ ਕਰਨਾ। ਸ਼ੁਰੂ-ਸ਼ੁਰੂ ਵਿੱਚ, ਬਹੁਤ ਸਾਰੇ ਬਦਲ ਤੇ ਵਿਕਲਪ ਅਜ਼ਮਾ ਕੇ ਵੇਖਣੇ ਸਹਾਇਕ ਸਿੱਧ ਹੁੰਦੇ ਹਨ ਅਤੇ ਜੋ ਵੀ ਬਦਲ ਸੱਭ ਤੋਂ ਵਧੀਆ ਜਾਪੇ, ਉਸ ਦੀ ਚੋਣ ਕਰ ਲੈਣੀ ਚਾਹੀਦੀ ਹੈ। ਫੁੱਲਾਂ ਦੀ ਕਿਸੇ ਕਿਆਰੀ ਦਾ

ਰੂਪ-ਆਕਾਰ ਅਤੇ ਸੇਧ ਆਦਿ ਮਿਥਣ ਲਈ, ਇੱਕ ਰੱਸੀ ਲੈ ਲੈਣੀ ਚੰਗੀ ਰਹਿੰਦੀ ਹੈ। ਰੱਸੀ ਨੂੰ ਚੰਗੀ ਤਰ੍ਹਾਂ ਭਿਉਂ ਕੇ, ਜ਼ਮੀਨ ਉੱਤੇ ਰੱਖ ਕੇ, ਇਧਰ-ਉਧਰ ਖਿਸਕਾ ਕੇ, ਅਤੇ ਵੱਖ-ਵੱਖ ਤਰੀਕਿਆਂ ਨਾਲ, ਅੱਡ-ਅੱਡ ਥਾਵਾਂ ਤੇ ਰੱਖ ਕੇ, ਇਹ ਪਤਾ ਲਾ ਲਾਉ ਕਿ ਕਿਹੜੀ ਰੇਖਾ, ਕਿਹੜੀ ਸੇਧ, ਸੱਭ ਤੋਂ ਵਧੀਆ ਰਹੇਗੀ। ਕਿਸੇ ਮਹਿਰਾਬ, ਮੰਡਪ ਜਾਂ ਛਤਰ ਦੀ ਸਹੀ ਉਚਾਈ ਦਾ ਅੰਦਾਜ਼ਾ, ਵੱਖ-ਵੱਖ ਉਚਾਈ ਦੇ ਬਾਂਸਾਂ ਦੀ ਵਰਤੋਂ ਕਰ ਕੇ, ਅਤੇ ਕੱਚਾ ਮੰਡਪ ਬਣਾ ਕੇ, ਲਾਇਆ ਜਾ ਸਕਦਾ ਹੈ। ਬਾਂਸ ਦੀ ਵਰਤੋਂ, ਕਿਸੇ ਦਰਖ਼ਤ ਦੇ ਸਾਈਜ਼ ਤੇ ਸਥਿਤੀ ਦਾ ਪਤਾ ਲਾਉਣ ਲਈ ਵੀ ਲਾਭਕਾਰੀ ਰਹਿੰਦੀ ਹੈ।

ਕਿਸੇ ਬਾਗ਼ ਦਾਂ ਆਪਣਾ ਆਕਾਰ ਤੇ ਰਕਬਾ, ਕਿਸੇ ਹੱਦ ਤੀਕ, ਉਸ ਦੇ ਲੱਛਣਾਂ ਦੇ ਤਨਾਸਬ ਨੂੰ ਨਿਰਧਾਰਤ ਕਰਦਾ ਹੈ। ਵੀਹ ਜਾਂ ਤੀਹ ਏਕੜ ਦੇ ਪਬਲਿਕ ਪਾਰਕ 'ਚ, ਹਰੇਕ ਚੀਜ਼ ਦਾ ਆਕਾਰ, ਪਾਰਕ ਦੇ ਆਪਣੇ ਆਕਾਰ ਅਤੇ ਰਕਬੇ ਦੇ ਅਨੁਸਾਰ ਹੀ ਹੋਣਾ ਚਾਹੀਦਾ ਹੈ। ਲਾੱਨਾਂ ਦਾ ਹਿਸਾਬ, ਵਰਗ ਗਜ਼ਾਂ ਦੀ ਬਜਾਏ, ਏਕੜਾਂ ਵਿੱਚ ਹੀ ਲਾਇਆ ਜਾਣਾ ਚਾਹੀਦਾ ਹੈ। ਫੁੱਲਾਂ ਦੀਆਂ ਕਿਆਰੀਆਂ ਲੱਗ-ਭਗ ਸੌ-ਸੌ ਫ਼ੁੱਟ ਲੰਮੀਆਂ ਹੋਣੀਆਂ ਚਹੀਦੀਆਂ ਹਨ ਅਤੇ ਉਹਨਾਂ ਵਿਚ ਫੁੱਲ-ਬੂਟੇ ਭਰਵੇਂ ਅਤੇ ਵਿਸ਼ਾਲ ਪੈਮਾਨੇ ਤੇ ਲਾਏ ਜਾਣੇ ਚਾਹੀਦੇ ਹਨ, ਜਿਵੇਂ ਕਿ ਖ਼ਾਲੀ ਥਾਵਾਂ, ਛੋਟੇ ਬਾਗ਼ਾਂ ਨਾਲੋਂ ਕਿਤੇ ਵਧੇਰੇ ਖੁੱਲ੍ਹੀਆਂ ਤੇ ਵਿਸ਼ਾਲ ਹੋਣੀਆਂ ਚਾਹੀਦੀਆਂ ਹਨ। ਵੱਡੇ ਬਾਗ਼ ਦੀ ਹਰੇਕ ਇਕਾਈ, ਕਾਫ਼ੀ ਵੱਡੀ ਅਤੇ ਛਬ-ਸ਼ਾਨ ਵਾਲੇ ਤਨਾਸਬ ਵਾਲੀ ਹੋਣੀ ਚਾਹੀਦੀ ਹੈ। ਨਹੀਂ ਤਾਂ ਸਾਰਾ ਬਾਗ਼ ਵੱਡਾ ਤੇ ਸ਼ਾਨ ਵਾਲਾ ਨਹੀਂ ਲੱਗੇਗਾ। ਮੈਂ ਕਈ ਵਾਰੀ ਵਸੀਹ-ਵਿਸ਼ਾਲ ਪਾਰਕ-ਨੁਮਾ ਮੈਦਾਨ ਅਜਿਹੇ ਵੇਖੇ ਹਨ, ਜਿਹਨਾਂ ਵਿੱਚ ਨਿੱਕੀਆਂ-ਨਿੱਕੀਆਂ 'ਝਰ-ਝਰ' ਦਾ ਸੰਗੀਤ ਸੁਣਾਉਂਦੀਆਂ ਆਬਸ਼ਾਰਾਂ ਅਤੇ ਫੁੱਲ-ਬੂਟਿਆਂ ਵਾਲੀਆਂ ਕਲਾਤਮਕ ਚੱਟਾਨਾਂ, ਇੱਕ ਖੂੰਜੇ ਜਿਹੇ ਵਿਚ ਹੀ ਹੁੰਦੀਆਂ ਹਨ। ਇਸ ਤੋਂ ਵਧੇਰੇ ਅਨੁਪਾਤ-ਹੀਣ ਅਤੇ ਅਜੋੜ ਹੋਰ ਕੋਈ ਚੀਜ਼ ਨਹੀਂ ਹੋ ਸਕਦੀ। ਇਹ ਸੂਖਮ ਰੂਪ ਵਾਲੇ ਲੱਛਣ, ਬਹੁਤ ਹੀ ਛੋਟੇ ਅਤੇ ਬੇਹੱਦ ਮਸਨੂਈ ਬਾਗ਼, ਸੰਭਵ ਤੌਰ 'ਤੇ, ਚਬੂਤਰਾ-ਬਾਗ਼ ਵਰਗੇ ਕਿਸੇ ਨਿੱਕੇ ਜਿਹੇ ਬਾਗ਼ ਦੇ ਹੀ ਹੋ ਸਕਦੇ ਹਨ।

ਤਨਾਸਬ ਜਾਂ ਅਨੁਪਾਤ ਦੇ ਪ੍ਰਸ਼ਨ ਵਲ, ਮਕਾਨ ਜਾਂ ਇਮਾਰਤ ਦੇ ਬਿੱਲਕੁਲ ਕੋਲ, ਕਿਤੇ ਵਧੇਰੇ ਤੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੁੰਦੀ ਹੈ, ਕਿਉਂਕਿ ਏਥੇ ਹੀ ਮਨੁੱਖ-ਬਣਾਈਆਂ ਮੱਦਾਂ, ਸੱਭ ਤੋਂ ਵੱਧ ਗਿਣਤੀ ਵਿਚ ਹੁੰਦੀਆਂ ਹਨ। ਇਹਨਾਂ ਮੱਦਾਂ ਨੂੰ ਇੱਕ-ਇੱਕ ਕਰ ਕੇ ਲੈਂਦਿਆਂ ਅਸੀਂ ਪ੍ਰਵੇਸ਼-ਦੁਆਰ ਅਤੇ ਪ੍ਰਵੇਸ਼-ਪੱਥ ਤੋਂ ਹੀ ਸ਼ੁਰੂ ਕਰਾਂਗੇ। ਪ੍ਰਵੇਸ਼-ਦੁਆਰ ਦਾ ਆਕਾਰ ਤੇ ਅੰਦਾਜ਼, ਇਮਾਰਤ ਦੇ ਸਾਈਜ਼ ਤੇ ਸ਼ੈਲੀ ਉੱਤੇ ਨਿਰਭਰ ਕਰੇਗਾ। ਪ੍ਰਵੇਸ਼-ਪੱਥ ਦੇ ਸਾਈਜ਼ ਤੇ ਸ਼ਕਲ-ਸੂਰਤ ਦਾ ਫ਼ੈਸਲਾ, ਕਾਰਾਂ ਦੀ ਗਿਣਤੀ ਕਰੇਗੀ, ਜਿਹਨਾਂ ਦੇ ਕਿ ਅੰਦਰ ਆਉਣ ਦੀ ਆਸ ਹੋਵੇਗੀ, ਅਤੇ ਨਾਲ ਹੀ ਇਹ ਗੱਲ ਵੀ ਕਿ ਉਹ ਕਾਰਾਂ ਉਥੇ ਬਹੁਤ ਲੰਮੇ ਸਮੇਂ ਲਈ ਖੜੀਆਂ ਰਹਿਣਗੀਆਂ।

ਵੱਧ-ਤੋਂ-ਵੱਧ ਸੰਭਵ ਰਕਬੇ ਨੂੰ ਸੀਮੈਂਟ ਤੇ ਕੰਕਰੀਟ ਹੇਠ ਲਿਆਹਉਣ ਦਾ, ਵਧੇਰੇ ਹੀ ਵਧੇਰੇ ਰਿਵਾਜ ਬਣ ਗਿਆ ਹੈ। ਇਸ ਦਾ ਇੱਕ ਲਾਭ ਤਾਂ ਇਹ ਹੈ ਕਿ ਰੱਖ-ਰਖਾਅ ਘੱਟ ਕਰਨਾ ਪੈਂਦਾ ਹੈ ਅਤੇ ਮਾੜੇ ਡਰਾਈਵਰਾਂ ਨੂੰ, ਆਪਣੀਆਂ ਕਾਰਾਂ ਮੋੜਨ ਵਿੱਚ ਵੀ

ਸੌਖ ਰਹਿੰਦੀ ਹੈ। ਨਾਲ ਹੀ ਇਸ ਵਿੱਚ ਰੱਬ ਦੀ ਚੰਗੀ ਧਰਤੀ ਦੇ ਢੱਕੇ ਰਹਿਣ ਦਾ ਫ਼ਾਇਦਾ ਵੀ ਲੁਪਤ ਹੁੰਦਾ ਹੈ, ਤਾਂ ਜੋ ਕਿਸੇ ਤਰ੍ਹਾਂ ਦੀ, ਬਦਨੁਮਾ ਹਰਿਆਵਲ, ਗਰਮ ਤੇ ਧੂਰੇ-ਸਉਲੇ ਖੁੱਲ੍ਹੇ ਪਸਾਰ ਵਿੱਚ ਕਿਸੇ ਤਰ੍ਹਾਂ ਦਾ ਕੋਈ ਵਿਘਨ ਨਾ ਪਾਵੇ।

ਸੱਚਾਈ ਤਾਂ ਇਹ ਹੈ ਕਿ ਕਿਸੇ ਇਮਾਰਤ ਲਈ, ਚੰਗੀ-ਵਿਉਂਤੀ ਪਹੁੰਚ-ਸੜਕ, ਉਸਦੀ ਦਿੱਖ-ਪੁਖ ਬਣਾਉਂਦੀ ਹੈ। ਇੱਕ ਭੈੜੀ-ਵਿਉਂਤੀ ਇਮਾਰਤ ਨੂੰ ਇਹ ਛਬ-ਸ਼ਾਨ ਤੇ ਖ਼ੂਬਸੂਰਤ ਦਿੱਖ ਪਰਦਾਨ ਕਰ ਸਕਦੀ ਹੈ ਅਤੇ ਦੂਸਰੇ ਪਾਸੇ, ਇਹ ਗੱਲ ਵੀ ਸਮਝ ਆਉਣ-ਯੋਗ ਹੈ ਕਿ ਇਹ ਕਿਸੇ ਵਧੀਆ-ਵਿਉਂਤੀ ਇਮਾਰਤ ਦੀ ਦਿੱਖ ਨੂੰ ਬੱਜ ਵੀ ਲਾ ਸਕਦੀ ਹੈ। ਇੱਕ ਛੋਟੇ ਜਿਹੇ ਪਹੁੰਚ-ਪੱਥ ਨੂੰ ਵੀ ਵਧੀਆ ਤੇ ਵਡੇਰਾ ਬਣਾਇਆ ਜਾ ਸਕਦਾ ਹੈ, ਉਸਦੇ ਦੋਵਾਂ ਪਾਸਿਆਂ 'ਤੇ ਪੇੜ-ਪੌਦੇ ਲਾ ਕੇ। ਅਸ਼ੋਕ ਦਾ ਰੁੱਖ, ਜੋ ਜ਼ਿਆਦਾਤਰ ਹਾਲਤਾਂ ਵਿੱਚ ਬਹੁਤ ਹੀ ਬੇਮੇਲ ਜਾਪਦਾ ਹੈ, ਉਸ ਨੂੰ ਛੋਟੇ ਜਿਹੇ ਪਹੁੰਚ-ਪੱਥ ਦੇ ਦੋਵਾਂ ਪਾਸਿਆ 'ਤੇ, ਕਤਾਰਾਂ ਵਿਚ ਲਾ ਕੇ ਬਹੁਤ ਹੀ ਵਧੀਆ ਪਰਭਾਵ ਪੈਦਾ ਕੀਤਾ ਜਾ ਸਕਦਾ ਹੈ। ਉਸਦੀ ਬਣਾਵਟ ਹੀ, ਇਸ ਤੱਥ ਨਾਲ ਮਿਲ ਕੇ, ਕਿ ਉਸ ਦਾ ਕੋਈ ਪਸਾਰ ਜਾਂ ਛਤਰ ਨਹੀਂ ਹੁੰਦਾ ਅਤੇ ਉਸਨੂੰ ਕਤਾਰਾਂ ਵਿੱਚ ਨੇੜੇ-ਨੇੜੇ ਲਾਇਆ ਜਾ ਸਕਦਾ ਹੈ, ਉਸਦੀ ਸੰਪਤੀ, ਉਸਦੀ ਖ਼ੂਬੀ ਬਣ ਨਿੱਬੜਦੀ ਹੈ।

ਇੱਕ ਹੋਰ ਅਹਿਮ ਕੇਂਦਰੀ ਨੁਕਤਾ ਹੈ, ਜਿਸ ਨੂੰ ਅਕਸਰ, ਤਨਾਸਬ ਵਲ ਧਿਆਨ ਦੀ ਥੁੜ੍ਹ ਕਰਕੇ ਵਿਗਾੜ ਲਿਆ ਜਾਂਦਾ ਹੈ, ਇਹ ਉਹ ਨੁਕਤਾ ਹੈ, ਜਿੱਥੇ ਇੱਕ ਉੱਚੀ ਇਮਾਰਤ ਜਾਂ ਮਕਾਨ ਜ਼ਮੀਨ ਨਾਲ ਮਿਲਦੀ ਹੈ। ਇਮਾਰਤ ਦੇ ਆਧਾਰ ਦੇ ਆਲੇ-ਦੁਆਲੇ, ਹਰ ਪਾਸੇ, ਇੱਕ ਨਿੱਕੀ ਜਿਹੀ ਤੰਗ ਸੌੜੀ ਕਿਆਰੀ ਵਿੱਚ, ਛੋਟੇ-ਛੋਟੇ ਇਘੜ-ਦੁਘੜੇ ਤੇ ਅਸਾਵੇਂ ਰੂਪ ਵਿੱਚ ਲਾਏ ਪੌਦੇ ਅਤੇ ਰੰਗਦਾਰ ਪੱਤੇ ਅਕਸਰ ਵੇਖਣ ਨੂੰ ਮਿਲਦੇ ਹਨ। ਇਮਾਰਤ ਦੇ ਥੱਲੇ ਲੱਗੀ ਇਹ ਕੰਨੀ-ਕਿਨਾਰੀ ਬਹੁਤ ਹੀ ਭੱਦੀ ਜਾਪਦੀ ਹੈ। ਇੱਕ ਵੱਡੀ ਇਮਾਰਤ ਨੂੰ, ਉਸ ਜ਼ਮੀਨ ਨਾਲ ਜੋੜਨ ਲਈ ਜਿਸ ਉੱਤੇ ਕਿ ਉਹ ਖੜੀ ਹੈ, ਵੱਡੀ ਕਿਸਮ ਦੇ ਪੇੜ-ਪੌਦਿਆਂ ਦੀ ਲੋੜ ਹੁੰਦੀ ਹੈ। ਜੇ ਕਿਸੇ ਕਾਰਨ ਉਸ ਇਮਾਰਤ ਦੇ ਨੇੜੇ ਵੱਡੇ-ਵੱਡੇ ਰੁੱਖ-ਬੂਟੇ ਲਾਉਣੇ ਮੁਮਕਿਨ ਨਾ ਹੋਣ, ਤਾਂ ਫਿਰ ਆਲੇ-ਦੁਆਲੇ ਦੀ ਖ਼ਾਲੀ ਪਈ ਭੂਮੀ ਲਈ ਧੁਰ ਦੀਵਾਰਾਂ ਤੱਕ, ਕੋਈ-ਨਾ-ਕੋਈ ਆਵਰਨ ਵਰਤਣਾ ਬਿਹਤਰ ਰਹਿੰਦਾ ਹੈ, ਭਾਵੇਂ ਉਹ ਕੰਕਰੀਟ ਦਾ ਪੱਕਾ ਫ਼ਰਸ਼ ਹੋਵੇ, ਜਾਂ ਫਿਰ ਘਾਹ ਦਾ ਲਾੱਨ ਹੋਵੇ। ਦੂਸਰੇ ਪਾਸੇ ਇੱਕ ਛੋਟੀ ਜਿਹੀ ਕਾਟੇਜ ਜਾਂ ਬੰਗਲਾ, ਕੰਧ ਦੇ ਨਾਲ-ਨਾਲ ਫੁੱਲਾਂ ਦੀ ਇੱਕ ਛੋਟੀ ਜਿਹੀ ਕਿਆਰੀ ਜਾਂ ਫਿਰ ਸਜਾਵਟੀ ਪੱਤਿਆਂ ਵਾਲੇ ਪੌਦੇ ਲਾਉਣ ਨਾਲ ਹੀ ਸੋਹਣਾ ਲੱਗਣ ਲੱਗ ਪੈਂਦਾ ਹੈ।

ਉੱਚੀ ਲਾਗਤ ਦੇ ਇਹਨਾਂ ਦਿਨਾਂ ਵਿਚ, ਇਹ ਸੰਭਵ ਹੀ ਨਹੀਂ ਕਿ ਛੋਟੇ ਜਿਹੇ ਘਰ ਦੇ ਆਲੇ-ਦੁਆਲੇ, ਇੱਕ ਅਨੁਪਾਤ-ਹੀਣ ਭਾਰੀ ਦੀਵਾਰ ਹੋਵੇ। ਇੱਕ ਸੂਝ-ਭਰਿਆ ਸਮਝੌਤਾ ਤਾਂ ਇਹ ਹੈ ਕਿ ਚਾਰ ਜਾਂ ਪੰਜ ਫ਼ੁੱਟ ਉੱਚੀ ਦੀਵਾਰ ਹੋਵੇ, ਜਿਸ ਉੱਪਰ ਵੇਲਾਂ ਤੇ ਉੱਪਰ ਚੜ੍ਹਨ-ਰੀਂਗਣ ਵਾਲੇ ਪੌਦਿਆਂ ਦਾ, ਦੋ-ਤਿੰਨ ਫ਼ੁੱਟ ਤੱਕ ਦਾ ਹੋਰ ਪਰਦਾ ਜਾਂ ਉਹਲਾ ਹੋਵੇ। ਅਕਸਰ ਅਜਿਹਾ ਹੁੰਦਾ ਹੈ, ਬਹੁਤਾ ਕਰਕੇ ਸ਼ਹਿਰਾਂ ਅਤੇ ਭੀੜ-ਭੜੱਕੇ ਵਾਲੇ ਕਸਬਿਆਂ ਵਿੱਚ ਵੀਹ-ਤੀਹ ਫ਼ੁੱਟ ਲੰਮੀ ਕੰਧ ਹੁੰਦੀ ਹੈ, ਜਿਸ ਨਾਲ ਨਜਿੱਠਣਾ

ਨਿੱਬੜਨਾ ਹੁੰਦਾ ਹੈ। ਅਜਿਹੀ ਕੰਧ, ਆਮ ਤੌਰ 'ਤੇ ਪਰਦੇ ਲਈ, ਕਿਸੇ ਅਸੁਖਾਵੀਂ ਚੀਜ਼ ਤੋਂ ਉਹਲਾ-ਓਟ ਕਰਨ ਲਈ ਜਾਂ ਫਿਰ ਕਿਸੇ ਹੋਰ ਖ਼ਾਸ ਕਾਰਨ ਕਰਕੇ ਬਣਾਈ ਗਈ ਹੁੰਦੀ ਹੈ। ਦੂਸਰੇ ਸ਼ਬਦਾਂ ਵਿੱਚ ਇਸ ਨੂੰ ਢਾਹਿਆ ਨਹੀਂ ਜਾ ਸਕਦਾ, ਨਾ ਹੀ ਉਸਦੇ ਆਕਾਰ ਨੂੰ ਘਟਾਇਆ ਜਾ ਸਕਦਾ ਹੈ ਅਤੇ ਜਿਵੇਂ ਉਹ ਖੜੀ-ਖੜੋਤੀ ਹੁੰਦੀ ਹੈ, ਉਸ ਨਾਲ ਗੁਜ਼ਾਰਾ ਕਰਨਾ ਹੁੰਦਾ ਹੈ, ਉਸਨੂੰ ਸਹਿਣ ਕਰਨਾ ਹੁੰਦਾ ਹੈ।

ਅਤੇ ਸਾਫ਼ ਤੌਰ 'ਤੇ ਜੋ ਕਰਨਾ ਹੁੰਦਾ ਹੈ, ਉਹ ਇਹ ਕਿ ਕੰਧ ਜਿੰਨੀ ਉੱਚੀ ਅਸਲ ਵਿੱਚ ਹੈ, ਉਸ ਨਾਲੋਂ ਘੱਟ ਉੱਚੀ ਲੱਗੇ। ਇਸਦਾ ਇੱਕ ਤਰੀਕਾ ਤਾਂ ਇਹ ਹੈ ਕਿ ਉਸਦੇ ਸਾਹਮਣੇ ਬਹੁਤ ਉੱਚੇ ਰੁੱਖ ਲਾ ਦਿੱਤੇ ਜਾਣ। ਦੂਸਰਾ ਤਰੀਕਾ ਹੈ, ਉਸ ਨੂੰ ਲੰਮੇ ਦਾਅ, ਵੱਖ-ਵੱਖ ਹਿੱਸਿਆਂ ਵਿੱਚ ਵੰਡ ਦਿੱਤਾ ਜਾਵੇ। ਅਜਿਹਾ ਆਡੇ ਦਾਅ ਲੋਹੇ ਦੀ ਜਾਲੀ ਦੀਆਂ ਪੱਟੀਆਂ ਲਾ ਕੇ ਕੀਤਾ ਜਾ ਸਕਦਾ ਹੈ। ਅਲਬੱਤਾ ਵਾਸਤਵਿਕ ਤਰੀਕੇ ਦਾ ਨਿਰਧਾਰਨ, ਉਸ ਥਾਂ ਦੇ ਵਿਸ਼ੇਸ਼ ਹਾਲਾਤ ਹੀ ਕਰਦੇ ਹਨ। ਪਰ ਜਿਸ ਨੁਕਤੇ 'ਤੇ ਮੈਂ ਏਥੇ ਜ਼ੋਰ ਦੇਣਾ ਚਾਹੁੰਦੀ ਹਾਂ, ਉਹ ਇਹ ਹੈ ਕਿ ਬਾਗ਼ ਦੇ ਕਿਸੇ ਵੀ ਅਜਿਹੇ ਮੰਦ-ਭਾਗੇ ਲੱਛਣ ਨਾਲ ਨਜਿੱਠਣ ਦਾ ਤਰੀਕਾ, ਉਸ ਨੂੰ ਨਜ਼ਰ-ਅੰਦਾਜ਼ ਕਰਨ ਦੀ ਕੋਸ਼ਿਸ਼ ਕਰਨਾ ਨਹੀਂ, ਜਾਂ ਫਿਰ ਉਸਦੇ ਕਿਸੇ ਖੂੰਜੇ ਨੂੰ, ਪਤਲੀ ਜਿਹੀ ਵੇਲ ਨਾਲ ਢੱਕਣ ਦਾ ਯਤਨ ਕਰਨਾ ਨਹੀਂ, ਸਗੋਂ ਸਥਿਤੀ ਦਾ ਸਹੀ ਤਰ੍ਹਾਂ ਸਾਹਮਣਾ ਕਰਨਾ ਅਤੇ ਉਸ ਉੱਤੇ ਕੋਸ਼ਿਸ਼ ਤੇ ਕਲਪਨਾ ਨਾਲ ਕਾਬੂ ਪਾਉਣਾ ਹੈ। ਇਹ ਗੱਲ ਅਚੰਭਾ-ਜਨਕ ਹੈ ਕਿ ਕਿੰਨੀ ਵਾਰੀ, ਇਸ ਤਰੀਕੇ ਨਾਲ, ਬਾਗ਼ ਦੀਆਂ ਕੁੱਝ ਇੱਕ ਅੱਖ ਵਿੱਚ ਚੁੱਭਣ ਵਾਲੀਆਂ ਅਸੁਖਾਵੀਆਂ ਤੇ ਹਟਾਈਆਂ ਨਾ ਜਾ ਸਕਣ ਵਾਲੀਆਂ ਚੀਜ਼ਾਂ ਨੂੰ, ਦਿਲਚਸਪੀ ਦੇ ਕੇਂਦਰੀ ਨੁਕਤਿਆਂ ਵਿੱਚ ਬਦਲਿਆ ਜਾ ਸਕਦਾ ਹੈ।

## ਸਮਾਂ ਅਤੇ ਰੌਸ਼ਨੀ

ਕਿਸੇ ਬਾਗ਼ ਦੀ ਵਿਉਂਤਕਾਰੀ ਵਿਚ, ਤਿੰਨ ਵੱਖ-ਵੱਖ ਸਮਿਆਂ ਦਾ ਧਿਆਨ ਰੱਖਿਆ ਜਾਣ ਜ਼ਰੂਰੀ ਹੈ। ਸੱਭ ਤੋਂ ਪਹਿਲਾ ਹੈ, ਰੋਜ਼ਾਨਾ ਸਮਾਂ, ਦਿਨ ਦੀ ਰੌਸ਼ਨੀ ਦੇ ਘੰਟਿਆਂ ਦੇ ਦੌਰਾਨ ਵੱਖ-ਵੱਖ ਗੁਣਾਂ-ਖ਼ੂਬੀਆਂ ਵਾਲੀ ਰੌਸ਼ਨੀ ਅਤੇ ਅੱਡ-ਅੱਡ ਮਿਕਦਾਰ ਵਾਲੀ ਛਾਂ ਦਾ ਸਮਾਂ। ਸੁਹਜਾਤਮਕ ਅਤੇ ਅਮਲੀ ਦੋਵਾਂ ਹੀ ਆਧਾਰਾਂ 'ਤੇ ਘਟਦੇ-ਵਧਦੇ ਤੇ ਇਧਰ-ਉਧਰ ਹੁੰਦੇ ਖਿਸਕਦੇ ਪਰਛਾਵਿਆਂ ਨੂੰ ਧਿਆਨ ਵਿੱਚ ਰੱਖਣਾ ਪੈਂਦਾ ਹੈ। ਚੂੰਕਿ ਸਵੇਰ ਦੀ ਧੁੱਪ, ਫੁੱਲਾਂ ਲਈ ਸੱਭ ਤੋਂ ਵਧੀਆ ਹੁੰਦੀ ਹੈ, ਇਸ ਲਈ ਅਜਿਹੇ ਰੁੱਖ ਲਾਉਣਾ ਸਿਆਣਪ ਵਾਲੀ ਗੱਲ ਨਹੀਂ, ਜਿਹਨਾਂ ਦੀ ਛਉਰ, ਉਸ ਸਮੇਂ, ਬਾਗ਼ ਦੇ ਫੁੱਲਾਂ ਵਾਲੇ ਹਿੱਸੇ ਉਤੇ ਪਏ। ਨਾਲ ਹੀ, ਬਾਗ਼ ਦਾ ਸੱਭ ਤੋਂ ਖ਼ੂਬਸੂਰਤ ਹਿੱਸਾ ਸ਼ਾਮਾਂ ਵੇਲੇ ਬੈਠਣ ਲਈ ਮੁਨਾਸਿਬ ਹੋਣਾ ਚਾਹੀਦਾ ਹੈ ਅਤੇ ਦਿਨ ਦੇ ਉਸ ਸਮੇਂ, ਉਸ ਥਾਂ 'ਤੇ, ਧੁੱਪ ਤੇ ਛਾਂ ਦੀ ਠੀਕ ਮਿਕਦਾਰ ਮਿਲਣੀ ਚਾਹੀਦੀ ਹੈ।

ਬਾਗ਼ ਦਾ, ਦੂਸਰੀ ਕਿਸਮ ਦਾ ਸਮਾਂ ਹੁੰਦਾ ਹੈ, ਸਾਲ ਦੇ ਮੌਸਮ। ਮੌਸਮ ਦੇ ਮੁਤਾਬਿਕ, ਸੂਰਜ ਦੇ ਇਧਰ-ਉਧਰ ਹੋਣ ਦਾ ਮੋਟਾ ਜਿਹਾ ਅੰਦਾਜ਼ਾ ਜ਼ਰੂਰ ਲਾ ਲਿਆ ਜਾਣਾ ਚਾਹੀਦਾ

ਹੈ ਅਤੇ ਜਿਸ ਬਾਗ਼ਬਾਨ ਨੂੰ ਇਸ ਬਾਰੇ ਇਲਮ ਨਹੀਂ, ਉਹ ਮਤਵਾਤਰ ਆਪਣੇ-ਆਪ ਨੂੰ ਮੁਸੀਬਤ ਵਿੱਚ ਫਸਿਆ ਪਾਏਗਾ। ਮੌਸਮਾਂ ਦੇ ਕਾਰਨ ਪੈਦਾ ਹੋਣ ਵਾਲੀ ਮੁਸ਼ਕਿਲ ਦਾ ਇਕ ਹੋਰ ਸੋਮਾ, ਇਹ ਤੱਥ ਹੈ ਕਿ ਸਾਡੇ ਦਰਖ਼ਤਾਂ ਦੇ ਪੱਤੇ ਵੱਖ-ਵੱਖ ਸਮੇਂ 'ਤੇ ਝੜਦੇ ਹਨ। ਸਾਰੇ ਪੱਤਝੜੀ ਰੁੱਖਾਂ ਦੇ ਆਧਾਰ 'ਤੇ, ਇਹ ਹਿਸਾਬ ਲਾ ਲੈਣਾ ਇੱਕ ਗੱਲ ਹੋਵੇਗੀ ਕਿ ਉਹ ਸਾਰੇ ਉਹਨਾਂ ਦੀ ਮਹੀਨਿਆਂ 'ਚੋ ਪੱਤਰ-ਹੀਣ ਹੋਣਗੇ। ਪਰ ਸਾਡੇ ਏਥੇ, ਹਰੇਕ ਰੁੱਖ ਦੀਆਂ, ਆਪਣੀਆਂ-ਆਪਣੀਆਂ ਖ਼ਬਤ-ਭਰੀਆਂ ਆਦਤਾਂ ਹਨ ਅਤੇ ਸੰਬੰਧਿਤ ਰੁੱਖ ਬਾਰੇ ਅਗਾਊਂ ਇਹ ਪਤਾ ਲਾਉਣ ਦੇ ਯੋਗ ਹੋਣ ਵਾਸਤੇ ਕਿ ਕੀ ਉਸਦੇ ਮੁੱਢ ਦੁਆਲੇ, ਵਰਖਾ-ਰੁੱਤ ਵਿੱਚ ਲਾਏ ਕਾਈ-ਕੱਨਿਆਂ ਦੇ ਟਿਕੇ ਰਹਿਣ ਦੀ ਕੋਈ ਸੰਭਾਵਨਾ ਹੈ ਜਾਂ ਨਹੀਂ, ਉਸ ਨਾਲ ਇੱਕ ਖ਼ਾਸ ਤਰ੍ਹਾਂ ਦੀ ਨਿਕਟਵਰਤੀ ਸਾਂਝ ਦੀ ਲੋੜ ਹੁੰਦੀ ਹੈ। ਸਹੀ ਤੌਰ ਤੇ, ਤਰੀਕੇ ਵਾਲਾ ਬਾਗ਼ਬਾਨ, ਬੂਟਿਆਂ ਨੂੰ ਫੁੱਲ-ਫੁਲਾਕਾ ਪੈਣ, ਪੇੜ-ਪੌਦਿਆਂ ਦੇ ਪੱਤੇ ਝੜਨ ਅਤੇ ਹਰੇਕ ਪੌਦੇ ਦੀਆਂ ਹੋਰ ਆਦਤਾਂ ਦਾ ਨਕਸ਼ਾ ਬਣਾ ਕੇ, ਕੰਮ ਸ਼ੁਰੂ ਕਰੇਗਾ। ਫਿਰ ਉਹ ਉਹਨਾਂ ਨੂੰ ਥਾਂ ਦੀ ਵਿਉਂਤ 'ਤੇ ਰੱਖ ਕੇ ਵੇਖੇਗਾ, ਜਿਸ ਵਿੱਚ ਧੁੱਪ ਦੇ ਵੱਖ-ਵੱਖ ਜ਼ਾਵੀਏ ਅਤੇ ਧੁੱਪ ਤੇ ਛਾਂ ਦੇ ਸੰਭਵ ਖੇਤਰ ਦਰਸਾਏ ਗਏ ਹੋਣਗੇ ਅਤੇ ਸਾਲ ਦੇ ਵੱਖ-ਵੱਖ ਸਮਿਆਂ ਤੇ, ਮੌਸਮੀ ਫੁਲਾਂ ਦੀਆਂ ਸਰਵੋਤਮ ਸਥਿਤੀਆਂ ਦਾ ਇਹਤਿਆਤ ਨਾਲ ਹਿਸਾਬ ਲਗਾਇਆ ਗਿਆ ਹੋਵੇਗਾ। ਮੇਰੇ ਵਰਗੇ 'ਨਿਸ਼ਾਨਾ ਮਾਰੋ ਤੇ ਖੁੰਝ ਜਾਉ' ਕਿਸਮ ਦੇ ਬਾਗ਼ਬਾਨ ਨੂੰ ਇਹਨਾਂ ਵਿਚੋਂ ਬਹੁਤ ਸਾਰੀਆਂ ਗੱਲਾਂ, ਬੜੀ ਸਖ਼ਤ ਮਿਹਨਤ ਤੇ ਸਾਧਨਾ ਨਾਲ, ਬਾਰ-ਬਾਰ ਦੀਆਂ ਨਾਕਾਮੀਆਂ ਤੇ ਨਾਲ ਹੀ ਰੋਹ-ਰੋਸ ਭਰੀਆਂ ਹੈਰਾਨੀਆਂ ਪਿਛੋਂ ਸਿੱਖਣੀਆਂ ਪੈਂਦੀਆਂ ਹਨ।

ਸਮੇਂ ਦੇ ਇਹ ਦੋ ਪਰਭਾਵ, ਸਾਰੇ ਬਾਗ਼ਬਾਨਾਂ ਦੇ ਮਨਾਂ ਵਿਚ ਲਗਾਤਾਰ ਮਤਵਾਤਰ ਮੌਜੂਦ ਹੁੰਦੇ ਹਨ। ਤੀਸਰਾ ਪਰਭਾਵ, ਦੀਰਘ-ਕਾਲੀ ਹੁੰਦਾ ਹੈ। ਇਸ ਲਈ ਉਸ ਦੇ ਨਜ਼ਰ-ਅੰਦਾਜ਼ ਕੀਤੇ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਹ ਇਕ ਅਸਲੀਅਤ ਹੈ ਕਿ ਸਾਲਾਂ ਦੇ ਬੀਤਣ ਨਾਲ ਅਤੇ ਬਾਗ਼ ਦੇ ਵੱਡਾ ਤੇ ਪ੍ਰਪੱਕ ਹੋ ਜਾਣ ਨਾਲ, ਧੁੱਪ ਤੇ ਛਾਂ ਦਾ ਨਮੂਨਾ- ਬਾਗ਼ ਦੀ ਸਮੁੱਚੀ ਦਿੱਖ ਤੇ ਕਿਰਦਾਰ ਲਾਜ਼ਮੀ ਤੌਰ ਤੇ ਏਨਾ ਬਦਲ ਜਾਂਦਾ ਹੈ ਕਿ ਉਹ ਪਛਾਣ ਤੋਂ ਪਰ੍ਹੇ ਦੀ ਚੀਜ਼ ਬਣ ਨਿੱਬੜਦਾ ਹੈ। ਉਸ ਦੇ ਬਦਲ ਰਹੇ ਕਿਰਦਾਰ ਨਾਲ ਪੈਰ ਮੇਚ ਕੇ ਚੱਲਣ ਵਾਸਤੇ ਲਗਾਤਾਰ ਅਨੁਕੂਲਨਾਂ ਦੀ ਲੋੜ ਹੁੰਦੀ ਹੈ। ਸ਼ੁਰੂ-ਸ਼ੁਰੂ ਵਿੱਚ, ਕਾਹਲੀ 'ਚ ਲਾਈਆਂ ਝਾੜੀਆਂ, ਹੁਣ ਜਦ ਕਿ ਦਰਖ਼ਤ, ਪੂਰੀ ਤਰ੍ਹਾਂ ਵਧ-ਵਿਗਸ ਚੁੱਕੇ ਹੁੰਦੇ ਹਨ, ਗ਼ਲਤ ਜਾਪਦੀਆਂ ਹਨ। ਇਸਲਈ ਉਹਨਾਂ ਨੂੰ ਹਟਾ ਦੇਣਾ ਚਾਹੀਦਾ ਹੈ। ਫੁੱਲਾਂ ਦੀਆਂ ਕਿਆਰੀਆਂ, ਜੋ ਪਹਿਲੇ ਦੋ ਵਰ੍ਹਿਆਂ ਦੇ ਦੌਰਾਨ, ਸ਼ੋਖ਼ ਤੇ ਖ਼ੁਸ਼ਕੁਨ ਹੁੰਦੀਆਂ ਹਨ, ਹੁਣ ਛਾਂ ਤੇ ਛਉਰ ਹੇਠ ਆ ਜਾਂਦੀਆਂ ਹਨ ਅਤੇ ਉਹਨਾਂ ਵਿਚਲੇ ਪੌਦੇ ਪਤਲੇ-ਪਤਲੇ ਤੇ ਬੀਮਾਰ-ਬੀਮਾਰ ਜਿਹੇ ਹੋ ਜਾਂਦੇ ਹਨ। ਤੇ ਹੁਣ ਬੜੀ ਦਰਦਨਾਕ ਚੋਣ ਕਰਨੀ ਪੈਂਦੀ ਹੈ। ਤੁਸੀਂ ਜਾਂ ਤਾਂ ਫੁੱਲਾਂ ਦੀਆਂ ਕਿਆਰੀਆਂ ਰੱਖ ਸਕਦੇ ਹੋ, ਜਾਂ ਫਿਰ ਰੁੱਖ, ਦੋਵੇਂ ਨਹੀਂ। ਤੁਸੀਂ ਇਹਨਾਂ ਦੋਵਾਂ 'ਚੋਂ ਕਿਸ ਦੀ ਚੋਣ ਕਰੋਗੇ?

ਇਸ ਪੜਾਅ 'ਤੇ, ਮੈਨੂੰ ਉਹਨਾਂ ਲੋਕਾਂ ਨਾਲੋਂ ਆਪਣਾ ਸਾਥ ਤੋੜ ਲੈਣਾ ਚਾਹੀਦਾ ਹੈ, ਜੋ ਰੁੱਖਾਂ ਦੀ ਬਜਾਏ, ਫੁੱਲਾਂ ਵਾਲੇ ਵਾਰਸ਼ਿਕ ਪੌਦਿਆਂ ਦੀ ਚੋਣ ਕਰਦੇ ਹਨ। ਬਹੁਤ

ਹੀ ਵੱਡੇ ਬਾਗ਼ ਵਿੱਚ ਤਾਂ ਸਮਝਤਾ ਸੰਭਵ ਹੋ ਸਕਦਾ ਹੈ, ਜਿੱਥੇ ਕਿ ਘਰ ਦੇ ਨੇੜੇ, ਜ਼ਮੀਨ ਦਾ ਇੱਕ ਛੋਟਾ ਜਿਹਾ ਟੁਕੜਾ, ਫੁੱਲਾਂ ਲਈ ਰੱਖਿਆ ਜਾ ਸਕਦਾ ਹੈ। ਪਰ ਬਹੁਤ ਹੀ ਘੱਟ ਨਿੱਜੀ ਬਾਗ਼ ਏਡੇ ਵੱਡੇ ਹੁੰਦੇ ਹਨ। ਜ਼ਾਤੀ ਤੌਰ 'ਤੇ, ਮੈਂ ਹਰ ਵਾਰ ਹੀ ਰੁੱਖਾਂ ਦੇ ਹੱਕ ਵਿੱਚ ਹੋਵਾਂਗੀ, ਇਸ ਅਮਲੀ ਤੱਥ ਦੇ ਬਾਵਜੂਦ ਕਿ ਭਾਰਤ ਦੇ ਜ਼ਿਆਦਾਤਰ ਹਿੱਸਿਆਂ ਵਿੱਚ ਪੌਣ-ਪਾਣੀ, ਘਰ ਦੇ ਆਲੇ-ਦੁਆਲੇ ਛਾਂ ਨੂੰ, ਨਾ ਸਿਰਫ਼ ਲਾਭਕਾਰੀ ਹੀ ਬਣਾਉਂਦਾ ਹੈ, ਸਗੋਂ ਜ਼ਰੂਰੀ ਵੀ।

ਤਾਂ ਫਿਰ, ਬਾਗ਼ ਬਾਰੇ ਸੋਚਣ ਵੇਲੇ, ਸਮੇਂ ਦੇ ਇਹਨਾਂ ਸਾਰੇ ਹੀ ਪੱਖਾਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਇੱਕ ਬਾਗ਼ ਦਸ ਵਰ੍ਹੇ ਬਾਅਦ ਕਿਹੋ-ਜਿਹਾ ਜਾਪੇਗਾ, ਇਸ ਬਾਰੇ ਇੱਕ ਸਹੀ ਮਾਨਸਿਕ ਤਸਵੀਰ ਬਣਾਉਣੀ ਲੱਗ-ਭਗ ਅਸੰਭਵ ਹੈ। ਬਾਗ਼ਬਾਨ ਨੂੰ ਹਰੇਕ ਅਵਸਥਾ 'ਤੇ ਤਰਮੀਮਾਂ ਤੇ ਤਬਦੀਲੀਆਂ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਆਪਣੀਆਂ ਅਗੇਤਾਂ — ਕਿ ਕੀ ਤਰਜੀਹ ਰੁੱਖਾਂ ਜਾਂ ਵਾਰਸ਼ਿਕ ਪੌਦਿਆਂ ਨੂੰ ਦਿਤੀ ਜਾਣੀ ਚਾਹੀਦੀ ਹੈ, ਘਰ ਵਿਚ ਉਗੀਆਂ ਸਬਜ਼ੀਆਂ ਜਾਂ ਭੂ-ਦ੍ਰਿਸ਼ ਨੂੰ — ਬਾਰੇ ਫ਼ੈਸਲਾ ਕਰ ਚੁੱਕਣ ਤੋਂ ਬਾਅਦ, ਬਾਗ਼ਬਾਨ ਨੂੰ ਨਿਰੰਤਰ ਨਵੇਂ-ਨਵੇਂ ਨਿਰਣੇ ਕਰਦੇ ਰਹਿਣ ਲਈ ਤਿਆਰ ਰਹਿਣਾ ਚਾਹੀਦਾ ਹੈ। ਬਾਗ਼ ਕਦੇ ਵੀ 'ਮੁਕੰਮਲ' ਨਹੀਂ ਹੁੰਦਾ।

'ਸਮੇਂ' ਨੂੰ ਇੱਕ ਹੋਰ ਅਰਥ ਵਿੱਚ ਇਸਤੇਮਾਲ ਕਰਦਿਆਂ, ਸਫ਼ਲਤਾ ਦੀ ਸੱਭ ਤੋਂ ਵੱਡੀ ਨਿਸ਼ਾਨੀ ਹੈ, ਜਦੋਂ ਕਿ ਇੱਕ ਬਾਗ਼ "ਅਨੰਤ-ਕਾਲਤਾ" ਦੀ ਦਿੱਖ ਪ੍ਰਾਪਤ ਕਰ ਲਵੇ। ਜੇ ਉਹ ਇਸ ਤਰ੍ਹਾਂ ਦਾ ਜਾਪਣ ਲੱਗ ਪਵੇ, ਕਿ ਉਹ ਆਦਿ-ਕਾਲ ਤੋਂ ਹੀ ਚਲਿਆ ਆ ਰਿਹਾ ਹੈ ਅਤੇ ਉਸਦੀ ਹੋਂਦ ਅਨੰਤ-ਕਾਲ ਤੱਕ ਕਾਇਮ ਰਹੇਗੀ, ਤਾਂ ਫਿਰ ਇਹ ਆਖਿਆ ਜਾ ਸਕਦਾ ਹੈ ਕਿ ਉਸ ਉੱਤੇ ਖੁੱਲ੍ਹ-ਦਿਲੀ ਨਾਲ ਕੀਤਾ ਗਿਆ ਕੰਮ ਅਤੇ ਦਿੱਤਾ ਗਿਆ ਧਿਆਨ ਨਿਆਂ-ਸੰਗਤ ਹੈ। 'ਅਨੰਤਤਾ ਦੀ ਇੱਕ ਦਿੱਖ,' ਜਿੱਥੇ ਕਿ ਕਲਪਨਾ ਕੀਤੀਆਂ ਜਾਣ ਵਾਲੀਆਂ ਤਬਦੀਲੀਆਂ, ਕੇਵਲ ਪੇੜ-ਪੌਦਿਆਂ, ਪੱਤੇ-ਪੱਤਰਾਂ ਅਤੇ ਰੰਗ-ਰੂਪ ਵਿਚ ਮੌਸਮੀ ਤਬਦੀਲੀਆਂ ਹੀ ਹੋ ਸਕਦੀਆਂ ਹਨ, ਅਤੇ ਕਦੇ ਵੀ ਸਥਾਪਿਤ ਜੀਵੰਤ ਸਾਮੱਗਰੀ ਵਿਚ ਗੜ-ਬੜ ਜਾਂ ਚੁੱਕ-ਥੱਲ ਨਹੀਂ, ਮਨ-ਚਾਹਿਆ ਟੀਚਾ ਹੈ। ਜਦ ਤੱਕ, ਦਰਸ਼ਕ ਦੇ ਮਨ ਵਿਚ, ਨਵੇਂ-ਨਵੇਂ ਵਿਚਾਰਾਂ ਨਾਲ ਖੇਡ-ਖਿਲਵਾੜ ਕਰਨ ਦੀ ਉਤਸੁਕਤਾ ਪੈਦਾ ਹੁੰਦੀ ਹੈ, ਅਤੇ ਚੀਜ਼ਾਂ ਨੂੰ ਵੱਖ-ਵੱਖ ਥਾਵਾਂ 'ਤੇ ਰੱਖ ਕੇ ਅਜ਼ਮਾਉਣ ਦੀ ਭਾਵਨਾ ਜਾਗਦੀ ਹੈ, ਤਦ ਤੱਕ ਬਾਗ਼ ਚੈਨ-ਰਹਿਤ ਤੇ ਆਰਜ਼ੀ ਪ੍ਰਤੀਤ ਹੋਵੇਗਾ। ਇਹ ਸੱਚ ਹੈ ਕਿ ਪੂਰੀ ਤਰ੍ਹਾਂ ਵਧੇ-ਵਿਗਸੇ ਰੁੱਖ, ਸਦੀਵਤਾ ਦੀ ਦਿੱਖ ਪਰਦਾਨ ਕਰਨ ਵਿਚ ਸਹਾਇਤਾ ਕਰਦੇ ਹਨ। ਦੂਸਰੇ ਪਾਸੇ, ਅਜਿਹਾ ਨਹੀਂ ਹੁੰਦਾ, ਜੇਕਰ ਪੇੜ-ਪੌਦਿਆਂ ਦੇ ਲਾਉਣ ਦੀ ਥਾਂ ਤੇ ਸਥਿਤੀ, ਅਤੇ ਉਹਨਾਂ ਦਾ ਅੰਤਰ-ਸੰਬੰਧ ਨੁਕਸਦਾਰ ਹੋਣ।

ਬਾਗ਼ ਵਿੱਚ ਰੌਸ਼ਨੀ ਇੱਕ ਬਹੁਤ ਹੀ ਜ਼ਿਆਦਾ ਅਹਿਮ ਅਨਸਰ ਹੈ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ, ਕਿਉਂਕਿ ਜਿਵੇਂ ਕਿ ਅਸੀਂ ਜਾਣਦੇ ਹਾਂ, ਇਹ ਦੁਨੀਆ ਰੌਸ਼ਨੀ ਤੋਂ ਬਗ਼ੈਰ ਕਾਇਮ ਹੀ ਨਹੀਂ ਸੀ ਰਹਿ ਸਕਦੀ। ਕੋਈ ਵੀ ਬਾਗ਼, ਦਿਨ ਦੇ ਵੱਖ-ਵੱਖ ਸਮਿਆਂ 'ਤੇ ਏਨਾ ਅਲੱਗ-ਅਲੱਗ ਤਰ੍ਹਾਂ ਦਾ ਜਾਪ ਸਕਦਾ ਹੈ ਕਿ ਉਸ ਨੂੰ ਪਛਾਨਣਾ ਹੀ ਔਖਾ ਹੋ ਜਾਂਦਾ ਹੈ। ਸਵੇਰ ਸਾਰ ਅਤੇ ਦੇਰ ਸ਼ਾਮ ਦੀ ਰੌਸ਼ਨੀ, ਸਮੁੱਚੇ ਭੂ-ਦ੍ਰਿਸ਼ ਲਈ,

ਸੱਭ ਤੋਂ ਮਿਹਰਬਾਨ ਹੁੰਦੀ ਹੈ। ਪਰ ਥੋੜ੍ਹੇ ਜਿੰਨੇ ਯਤਨ ਨਾਲ, ਦੁਪਹਿਰ ਦੀ ਸਖ਼ਤ ਧੁੱਪ ਨੂੰ ਵੀ, ਚੰਗੇ ਲਾਭ ਵਿੱਚ ਬਦਲਿਆ ਜਾ ਸਕਦਾ ਹੈ। ਸੂਰਜ ਦੀ ਧੁੱਪ ਨੂੰ ਖਿੱਚਣ ਲਈ ਬਣਾਇਆ ਤਲਾਅ —ਚਮਕ-ਦਮਕ ਵਾਲੇ ਪੱਤੇ ਜਿਹਨਾਂ ਉੱਤੇ ਰੌਸ਼ਨੀ ਦੀ ਦੁਪਹਿਰ ਵੇਲੇ ਦੀ ਖੇਡ, ਅੱਖਾਂ ਨੂੰ ਦੂਰ ਤੋਂ ਹੀ ਖਿੱਚ ਪਾਉਂਦੀ ਹੈ, ਇਹ ਸੱਭ ਕੁੱਝ ਵਿਉਂਤਿਆ-ਜੁਗਤਿਆ ਜਾ ਸਕਦਾ ਹੈ। ਪਰ ਬਾਗ਼ ਦੀ ਖ਼ੂਬਸੂਰਤੀ ਨੂੰ ਮਾਨਣ ਦਾ ਸੱਭ ਤੋਂ ਵਧੀਆ ਸਮਾਂ, ਸਵੇਰ ਤੇ ਸ਼ਾਮ ਦਾ ਹੀ ਹੁੰਦਾ ਹੈ। 'ਸਵੇਰ ਦੀ ਟਹਿਕ' ਅਤੇ ਜਲ-ਸੋਸਨ ਤੇ ਕੁਮੁਦਨੀਆਂ ਵਰਗੇ ਸਵੇਰ ਦੇ ਫੁੱਲ ਅਤੇ ਚਾਂਦਨੀ ਤੇ ਰਾਤ ਦੀ ਰਾਣੀ ਵਰਗੇ ਸ਼ਾਮ ਦੇ ਫੁੱਲਾਂ ਦਾ, ਸਾਰੇ ਹੀ ਬਾਗ਼-ਬਗ਼ੀਚਿਆਂ ਵਿੱਚ ਖ਼ਾਸ ਸਥਾਨ ਹੁੰਦਾ ਹੈ, ਕਿਉਂਕਿ ਉਹ, ਇਹਨਾਂ ਵਿਸ਼ੇਸ਼ ਵੇਲਿਆਂ ਦੇ ਆਨੰਦ-ਉਨਮਾਦ ਵਿੱਚ ਵਾਧਾ ਕਰ ਦਿੰਦੇ ਹਨ।

ਕਿਸੇ ਰੁੱਖ ਦੁਆਰਾ ਦਿੱਤੀ ਜਾਣ ਵਾਲੀ ਛਾਂ ਦਾ ਗੁਣ, ਉਸਦੀ ਚੋਣ ਵਿੱਚ ਇੱਕ ਅਨਸਰ ਹੋਣਾ ਚਾਹੀਦਾ ਹੈ। ਛੋਟੇ ਪੱਤਿਆਂ ਵਾਲੇ ਰੁੱਖਾਂ ਦੀ ਛਾਂ ਹਲਕੀ-ਪਤਲੀ ਹੁੰਦੀ ਹੈ, ਪਰ ਜਿੱਥੇ ਕਿਧਰੇ ਪੱਤੇ ਬਹੁਤ ਸੰਘਣੇ ਹੁੰਦੇ ਹਨ, ਜਿਵੇਂ ਕਿ ਪੈਲੱਟੋਫ਼ੋਰਮ (ਤਾਂਬਾ-ਫਲੀ) ਦੀ ਹਾਲਤ ਵਿੱਚ, ਛਾਂ ਵੀ ਬਹੁਤ ਗੂੜ੍ਹੀ ਹੁੰਦੀ ਹੈ ਅਤੇ ਉਸ ਛਾਂ ਵਿੱਚ, ਦੁਪਹਿਰ ਵੇਲੇ ਵੀ ਬੈਠਿਆ ਜਾ ਸਕਦਾ ਹੈ। ਇਸ ਪੱਖ ਤੋਂ ਗੁਲਮੋਹਰ ਦੀ ਛਾਂ ਬਹੁਤੀ ਗੂੜ੍ਹੀ ਤੇ ਠੰਡੀ ਨਹੀਂ ਹੁੰਦੀ ਪਰ ਲਾੱਨ ਵਿਚ ਲੱਗਾ ਗੁਲਮੋਹਰ ਦਾ ਇਕੋ-ਇੱਕ ਰੁੱਖ, ਘਾਹ ਉੱਤੇ ਧੁੱਪ-ਛਾਂ ਦੇ ਬਹੁਤ ਹੀ ਖ਼ਸ਼ਨੁਮਾ ਨਮੂਨੇ ਬਣਾ ਦਿੰਦਾ ਹੈ। ਇਸ ਤੋਂ ਵੀ ਕਿਤੇ ਵਧੇਰੇ ਨਾਟਕੀ, ਉਹ ਤਿੱਖੇ ਕੋਮਲ ਨਮੂਨੇ ਹੁੰਦੇ ਹਨ, ਜੋ ਗੁਲਮੋਹਰ ਦਾ ਰੁੱਖ, ਚਮਕਦੀ ਹੋਈ ਚੰਨ-ਚਾਨਣੀ ਵਿੱਚ, ਧਰਤੀ ਉੱਤੇ ਬਣਾਉਂਦਾ ਹੈ। ਬਾਗ਼ ਨਾ ਸਿਰਫ਼ ਭੂਮੀ ਉੱਤੇ, ਛਾਂ ਦੀਆਂ ਵੱਖ-ਵੱਖ ਖ਼ੂਬੀਆਂ ਦੀ ਬਦਲਦੀ ਹੋਈ, ਰੰਗ-ਰੂਪ ਵਟਾਉਂਦੀ ਸੁਮੇਲਤਾ ਹੀ ਹੋਵੇ, ਸਗੋਂ ਰੁੱਖਾਂ-ਬੂਟਿਆਂ ਤੇ ਪੱਤਰਾਂ ਦੀ ਵੀ। ਜਿਵੇਂ ਕਿ ਮੈਂ ਜ਼ੋਰ ਦੇਣ ਦਾ ਯਤਨ ਕੀਤਾ ਹੈ, ਕਿਸੇ ਰੁੱਖ ਦੇ ਪੱਤੇ-ਪੱਤਰਾਂ ਦੀਆਂ, ਰੌਸ਼ਨੀ ਨੂੰ ਪ੍ਰਤਿਬਿੰਬਤ ਕਰਨ ਦੀਆਂ ਖ਼ੂਬੀਆਂ, ਉਸਦੀ ਚੋਣ ਕਰਨ ਵਿੱਚ ਵਿਚਾਰੀ ਜਾਣ ਵਾਲੀ ਇੱਕ ਮਹੱਤਵਪੂਰਨ ਮੱਦ ਹੈ। ਰੁੱਖ ਦੀ ਇਹ ਖ਼ੂਬੀ ਉਸ ਉਤਲੇ ਫੁੱਲਾਂ ਦੇ ਮੁਰਝਾ ਜਾਣ ਅਤੇ ਉਸਦੇ ਫਲਾਂ ਦੇ ਖਾਧੇ ਜਾਣ ਤੋਂ ਬਹੁਤ ਚਿਰ ਪਿਛੋਂ ਵੀ ਆਨੰਦ ਦਿੰਦੀ ਰਹਿੰਦੀ ਹੈ।

## ਛਾਂ

ਭਾਰਤ ਦੇ ਜ਼ਿਆਦਾਤਰ ਹਿੱਸਿਆਂ ਵਿੱਚ, ਰੁੱਖਾਂ ਦੀ ਛਾਂ 'ਤੇ ਠੰਡ ਦੀ ਅਹਿਮੀਅਤ, ਉਹਨਾਂ ਦੇ ਰੰਗ-ਰੂਪ ਦੇ ਦਾਅਵਿਆਂ ਉੱਤੇ ਭਾਰੂ ਹੁੰਦੀ ਹੈ। ਜੇ ਬਾਗ਼ ਲਾਉਣ ਦਾ ਉੱਦੇਸ਼, ਰਾਹਤ-ਆਰਾਮ, ਸੁੱਖ-ਸਕੂਨ ਤੇ ਚੁੱਪ-ਚਾਂਅ ਦਾ ਮਾਹੌਲ ਸਿਰਜਣਾ ਹੈ, ਤਾਂ ਫਿਰ ਵੱਡੇ ਰੁੱਖਾਂ ਨੂੰ ਬਾਗ਼ ਤੋਂ ਬਾਹਰ ਨਹੀਂ ਰੱਖਿਆ ਜਾ ਸਕਦਾ ਅਤੇ ਬਾਕੀ ਇਕੋ-ਇੱਕ ਸਵਾਲ ਇਹ ਰਹਿ ਜਾਂਦਾ ਹੈ ਕਿ ਹਰੇਕ ਰੁੱਖ ਤੋਂ ਵੱਧ-ਤੋਂ-ਵੱਧ ਫ਼ਾਇਦਾ ਕਿਵੇਂ ਉਠਾਇਆ ਜਾਵੇ ਅਤੇ ਉਸ ਗੌਰਵਸ਼ਾਲੀ ਸੰਤੁਸ਼ਟਤਾ ਦੇ ਇੱਕ-ਇੱਕ ਤੁਪਕੇ ਦਾ ਨਿਕਾਸ ਕਿਵੇਂ ਕੀਤਾ ਜਾਵੇ, ਜੋ ਇੱਕ ਚੰਗਾ ਰੁੱਖ, ਆਪਣੇ ਸਾਹ ਰਾਹੀਂ ਪਰਦਾਨ ਕਰਦਾ ਹੈ।

ਉਹ ਰੁੱਖ ਜੋ ਲੱਗ-ਭੱਗ ਅੱਧਾ ਸਾਲ ਪੱਤਰ-ਹੀਣ ਰਹਿੰਦਾ ਹੈ, ਬੈਠਣ ਦੇ ਸਥਾਨ ਦੀ ਸੁਰੱਖਿਆ ਦੇ ਪੱਖ ਤੋਂ ਕਿਸੇ ਵੀ ਕੰਮ ਦਾ ਨਹੀਂ। ਇਸ ਮਨੋਰਥ ਲਈ ਰੁੱਖ ਦੀਆਂ ਸ਼ਾਖ਼ਾਂ-ਟਹਿਣੀਆਂ ਫੈਲਰਵੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਪੱਤੇ-ਪੱਤਰ ਘਣੇ-ਸੰਘਣੇ। ਜੇ ਰੁੱਖ ਕਿਸੇ ਮੌਸਮ ਵਿਚ ਆਪਣੇ ਸਾਰੇ ਪੱਤੇ ਝਾੜ ਦਿੰਦਾ ਹੈ, ਤਾਂ ਪੱਤੇ ਝਾੜਨ ਅਤੇ ਨਵੇਂ ਪੱਤੇ ਕੱਢਣ ਦਾ ਕੰਮ, ਅਮਲੀ ਰੂਪ ਵਿੱਚ ਹੋਣਾ ਚਾਹੀਦਾ ਹੈ, ਜਿਵੇਂ ਕਿ ਮਿਸਾਲ ਦੇ ਤੌਰ 'ਤੇ ਪੈਲੱਟੋਫ਼ੋਰਮ ਦੀ ਹਾਲਤ ਵਿੱਚ ਹੁੰਦਾ ਹੈ, ਜੋ ਆਪਣੇ ਰੂਪ-ਪਰਿਵਰਤਨ 'ਚ, ਸਿਰਫ਼ ਦੋ ਜਾਂ ਤਿੰਨ ਹਫ਼ਤੇ ਹੀ ਲਾਉਂਦਾ ਹੈ।

ਘਰ ਦੇ ਵੱਖ-ਵੱਖ ਬਾਰੀਆਂ-ਬੂਹਿਆਂ ਉੱਤੇ ਵੀ ਰੁੱਖਾਂ ਦੀ ਛਾਂ ਕਰਨ ਦੀ ਲੋੜ ਹੁੰਦੀ ਹੈ। ਸੂਝ-ਸਿਆਣਪ ਨਾਲ ਸਹੀ ਸਥਾਨ ਉਤੇ ਦਰਖ਼ਤ ਲਾ ਕੇ, ਪਰਦਿਆਂ ਅਤੇ ਉਹਲਿਆਂ ਦੀ ਲੋੜ ਖ਼ਤਮ ਕੀਤੀ ਜਾ ਸਕਦੀ ਹੈ। ਸੜਕ ਜਾਂ ਪਹੁੰਚ-ਪੱਥ ਉੱਤੇ ਹਮੇਸ਼ਾ ਗੂੜ੍ਹੀ ਛਾਂ ਦੀ ਜ਼ਰੂਰਤ ਨਹੀਂ ਹੁੰਦੀ, ਪਰ ਕਿਸੇ ਨਾ ਕਿਸੇ ਤਰ੍ਹਾਂ ਦੀ ਸੁਰੱਖਿਆ ਉਸ ਬੰਦੇ ਲਈ ਲਾਭਕਾਰੀ ਰਹਿੰਦੀ ਹੈ, ਜਿਸ ਨੇ ਪੈਦਲ ਚੱਲ ਕੇ ਘਰ ਤੱਕ ਆਉਣਾ ਹੋਵੇ। ਬਾਕੀ ਦੇ ਸਾਰੇ ਬਾਗ਼ ਦੀ ਪਰਿਕਲਪਨਾ, ਧੁੱਪ-ਛਾਂ ਦੇ ਅਲੱਗ-ਅਲੱਗ ਟੋਟਿਆਂ ਦੇ ਰੂਪ ਵਿੱਚ ਕੀਤੀ ਜਾ ਸਕਦੀ ਹੈ। ਹਲਕੇ ਪੱਤਿਆਂ ਵਾਲਾ ਰੁੱਖ, ਆਪਣੇ ਹੇਠਲੀ ਜ਼ਮੀਨ ਉਤੇ ਛਾਂ ਦੇ ਬਹੁਤ ਹੀ ਛਬੀਲੇ ਨਮੂਨੇ ਸਿਰਜਦਾ ਹੈ। ਅਕਸਰ ਜਦੋਂ ਉਹ ਰੁੱਖ ਪੱਤਰ-ਹੀਣ ਹਾਲਤ ਵਿੱਚ ਹੋਵੇ, ਤਾਂ ਚੰਨ ਦੀ ਤੇਜ਼-ਤਿੱਖੀ ਚਾਨਣੀ ਵੀ ਖ਼ੂਬ ਛਣ-ਛਣ ਕੇ ਆਉਂਦੀ ਹੈ, ਸ਼ਾਖ਼ਾਂ ਦੀਆਂ ਸ਼ਾਨਦਾਰ ਰੇਖਾਵਾਂ, ਵਧੀਆ ਨਮੂਨੇ ਬਣਾਉਂਦੀਆਂ ਹਨ ਅਤੇ ਉਹ ਰੁਖ ਦੇ ਤਣੇ ਦੇ ਮੁੱਢ ਦੁਆਲੇ, ਬਹੁਤ ਹੀ ਸੂਖਮ ਰੂਪ ਵਿਚ ਸੰਤੁਲਿਤ ਜਿਹੀ ਵੰਨਗੀ ਸਿਰਜਦੀਆਂ ਹਨ, ਜਿਵੇਂ ਕਿਸੇ ਪੱਹੀਏ ਦੀਆਂ ਅੜਾਂ-ਆਰਾਂ ਆਦਿ ਹੋਣ। ਰੁੱਖ ਦਾ ਜੋ ਪਰਛਾਵਾਂ ਨੰਗੀ ਭੂਮੀ ਉੱਤੇ ਪੈਂਦਾ ਹੈ, ਉਹ ਬਹੁਤ ਹੀ ਠੰਡਾ ਅਤੇ ਸੁੱਖ-ਦਾਇਕ ਹੁੰਦਾ ਹੈ ਪਰ ਉਹ ਬਹੁਤਾ ਚਿਰ ਨਹੀਂ ਰਹਿੰਦਾ। ਨਰਮ-ਨਰਮ ਘਾਹ ਉੱਤੇ ਉਹੀ ਛਾਂ, ਆਨੰਦ-ਉਨਮਾਦ ਦੀ ਸਮੁੱਚੀ ਜੁਗਤ ਵਿੱਚ ਇੱਕ ਅਹਿਮ ਅਤੇ ਵਿਸ਼ੇਸ਼ ਤੌਰ 'ਤੇ ਵਿਉਂਤਿਆ ਅੰਸ਼ ਬਣ ਜਾਂਦਾ ਹੈ। ਸਾਰੀਆਂ ਹੀ ਦਿਲਚਸਪ ਬਣਤਾਂ, ਜਿਵੇਂ ਕਿ ਰੇਤ ਤੇ ਬੱਜਰੀ ਆਦਿ, ਛਾਂ ਦੇ ਨਮੂਨਿਆਂ ਦੇ ਸੁਖਾਵੇਂ ਪਰਭਾਵ ਨੂੰ ਕਬੂਲਦੀਆਂ ਹਨ, ਭਾਵੇਂ ਕਿ ਸਮੁੱਚੇ ਤੌਰ 'ਤੇ, ਸ਼ਾਇਦ ਸੱਭ ਤੋਂ ਵੱਧ ਹੁੰਗਾਰਾ ਘਾਹ ਹੀ ਭਰਦਾ ਹੈ।

ਜੇ ਸਿੱਧੇ-ਸਤੇਰ ਉੱਚੇ ਰੁੱਖ, ਜਿਹਨਾਂ ਨੂੰ ਬਹੁਤ ਘੱਟ ਸ਼ਾਖ਼ਾਂ ਨਿਕਲਦੀਆਂ ਹਨ, ਜਿਵੇਂ ਕਿ ਸਫ਼ੇਦੇ ਤੇ ਅਸ਼ੋਕ, ਪ੍ਰਵੇਸ਼-ਪੱਖ ਦੇ ਨਾਲ ਨਾਲ ਲਾਏ ਜਾਣ, ਤਾਂ ਉਹ ਉਸ ਦੇ ਆਰ-ਪਾਰ, ਛਾਂ ਦੀਆਂ ਅੱਡੀਆਂ-ਟੇਢੀਆਂ ਲੀਕਾਂ ਤੇ ਧਾਰੀਆਂ ਸਿਰਜ ਦਿੰਦੇ ਹਨ, ਜੋ ਇਮਾਰਤ ਤੱਕ ਜਾਣ ਵਾਲੀ, ਉਂਜ ਗ਼ੈਰ-ਦਿਲਚਸਪ ਜਿਹੀ ਰਵਿਸ਼ ਨੂੰ ਅਮੀਰਾਅ ਦਿੰਦੀਆਂ ਹਨ। ਛਾਂ ਦੇ ਇਧਰ-ਉਧਰ ਖਿਸਕਦੇ ਟੁਕੜਿਆਂ ਦੀਆਂ ਵੱਖ-ਵੱਖ ਘਣਤਾਵਾਂ-ਸੰਘਣਤਾਵਾਂ ਨੂੰ ਅਤੇ ਲੱਾਨ ਜਾਂ ਬੱਜਰੀ ਆਦਿ ਤੇ ਬਣੀਆਂ ਬਣਤਾਂ ਉੱਤੇ ਛਾਂ ਦੀ ਬਣਤਾਂ ਨੂੰ ਪੱਸਰਦਿਆਂ ਤੇ ਸੁਪਰਇੰਪੋਜ਼ ਹੁੰਦਿਆਂ, ਗਹੁ ਨਾਲ ਵੇਖਣਾ-ਵਾਚਣਾ ਆਪਣੇ ਆਪ ਵਿੱਚ ਇੱਕ ਸੁਹਜਾਤਮਕ ਆਨੰਦ ਦਾ ਅਨੁਭਵ ਹੋ ਸਕਦਾ ਹੈ। ਦੂਸਰੇ ਪਾਸੇ ਇੱਕ ਬਹੁਤ ਵੱਡੇ ਰੁੱਖ ਦੀ ਛਾਂ, ਜੋ ਜ਼ਿਆਦਾਤਰ ਹਾਲਤਾਂ ਵਿੱਚ ਸੁਆਗਤ-ਯੋਗ ਹੁੰਦੀ ਹੈ, ਕਦੇ-ਕਦੇ

ਵਧੇਰੇ ਹੀ ਸਖ਼ਤ ਤੇ ਸੰਘਣੀ ਵੀ ਹੋ ਸਕਦੀ ਹੈ, ਖ਼ਾਸ ਕਰਕੇ ਜਦੋਂ ਉਹ ਨੇੜੇ ਤੇੜੇ ਦੇ ਛੋਟੇ-ਛੋਟੇ ਪੌਦਿਆਂ ਦੇ ਵਾਧੇ-ਵਿਕਾਸ ਨੂੰ ਰੋਕਦੀ ਹੋਵੇ। ਏਥੇ, ਹੇਠਲੀਆਂ ਸ਼ਾਖ਼ਾਂ ਨੂੰ ਛਾਂਗ ਦੇਣਾ ਹੀ ਇਕੋ-ਇੱਕ ਉੱਤਰ ਹੈ, ਕਿਉਂਕਿ ਅਜਿਹਾ ਕਰਨ ਨਾਲ, ਟੇਢੀ ਰੌਸ਼ਣੀ ਛਣ-ਛਣ ਕੇ ਆਉਂਦੀ ਹੈ ਅਤੇ ਮੁੱਢ ਤੱਕ ਪੁੱਜ ਜਾਂਦੀ ਹੈ। ਅਲਬੱਤਾ ਬੈਗੋਨੀਆ, ਕੱਈ-ਕੱਨੋ, ਕਲੈਡੀਅਮ ਆਦਿ ਵਰਗੇ, ਬਹੁਤ ਸਾਰੇ ਛਾਂ ਦੇ ਪੌਦੇ ਅਜਿਹੇ ਵੀ ਹਨ, ਜੋ ਥੋੜ੍ਹੇ ਜਿਹੇ ਯਤਨ ਨਾਲ, ਰੁੱਖਾਂ ਦੇ ਥੱਲੇ, ਸਿੱਧੇ ਹੀ ਹੋ ਜਾਂਦੇ ਹਨ।

## ਬਣਤ

ਅੰਤਿਮ ਵਿਸ਼ਲੇਸ਼ਣ ਵਿੱਚ ਕੋਈ ਵੀ ਬਾਗ਼, ਬਹੁਤ ਸਾਰੀਆਂ ਬੁਣਤਾਂ-ਬਣਤਾਂ ਦੀ ਰਚਨਾ ਹੁੰਦਾ ਹੈ, ਜਿਸ ਵਿੱਚ ਸਜੀਵ ਤੇ ਨਿਰਜੀਵ ਸਾਮੱਗਰੀ ਸ਼ਾਮਿਲ ਹੁੰਦੀ ਹੈ ਅਤੇ ਇੱਕ ਭੂ-ਦ੍ਰਿਸ਼ ਬਾਗ਼ਬਾਨ ਦੀ ਅੰਤਿਮ ਕੁਸ਼ਲਤਾ ਦਾ ਅੰਦਾਜ਼ਾ, ਇਸ ਗੱਲ ਤੋਂ ਲਾਇਆ ਜਾਂਦਾ ਹੈ ਕਿ ਉਹ ਇਹਨਾਂ ਸਾਰੀਆਂ ਹੀ, ਬੁਣਤਾਂ-ਬਣਤਾਂ ਨੂੰ, ਆਪਸੀ ਸੁਮੇਲ ਅਤੇ ਵਿਰੋਧ ਵਿੱਚ ਕਿਸ ਪਰਕਾਰ ਰੱਖ ਕੇ, ਮਨ-ਚਾਹੇ ਪਰਭਾਵ ਦੀ ਸਿਰਜਣਾ ਕਰਦਾ ਹੈ। ਜੇ ਅਸੀਂ ਕਿਸੇ ਬਾਗ਼ ਦੀਆਂ ਬਣਤਾਂ ਨੂੰ ਤਿੰਨ ਪੱਧਰਾਂ 'ਚ ਵੰਡ ਲਈਏ, ਜਿਹਨਾਂ ਪੱਧਰਾਂ 'ਤੇ ਕਿ ਉਹ ਸੱਭ ਤੋਂ ਸਪਸ਼ਟ ਹੋਣ ਤਾਂ ਉਹਨਾਂ ਉੱਤੇ ਵਿਚਾਰ ਕਰਨਾ ਵਧੇਰੇ ਆਸਾਨ ਹੋਵੇਗਾ। ਇਹ ਤਿੰਨ ਪੱਧਰਾਂ ਹਨ, ਜ਼ਮੀਨੀ ਪੱਧਰ, ਅੱਖ ਦੀ ਪੱਧਰ ਅਤੇ ਸਿਰ ਉੱਪਰਲੀ ਪੱਧਰ।

ਕਿਸੇ ਵੀ ਬਾਗ਼ ਨੂੰ ਉਸ ਦੇ ਭੂਮੀ-ਆਵਰਨ ਦੀਆਂ ਬਣਤਾਂ, ਬਣਾ ਜਾਂ ਵਿਗਾੜ ਸਕਦੀਆਂ ਹਨ। ਫੁੱਲਾਂ ਦੀਆਂ ਕਿਆਰੀਆਂ, ਜਿੱਥੋਂ ਤੱਕ ਕਿ ਉਹਨਾਂ ਨੂੰ ਜ਼ਮੀਨੀ ਪੱਧਰ 'ਤੇ ਆਖਿਆ ਜਾ ਸਕਦਾ ਹੈ। (ਬਹੁਤ ਸਾਰੀਆਂ ਫੁੱਲ-ਕਿਆਰੀਆਂ ਵਿੱਚ ਕਾਫ਼ੀ ਉੱਚੇ-ਉੱਚੇ ਪੌਦੇ ਹੁੰਦੇ ਹਨ ਅਤੇ ਇਸ ਲਈ ਉਹ ਅੱਖ-ਪੱਧਰ ਦੇ ਵਰਗ ਵਿੱਚ ਆਉਂਦੀਆਂ ਹਨ) ਆਮ ਤੌਰ 'ਤੇ ਬਾਗ਼ ਦਾ ਦਿਲ ਤੇ ਰੂਹ ਹੁੰਦੀਆਂ ਹਨ। ਪਰ ਬਾਕੀ ਦੀ ਜ਼ਮੀਨ, ਚਾਹੇ ਉਸ 'ਤੇ ਸੀਮੈਂਟ ਕੀਤਾ ਹੋਇਆ ਹੋਵੇ ਜਾਂ ਲੁੱਕ ਵਿਛੀ ਹੋਈ ਹੋਵੇ, ਜਾਂ ਉਹ ਘਾਹ ਨਾਲ ਢੱਕੀ ਹੋਈ ਹੋਵੇ, ਜਾਂ ਫਿਰ ਐਵੇਂ ਖ਼ਾਲੀ ਜਾਂ ਅਣਕੱਜੀ ਪਈ ਹੋਵੇ, ਵਲ ਬਹੁਤ ਹੀ ਘੱਟ ਧਿਆਨ ਦਿਤਾ ਜਾਂਦਾ ਹੈ।

ਅਤੇ ਹੁਣ ਲਉ ਜ਼ਮੀਨ ਦੀ ਸਤ੍ਹਾ ਦੀ ਬਣਤ ਅਤੇ ਨਾਲ ਹੀ ਰੂਪ, ਜੋ ਬਹੁਤ ਹੀ ਅਹਿਮ ਹੈ ਅਤੇ ਇਹ ਗੱਲ ਹੈਰਾਨੀ-ਜਨਕ ਹੈ ਕਿ ਜ਼ਮੀਨ ਦੀ ਬਣਤ ਵਿੱਚ ਹਲਕੀ ਜਿਹੀ ਤਬਦੀਲੀ ਕਰਨ ਨਾਲ, ਬਾਗ਼ ਵਿੰਚ ਕਿੰਨਾ ਵੱਡਾ ਸੁਧਾਹ ਲਿਆਂਦਾ ਜਾ ਸਕਦਾ ਹੈ। ਪਵਾਈ ਪਾਰਕ (ਬੰਬਈ ਦੇ ਨੇੜੇ) ਵਿੱਚ, ਜਿਸਦਾ ਭੂ-ਦ੍ਰਿਸ਼ ਕਦੇ ਮੈਂ ਤਿਆਰ ਕੀਤਾ ਸੀ, ਇੱਕ ਕਾਫ਼ੀ ਉੱਚੀ ਪੱਧਰ ਦਾ ਖੇਤਰ ਸੀ, ਜਿਸ ਵਿੱਚ ਬਹੁਤ ਸਾਰੇ ਵੱਡੇ ਵੱਡੇ ਰੁੱਖ ਲੱਗੇ ਹੋਏ ਸਨ। ਸਾਰੇ ਹੀ ਨੇਮਾਂ ਤੋਂ ਇਹ ਇੱਕ ਬਹੁਤ ਹੀ ਪਿਆਰਾ ਤੇ ਦਿਲਕਸ਼ ਵਣ-ਜੰਗਲ ਜਾਪਣਾ ਚਾਹੀਦਾ ਸੀ — ਛਾਂਦਾਰ, ਠੰਡਾ-ਸੀਤ ਤੇ ਪੁਰਸਕੂਨ। ਪਰ ਅਸਲ ਵਿੱਚ ਇਹ ਕਿਸੇ ਤਰ੍ਹਾਂ ਅਸੁਖਾਵਾਂ ਤੇ ਥੱਕਿਆ-ਹਾਰਿਆ ਜਾਪਦਾ ਸੀ। ਖ਼ਰਾਬੀ ਉੱਤੇ ਉਂਗਲ ਰੱਖਣ 'ਚ ਮੈਨੂੰ ਕੁੱਝ ਸਮਾਂ ਲੱਗ ਗਿਆ। ਰੁੱਖਾਂ ਦੇ ਹੇਠਲੀ ਖ਼ਾਲੀ, ਅਣਕੱਜੀ ਜ਼ਮੀਨ,

ਜਿਸ ਨੂੰ ਹਰ ਹਫ਼ਤੇ ਹਜ਼ਾਰਾ ਹੀ ਪਿਕਨਿਕ ਮਨਾਉਣ ਵਾਲੇ, ਮਿੱਧਦੇ-ਲਤਾੜਦੇ ਸਨ, ਗ਼ੈਰ ਕੁਦਰਤੀ ਤੌਰ 'ਤੇ ਸਖ਼ਤ, ਪੱਧਰੀ ਤੇ ਤਿਲ੍ਹਕਵੀਂ ਸੀ। ਅਸੀਂ ਉਸ ਦੀ ਸਤ੍ਹਾ ਉੱਤੇ ਪਤਲੀ ਬਰੀਕ ਇਮਾਰਤੀ ਰੇਤ ਦੀ ਹਲਕੀ ਜਿਹੀ ਪਰਤ ਵਿਛਾ ਦਿੱਤੀ। ਇਸ ਨਾਲ ਏਨਾ ਜ਼ਿਆਦਾ ਫ਼ਰਕ ਪਿਆ ਕਿ ਵਿਸ਼ਵਾਸ ਹੀ ਨਹੀਂ ਕੀਤਾ ਜਾ ਸਕਦਾ। ਇਸ ਰੇਤ ਨੇ, ਜ਼ਮੀਨੀ ਸਤ੍ਹਾ 'ਤੇ ਜਿਵੇਂ ਕਾਲੀਨੀ ਪਰਤ ਦਾ ਕੰਮ ਕੀਤਾ ਅਤੇ ਸਾਰੇ ਰਕਬੇ ਦੀ ਦਿੱਖ ਹੀ ਬਦਲ ਕੇ ਰੱਖ ਦਿੱਤੀ।

ਇੱਕ ਦਰਿਆ ਦੇ ਤਲ ਤੋਂ ਇਕੱਠੇ ਕੀਤੇ ਛੋਟੇ-ਛੋਟੇ, ਨਰਮ-ਨਰਮ ਪੱਥਰ-ਗ੍ਰੀਟੇ ਬਹੁਤ ਹੀ ਸ਼ਾਨਦਾਰ ਜ਼ਮੀਨੀ ਆਵਰਨ ਬਣਾਉਂਦੇ ਹਨ। ਉਹਨਾਂ ਦੀ ਵਰਤੋਂ, ਉਦੋਂ ਕੀਤੀ ਜਾ ਸਕਦੀ ਹੈ, ਜਦੋਂ ਹੋਰ ਸਾਰੇ ਹਰਬੇ, ਸਾਰੇ ਢੰਗ-ਤਰੀਕੇ ਨਾਕਾਮ ਹੋ ਜਾਣ, ਅਤੇ ਇਹ ਭਰੋਸਾ ਕੀਤਾ ਜਾ ਸਕਦਾ ਹੈ ਕਿ ਉਹ ਗ਼ਲਤ ਨਹੀਂ ਜਾਪਣਗੇ। ਅਲਬੱਤਾ, ਪੱਥਰ-ਗੀਟਿਆਂ ਦੀ ਚੋਣ, ਆਕਾਰ ਦੇ ਪੱਖੋਂ, ਬਹੁਤ ਹੀ ਇਹਤਿਆਤ ਨਾਲ ਕਰਨੀ ਚਾਹੀਦੀ ਹੈ ਅਤੇ ਉਹਨਾਂ ਪੱਥਰ-ਗੀਟਿਆਂ ਨੂੰ ਵਿਛਾਉਣਾ, ਇੱਕ ਅਜਿਹਾ ਅਵਸਰ ਨਹੀਂ ਸਮਝ ਲੈਣਾ ਚਾਹੀਦਾ, ਜਿਵੇਂ ਕਿ ਹੋਰ ਹਰ ਕਿਸਮ ਦੇ ਨਿੱਕੇ-ਨਿੱਕੇ ਪੱਥਰਾਂ ਨੂੰ ਸੁੱਟ ਦੱਈਦਾ ਹੈ। ਇਹ ਪੱਥਰ-ਗੀਟੇ ਪ੍ਰਵੇਸ਼-ਪੱਥ 'ਤੇ ਵੀ ਬਹੁਤ ਹੀ ਸ਼ੋਭਨੀਕ ਜਾਪਦੇ ਹਨ। ਬੱਸ, ਇੱਕੋ ਹੀ ਨੁਕਸ ਹੈ ਕਿ ਜ਼ੋਰਦਾਰ ਬਾਰਸ਼ਾਂ 'ਚ, ਇਹ ਮਹਿੰਗੇ ਪੱਥਰ-ਗੀਟੇ ਚਿੱਕੜ-ਗਾਰੇ ਵਿਚ ਧੱਸ ਜਾਂਦੇ ਹਨ ਅਤੇ ਨਜ਼ਰ ਆਉਣੋਂ ਹਟ ਜਾਂਦੇ ਹਨ।

ਅਲਬੱਤਾ, ਕਿਸੇ ਵੀ ਜ਼ਮੀਨੀ ਆਵਰਨ ਦੀ ਅਸਲੀ ਸੁੰਦਰਤਾ ਨੂੰ ਉਭਾਰਨ-ਉਘਾੜਨ ਵਾਸਤੇ, ਉਸ ਨੂੰ ਕਿਸੇ ਦੂਸਰੇ ਆਵਰਨ, ਜੋ ਵਿਰੋਧੀ ਬਣਤ ਵਾਲਾ ਹੋਵੇ, ਕੁਦਰਤੀ ਜਾਂ ਮਸਨੂਈ, ਦੇ ਬਿਲਮੁਕਾਬਲ ਰੱਖਿਆ ਜਾਣਾ ਚਾਹੀਦਾ ਹੈ। ਘਾਹ ਦੇ ਨਾਲ ਲੱਗਦਾ ਬੱਜਰੀ ਵਾਲਾ ਕੁੱਝ ਰਕਬਾ, ਕਿਸੇ ਪੁਰਾਣੇ ਰੁੱਖ ਦੀਆਂ ਜੜ੍ਹਾਂ ਤੇ ਛਿੱਲ ਦੇ ਕੋਲ ਪੱਥਰ-ਗੀਟ੍ਹੇ ਖੁਰਦਰੀਆਂ ਜਾਂ ਨਰਮ ਸ਼ਾਹਬਾਦ ਸਿੱਲਾਂ ਦੀਆਂ ਬਣੀਆਂ ਸੀੜ੍ਹੀਆਂ! ਦੋ ਬਣਤਾਂ ਇੱਕ-ਦੂਸਰੀ ਦੇ ਕੋਲ-ਕੋਲ ਰੱਖੀਆਂ, ਇੱਕ-ਦੂਸਰੀ ਦੀ ਖ਼ੂਬਸੂਰਤੀ ਨੂੰ ਉਘਾੜਦੀਆਂ ਉਭਾਰਦੀਆਂ ਹਨ।

ਬਾਗ਼ ਦੀ ਜ਼ਮੀਨੀ ਪੱਧਰ ਜਾਂ ਫ਼ਰਸ਼ ਨੂੰ, ਵੱਖ-ਵੱਖ ਬੁਣਤਾਂ-ਬਣਤਾਂ ਦੀ ਪਚੀਕਾਰੀ ਸਮਝਿਆ ਜਾਣਾ ਚਾਹੀਦਾ ਹੈ। ਬਾਗ਼ ਦੀ ਸੁੰਦਰਤਾ ਦਾ ਨਿਰਭਰ ਇਸ ਗੱਲ 'ਤੇ ਹੋਵੇਗਾ ਕਿ ਬਣਤਾਂ ਦੇ ਬਣਾਏ ਨਮੂਨੇ ਕਿੰਨੇ ਸਫ਼ਲ ਹਨ ਅਤੇ ਉਹ ਇੱਕ ਦੂਸਰੇ 'ਚ ਕਿੰਨੇ ਇੱਕ-ਮਿੱਕ ਅਭੇਦ ਹੁੰਦੇ ਹਨ ਅਤੇ ਇੱਕ-ਦੂਸਰੇ ਨਾਲ ਕਿੰਨਾ ਸੁਮੇਲ ਸਿਰਜਦੇ ਹਨ। ਦੂਸਰੇ ਪਾਸੇ, ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ ਜ਼ਮੀਨੀ ਆਵਰਨ 'ਤੇ ਚਾਹੇ ਕਿੰਨੀ ਵੀ ਮਿਹਨਤ ਕੀਤੀ ਗਈ ਹੋਵੇ, ਉਸਨੂੰ ਦ੍ਰਿਸ਼ ਉੱਤੇ ਹਾਵੀ ਨਹੀਂ ਹੋ ਜਾਣਾ ਚਾਹੀਦਾ ਅਤੇ ਨਾ ਹੀ ਰੁੱਖਾਂ ਤੇ ਪੌਦਿਆਂ ਦੀ ਗੂੰਜ-ਗੜ੍ਹਕ ਨੂੰ ਚੁਰਾ ਲੈਣਾ ਚਾਹੀਦਾ ਹੈ ਜੋ ਕਿ ਬਾਗ਼ ਦਾ ਮੁੱਖ ਹੱਕੀ ਸੰਗੀਤ ਹੈ।

ਸਤ੍ਹਾ ਦੀਆਂ ਹੋਰ ਅਜਿਹੀਆਂ ਕਿਸਮਾਂ ਬਾਰੇ ਸੋਚ-ਵਿਚਾਰ ਕਰਨੀ ਪਾਠਕ ਦੀ ਕਲਪਨਾ 'ਤੇ ਛੱਡ ਦਿੱਤੀ ਗਈ ਹੈ, ਜਿਸ ਨਾਲ ਕਿ ਬਾਗ਼ ਦੇ ਫ਼ਰਸ਼ ਦੀ ਬਣਤ ਨੂੰ ਦਿਲਚਸਪ ਬਣਾਇਆ ਜਾ ਸਕੇ। ਆਮ ਅਤੇ ਅਜ਼ਮਾਈਆਂ ਹੋਈਆਂ ਸਤ੍ਹਾਵਾਂ ਨਾਲ, ਚੰਬੜੇ

ਰਹਿਣਾ ਅਤੇ ਉਹਨਾਂ ਨੂੰ ਕੁਸ਼ਲਤਾ ਤੇ ਕਲਪਨਾ ਨਾਲ ਵਰਤਣਾ, ਕੁਦਰਤੀ ਤੌਰ ਤੇ ਵਧੇਰੇ ਸੌਖਾ ਹੈ। ਪਰ ਛੋਟੇ-ਛੋਟੇ ਖੂੰਜਿਆਂ ਵਿੱਚ ਕੀਤੇ ਤਜਰਬਿਆਂ ਨੂੰ ਕਾਮਯਾਬੀ ਮਿਲ ਸਕਦੀ ਹੈ ਅਤੇ ਫਿਰ ਉਹਨਾਂ ਦਾ ਪਸਾਰ ਕੀਤਾ ਜਾ ਸਕਦਾ ਹੈ। ਕਈ ਕਿਸਮਾਂ ਦੇ ਛੋਟੇ-ਛੋਟੇ ਰੰਗ-ਬਰੰਗੇ ਪੱਤੇ, ਜੋ ਜ਼ਮੀਨ ਦੇ ਨਾਲ-ਨਾਲ ਵਿਛੇ ਹੋਏ, ਜਾਂ ਰੀਂਗਣ ਵਾਲੇ ਹੁੰਦੇ ਹਨ, ਇੱਕ ਵਧੀਆ, ਨਰਮ ਤੇ ਮੋਟਾ ਆਵਰਨ ਬਣਾਉਂਦੇ ਹਨ ਅਤੇ ਭਾਂਤ-ਸੁਭਾਂਤੇ ਇੱਟਾਂ-ਪੱਥਰ ਤੇ ਲੱਕੜ ਦੀ ਛਿੱਲ ਆਦਿ ਸੱਭ ਇਸ ਖੇਡ ਲਈ ਕੱਚੀ ਸਾਮੱਗਰੀ ਹੁੰਦੀ ਹੈ। ਹਰੇਕ ਕੁਦਰਤੀ ਸਤ੍ਹਾ, ਛਿੱਲ ਤੋਂ ਲੈ ਕੇ, ਪੱਥਰ ਤੋਂ ਘਾਹ ਤੱਕ ਆਪਣੇ-ਆਪ ਵਿੱਚ ਖ਼ੂਬਸੂਰਤ ਹੁੰਦੀ ਹੈ ਅਤੇ ਉਹ ਕਿਸੇ ਵੀ ਹੋਰ ਕੁਦਰਤੀ ਬਦਲ ਨਾਲ ਚੰਗਾ ਸੁਮੇਲ ਪੈਦਾ ਕਰ ਲੈਂਦੀ ਹੈ। ਪਰ ਕੰਕਰੀਟ ਤੇ ਸੀਮੈਂਟ ਵਰਗੀਆਂ ਮਸਨੂਈ ਬਣਤਰਾਂ ਦੀ ਵਰਤੋਂ ਕਰਨ ਵੇਲੇ, ਬੰਦੇ ਨੂੰ ਇਹ ਗੱਲ ਪੱਕ ਕਰਨ ਲਈ ਅਤਿਅੰਤ ਸਾਵਧਾਨ ਰਹਿਣਾ ਪੈਂਦਾ ਹੈ ਕਿ ਬਣਤ ਆਪਣੇ-ਆਪ ਵਿੱਚ ਸੁੰਦਰ ਵੀ ਹੋਵੇ ਅਤੇ ਹੋਰ ਸਾਮੱਗਰੀ ਨਾਲ ਉਸ ਦਾ ਚੰਗਾ ਸੁਮੇਲ ਵੀ ਬੈਠਦਾ ਹੋਵੇ। ਇੱਕ ਹੋਰ ਖ਼ਤਰਾ, ਜਿਸ ਦਾ ਸ਼ਿਕਾਰ "ਘਰ ਅਤੇ ਬਾਗ਼" ਦੇ ਵਧੇਰੇ ਉਤਸੁਕ ਪਾਠਕ,ਅਕਸਰ ਹੋ ਜਾਂਦੇ ਹਨ, ਉਹ ਹੈ, ਲੋੜ ਤੋਂ ਵਧੇਰੇ ਵਿਖਾਵੇ ਵਾਲੀਆਂ ਉਘੱੜਵੀਆਂ ਖ਼ਣਤਾਂ ਦੀ ਸਿਰਜਣ ਕਰਨਾ, ਜਿਵੇਂਕਿ ਬਣਾਉਟੀ ਛਿੱਲ ਨੂੰ ਬਾਗ਼ ਦੇ ਫ਼ਰਨੀਚਰ ਤੇ ਚੜ੍ਹਾਉਣਾ, ਸੀਮੈਂਟ ਦੀਆਂ ਸਿੱਲਾਂ ਵਿੱਚ ਨਿੱਕੇ-ਨਿੱਕੇ ਪੱਥਰ-ਗੀਟ੍ਹੇ ਤੇ ਹੋਰ ਅੱਲ-ਪਲੱਲ ਲਾਉਣਾ ਅਤੇ ਹੋਰ ਕੋਈ ਮਸਨੂਈ ਜੁਗਤ। ਜ਼ੋਰ ਲ੍ਹਾ ਕੇ, ਬਹੁਤ ਤਰੱਦਦ ਕਰ ਕੇ ਬਣਾਈ, ਬਨਾਉਟੀ-ਜਾਪਦੀ ਬਣਤ ਨਾਲੋਂ, ਸਾਦਾ, ਸਾਧਾਰਨ ਸਤ੍ਹਾਵਾਂ ਨਾਲ ਜੁੜੇ ਰਹਿਣਾ ਬਿਹਤਰ ਹੈ।

ਅੱਖ ਦੀ ਪੱਧਰ ਤੇ, ਬਣਤਰੀ ਪਰਭਾਵਾਂ ਲਈ, ਸਾਨੂੰ ਕਿਸੇ ਕੱਲੇ-ਕ੍ਹਾਰੇ ਪੱਤੇ ਜਾਂ ਛਿੱਲ ਦੇ ਟੁਕੜੇ ਦੀਆਂ ਬਣਤਾਂ ਨੂੰ ਨਹੀਂ, ਸਗੋਂ ਸਮੁੱਚੇ ਰੁੱਖ ਜਾਂ ਝਾੜੀ ਦੀਆਂ ਕੁੱਝ ਬਣਤਾਂ ਨੂੰ, ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਬਹੁਤ ਸਾਰੇ ਵੱਡੇ-ਵੱਡੇ ਦਰਖ਼ਤਾਂ ਦੀ ਹਾਲਤ ਵਿੱਚ, ਅੱਖ ਦੀ ਪੱਧਰ ਦੀ ਬਣਤ ਦਾ ਅਰਥ ਹੈ, ਤਣੇ ਦੀਆਂ ਰੇਖਾਵਾਂ, ਮੁਟਾਈ ਅਤੇ ਸ਼ਾਖ਼ਾਂ, ਅਲਬੱਤਾ ਨਾਲ ਹੀ, ਛਿੱਲ ਦਾ ਰੰਗ ਅਤੇ ਛੋਹ ਵੀ। ਝਾੜੀਆਂ ਦੀ ਹਾਲਤ 'ਚ, ਇਸ ਦਾ ਅਰਥ ਹੈ, ਸਮੁੱਚੇ ਪੌਦੇ ਦਾ ਸੰਘਣਾਪਨ ਅਤੇ ਸੁਰ-ਮੇਲ।

ਜੇ ਤੁਸੀਂ ਇੱਕ ਫ਼ਾਸਲੇ ਤੋਂ ਸੰਘਣੇ ਰੁੱਖਾਂ-ਬੂਟਿਆਂ ਵਾਲੇ ਕਿਸੇ ਦਿਹਾਤੀ ਇਲਾਕੇ ਨੂੰ ਵੇਖੋ, ਤਾਂ ਤੁਹਾਡੇ ਉੱਤੇ ਹਰਿਆਵਲ ਦੇ ਸੈਆਂ-ਹਜ਼ਾਰਾਂ ਰੰਗਾਂ ਤੇ ਭਾੱਹਾਂ ਦਾ ਪਰਭਾਵ ਪਏਗਾ, ਜੋ ਕਿ ਇੱਕ-ਦੂਸਰੇ ਨਾਲ, ਬਹੁਤ ਹੀ ਨਿਕਟਵਰਤੀ ਰੂਪ ਵਿੱਚ ਮਿਲੀਆਂ-ਜੁੜੀਆਂ ਹੋਣਗੀਆਂ। ਹੋਰ ਵਧੇਰੇ ਨਿਕਟਵਰਤੀ ਝਾਤ ਹਰਿਆਲ ਦੀ ਏਨੀ ਜ਼ਿਆਦਾ ਵੰਨ-ਸੁਵੰਨਤਾ ਨਹੀਂ ਦਰਸਾਵੇਗੀ ਜਿੰਨਾ ਕਿ ਇਹ ਤੱਥ ਕਿ ਦੋ ਹਰਿਆਵਲਾਂ ਕਦੇ ਵੀ ਸੱਚ-ਮੁੱਚ ਹੂ-ਬਹੂ ਇੱਕੋ-ਜਿਹੀਆਂ ਨਹੀਂ ਹੋ ਸਕਦੀਆਂ, ਕਿਉਂਕਿ ਹਰੇਕ ਰੁੱਖ ਦੀ, ਬਣਤ ਵੱਖਰੀ ਹੁੰਦੀ ਹੈ। ਰੁੱਖ ਜਿਹੋ-ਜਿਹੇ ਵੀ ਫੁੱਲ ਪੈਦਾ ਕਰੇਗਾ, ਉਸਨੂੰ ਛੱਡ ਕੇ ਰੁੱਖ ਦੀ ਇਹ ਸਮੁੱਚੀ ਦਿੱਖ ਹੀ ਹੈ, ਜੋ ਉਸ ਨੂੰ ਲਾਉਣ ਵੇਲੇ ਧਿਆਨ ਵਿੱਚ ਰੱਖੀ ਜਾਣੀ ਚਾਹੀਦੀ ਹੈ। ਉੱਪਰ ਚੜ੍ਹਨ ਵਾਲੇ ਬੂਟੇ, ਵੇਲਾਂ, ਝਾੜੀਆਂ ਅਤੇ ਵਾਰਸ਼ਿਕ ਪੌਦੇ ਇਹਨਾਂ ਸਭਨਾਂ ਨੂੰ ਹੀ, ਉਹਨਾਂ ਦੀ ਸਮੁੱਚੀ ਬਣਤ ਦੇ ਨੁਕਤਾ-ਇ-ਨਜ਼ਰ ਤੋਂ ਵਿਚਾਰਿਆ ਪਰਖਿਆ ਜਾਣਾ ਚਾਹੀਦਾ ਹੈ। ਕਿਸੇ

ਬਾਗ਼ ਵਿੱਚ, ਗੁਲਾਬ ਸਫ਼ਲਤਾ ਸਹਿਤ ਲਾਉਣੇ ਮੁਸ਼ਕਿਲ ਹੁੰਦੇ ਹਨ, ਕਿਉਂਕਿ ਗੁਲਾਬ ਦੀ ਸਮੁੱਚੀ ਝਾੜੀ ਦੀ ਬਣਤ, ਬਹੁਤ ਹੀ ਗ਼ੈਰ-ਤਮੱਲੀ ਬਖ਼ਸ਼ ਹੁੰਦੀ ਹੈ। ਬਾਗ਼ ਦੀ ਵਿਉਂਤ ਵਿੱਚ ਗੁਲਾਬ ਲਾਉਣ ਦਾ ਇਕੋ-ਇੱਕ ਤਰੀਕਾ ਹੈ ਕਿ ਉਹਨਾਂ ਵਾਸਤੇ ਇੱਕ ਖ਼ਾਸ ਹਿੱਸਾ ਰੱਖਿਆ ਜਾਵੇ, ਉਹਨਾਂ ਵਾਸਤੇ ਪਿਛੋਕੜ ਦੀ ਰੂਪ-ਰੇਖਾ ਬਹੁਤ ਹੀ ਇਹਤਿਆਤ ਨਾਲ ਤਿਆਰ ਕੀਤੀ ਜਾਵੇ ਜੋ ਕਿ ਗੁਲਾਬ ਦੀਆਂ ਝਾੜੀਆਂ ਦੇ ਗ਼ੈਰ-ਤਸੱਲੀਬਖ਼ਸ਼ ਕਿਰਦਾਰ ਨੂੰ ਘੱਟ-ਤੋਂ-ਘੱਟ ਕਰ ਦੇਵੇ।

ਬਾਕੀ ਦੇ ਜ਼ਿਆਦਾਤਰ ਪੌਦਿਆਂ ਲਈ, ਉਹਨਾਂ ਦੀ ਬਣਤ ਬਾਰੇ ਦਰਮਿਆਨੀ ਜਿਹੀ ਜਾਣਕਾਰੀ ਹੋਣੀ ਅਤੇ ਪੌਦਿਆਂ ਨੂੰ ਇੱਕਲੇ-ਇੱਕਲੇ ਲਾਇਆਂ ਜਾਂ ਫਿਰ ਇੱਕ ਦੂਸਰੇ ਦੇ ਵਿਰੋਧ ਵਿੱਚ ਲਾਇਆਂ,ਉਹਨਾਂ ਦੀ ਬਣਤ ਦੇ ਪਰਭਾਵ ਦਾ ਪਤਾ ਲਾਉਣ ਦੇ ਯੋਗ ਹੋਣਾ ਹੀ ਕਾਫ਼ੀ ਹੈ। ਸਖ਼ਤ ਬਣਤ ਵਾਲੀ ਮਜ਼ਬੂਤ ਤੇ ਨਿਸ਼ਚਿਤ ਸ਼ਕਲ, ਜਿਵੇਂ ਕਿ ਕੈਕਟਸ ਦੀ ਹੁੰਦੀ ਹੈ, ਉਨੀ ਦੇਰ ਤੱਕ ਹੋਰ ਪੌਦਿਆਂ ਨਾਲ ਸਹਿਜੇ ਕੀਤਿਆਂ, ਇੱਕ-ਮਿੱਕ, ਅਭੇਦ ਨਹੀਂ-ਹੁੰਦੀ, ਜਿੰਨੀ ਦੇਰ ਤੱਕ ਉਹ ਸਾਵਧਾਨੀ ਨਾਲ ਸਹੀ ਥਾਂ ਉੱਤੇ ਨਹੀਂ ਲਾਈ ਜਾਂਦੀ ਤਾਂ ਜੋ ਹੋਰ ਪੌਦੇ ਉਸਨੂੰ ਉਭਾਰਨ ਉਘਾੜਨ ਲਈ ਪਿਛੋੜਕ ਦਾ ਕੰਮ ਦੇਣ। ਦੂਸਰੇ ਪਾਸੇ ਟੇਢੇ-ਮੇਢੇ, ਅਸਪੱਸ਼ਟ ਜਿਹੇ ਪਰਭਾਵ , ਇੱਕ-ਦੂਸਰੇ ਨਾਲ ਚੰਗੀ ਤਰ੍ਹਾਂ ਰਲ-ਮਿਲ ਜਾਂਦੇ ਹਨ ਅਤੇ ਨਾਲ ਹੀ ਹੋਰ ਮਜ਼ਬੂਤ ਪੱਤਿਆਂ ਵਾਲੇ ਰੁੱਖਾਂ-ਬੂਟਿਆ ਨਾਲ ਵੀ। ਕਾਸੁਰੀਨਾ ਵਰਗੇ ਰੁੱਖ, ਜਿਹਨਾਂ ਦੀ ਦਿੱਖ ਇਕਸਾਰ ਹਲਕੀ-ਵਿਰਲੀ ਹੁੰਦੀ ਹੈ, ਕਿਸੇ ਚੀਜ਼ ਨੂੰ ਪੱਕੀ ਮਜ਼ਬੂਤ ਤੇ ਨਿਸ਼ਚਿਤ ਦਰਸਾਉਣ ਲਈ, ਪਰਸੰਸਾ-ਯੋਗ ਢੰਗ ਨਾਲ ਵਰਤੋਂ ਵਿੱਚ ਲਿਆਂਦੇ ਜਾ ਸਕਦੇ ਹਨ, ਜਿਵੇਂ ਕਿ ਫੁੱਲ-ਫੁਲਾਕੇ ਵਿੱਚ ਮੰਦਾਰ ਜਾਂ ਸਿੰਮਲ ਰੁੱਖ। ਕਾਸੁਰੀਨਾ ਦੀਆ ਸੰਘਣੀਆਂ ਅਤੇ ਉੱਚੀਆਂ ਰੱਖੀਆਂ ਅਤੇ ਇਹਤਿਆਤ ਨਾਲ ਕੱਟੀਆਂ ਛਾਂਗੀਆਂ ਝਾੜੀਆਂ, ਸ਼ੋਖ਼ ਰੰਗਾਂ ਵਾਸਤੇ ਬਹੁਤ ਹੀ ਸ਼ਾਨਦਾਰ ਪਿਛੋਕੜ ਦਾ ਕੰਮ ਦਿੰਦੀਆਂ ਹਨ। ਚੰਗੀ ਤਰ੍ਹਾਂ ਕੱਟ-ਛਾਂਗ ਕੇ ਰੱਖਿਆਂ ਘਰੇਲੂ ਪੀਲਾ ਲੈਨਟਾਨਾ ਵੀ ਵਧੀਆ ਬਣਤ ਬਣਾਉਂਦਾ ਹੈ, ਜਿਵੇਂ ਇਸ ਵਿੱਚ, ਸ਼ੋਖ਼ ਰੰਗਾਂ ਦੇ ਫੁੱਲਾਂ ਦੇ ਸਿਤਾਰਿਆਂ ਦੀ ਜੜਤ ਕੀਤੀ ਗਈ ਹੋਵੇ।

ਕੁੱਝ ਕੁ ਛਿੱਲਾਂ ਦੀ ਬਣਤ ਏਨੀ ਸੋਹਣੀ ਹੁੰਦੀ ਹੈ ਕਿ ਉਹਨਾਂ ਨੂੰ ਉਭਾਰ-ਉਘਾੜ ਕੇ ਵਿਖਾਉਣ-ਦਰਸਾਉਣ ਲਈ ਖ਼ਾਸ ਕੋਸ਼ਿਸ਼ ਕਰਨੀ ਉਚਿਤ ਹੁੰਦੀ ਹੈ। ਰਿਆਨ ਦੇ ਰੁੱਖ ਦੀ ਛਿੱਲ ਅਤਿਅੰਤ ਗੱਠਲ, ਸੋਹਣੀ ਅਤੇ ਮਨ-ਭਾਉਂਦੀ ਹੁੰਦੀ ਹੈ। ਹੋਰ ਵੀ ਬੇਸ਼ੁਮਾਰ ਕਿਸਮਾਂ ਦੀਆਂ ਛਿੱਲਾਂ ਹਨ, ਜੋ ਹਰੇਕ ਸੁਹਜ-ਸੁਆਦ ਦੀ ਤ੍ਰਿਪਤੀ ਕਰ ਸਕਦੀਆਂ ਹਨ। ਦੂਸਰੇ ਪੱਸੇ, ਕੁੱਝ ਛਿੱਲਾਂ ਕਿਸੇ ਹੱਦ ਤੱਕ, ਗ਼ੈਰ-ਦਿਲਚਸਪ ਵੀ ਹੁੰਦੀਆਂ ਹਨ ਅਤੇ ਜੇ ਰੁੱਖ ਚੰਗੀ ਉੱਘੀ-ਉੱਘੜਵੀਂ ਸਥਿਤੀ ਵਿੱਚ ਹੋਵੇ, ਤਾਂ ਉਸਨੂੰ ਜਾਂ ਤਾਂ ਵੇਲਾਂ ਨਾਲ ਖ਼ੂਬ ਚੰਗੀ ਤਰ੍ਹਾਂ ਢੱਕ ਦੇਣਾ ਜਾਂ ਆਰਕਿਡ ਨਾਲ ਸ਼ਿੰਗਾਰ-ਸੰਵਾਰ ਦੇਣਾ, ਸਿਆਣਪ ਵਾਲੀ ਗੱਲ ਹੁੰਦੀ ਹੈ।

ਕਈ ਵਾਰੀ ਕਿਸੇ ਰੁੱਖ ਦੇ ਦੁਆਲੇ ਖ਼ਾਸ ਤਰ੍ਹਾਂ ਦੇ ਪੌਦੇ ਲਾਉਣ ਨਾਲ ਉਸਦੀ ਦਿੱਖ ਖ਼ੂਬਸੂਰਤ ਹੋ ਜਾਂਦੀ ਹੈ, ਜਦ ਕਿ ਉਂਜ ਉਸ ਰੁੱਖ ਦਾ ਤਣਾ ਐਵੇਂ ਆਮ ਜਿਹਾ ਹੀ ਹੁੰਦਾ ਹੈ। ਮੇਰੀ ਮਨ-ਪਸੰਦ ਜੁਗਤ ਹੈ, ਅੰਬ ਦੇ ਕਿਸੇ ਬੁੱਢ-ਪੁਰਾਣੇ ਰੁੱਖ ਦੇ ਮੁੱਢ

ਦੁਆਲੇ ਸਪਾਈਡਰ ਲਿਲੀ ਦੇ ਭਰਵੇਂ ਪੌਦੇ ਲਾਉਣਾ, ਜਿਸ ਨਾਲ ਅੰਬ ਦੀ ਛਿੱਲ ਨੂੰ ਸੁਖਾਵਾਂਪਨ ਮਿਲ ਜਾਂਦਾ ਹੈ। ਲਿੱਲੀ ਦੇ ਚਮਕਦਾਰ ਰੋਗ਼ਨੀ ਗੂੜ੍ਹੇ ਹਰੇ ਪੱਤੇ, ਲੱਗ-ਭਗ ਕਾਲੇ ਤਣੇ ਦੇ ਪਰਭਵ ਨੂੰ ਜ਼ਾਇਲ ਕਰਨ ਲਈ ਇੱਕ ਆਦਰਸ਼ਕ ਪੱਟੀ ਦਾ ਕੰਮ ਦਿੰਦੇ ਹਨ।

ਬਾਗ਼ ਦੇ ਸਜਾਵਟੀ ਸਾਮਾਨ ਦੀਆਂ ਲੱਗ-ਭੱਗ ਸਾਰੀਆਂ ਮੱਦਾਂ ਘੱਟ ਜਾਂ ਵੱਧ ਅੱਖ ਦੀ ਪੱਧਰ 'ਤੇ ਹੋਣ ਕਰਕੇ ਉਦੋਂ ਬਹੁਤ ਅਹਿਮ ਬਣ ਨਿੱਬੜਦੀਆਂ ਹਨ, ਜਦੋਂ ਉਹਨਾਂ ਨੂੰ ਨਿਰੋਲ ਅਜਿਹੇ ਲੱਛਣਾਂ ਦੇ ਤੌਰ 'ਤੇ ਵੇਖਿਆ ਵਿਚਾਰਿਆ ਜਾਵੇ, ਜੋ ਬਾਗ਼ ਨੂੰ ਕੁੱਝ ਹੋਰ ਬਣਤਾਂ ਪਰਦਾਨ ਕਰਦੀਆਂ ਹਨ। ਲੱਕੜ ਤੇ ਪੱਥਰ ਵਰਗੀਆਂ ਕੁਦਰਤੀ ਵਸਤਾਂ ਬਹੁਤ ਹੀ ਸੌਖ ਨਾਲ ਆਪਣੇ ਆਲੇ-ਦੁਆਲੇ ਵਿੱਚ ਇੱਕਮਿੱਕ ਅਭੇਦ ਹੋ ਜਾਂਦੀਆਂ ਹਨ। ਅਲਬੱਤਾ ਅਮਲੀ ਪੱਖ, ਅਕਸਰ ਇਹ ਮੰਗ ਕਰਦਾ ਹੈ ਕਿ ਫ਼ਰਨੀਚਰ ਨੂੰ ਰੰਗ-ਰੋਗ਼ਨ ਕੀਤਾ ਜਾਵੇ, ਚਾਹੇ ਉਹ ਲੱਕੜੀ ਦਾ ਹੋਵੇ ਜਾਂ ਲੋਹੇ ਦਾ। ਹਰੇ ਅਤੇ ਚਿੱਟੇ ਰੰਗ ਨੂੰ ਛੱਡ ਕੇ, ਰੰਗ-ਰੋਗ਼ਨ ਕੀਤੇ ਫ਼ਰਨੀਚਰ 'ਚੋਂ, ਕਿਸੇ ਵੀ ਹੋਰ ਰੰਗ ਨਾਲ ਤਜਰਬਾ ਕਰਨ ਲਈ ਬਹੁਤ ਹੀ ਪੱਕੇ ਸੁਹਜ-ਸੁਆਦ ਦੀ ਲੋੜ ਹੁੰਦੀ ਹੈ। ਇਹ ਦੋਵੇਂ ਹੀ ਰੰਗ ਸੱਭ ਤੋਂ ਘੱਟ ਅਸੁਖਾਵੇਂ ਹੁੰਦੇ ਹਨ। ਫ਼ਰਨੀਚਰ ਕੁਦਰਤੀ ਜਾਪੇ, ਇਸ ਲਈ ਕੀਤੀ ਬਹੁਤ ਹੀ ਜ਼ਿਆਦ ਸੱਚੀ-ਸੁਹਿਰਦ ਕੋਸ਼ਿਸ਼ ਅਕਸਰ ਉਸਨੂੰ ਕੁਰੂਪ ਤੇ ਨਾਲ ਹੀ ਹਾਸੋ-ਹੀਣਾ ਬਣਾਉਣ ਤੇ ਜਾ ਕੇ ਮੁੱਕਦੀ ਹੈ। ਅਜਿਹੀਆਂ ਬਨਾਵਟਾਂ ਨਾਲੋਂ, ਇੱਕ ਚੰਗਾ ਰੋਗ਼ਨ ਤਰਜੀਹ-ਯੋਗ ਹੁੰਦਾ ਹੈ।

ਅਸੀਂ ਅਸਮਾਨ 'ਤੇ ਆਪਣਾ ਅਧਿਕਾਰ ਸਮਝਣ ਦੇ ਏਨੇ ਜ਼ਿਆਦਾ ਆਦੀ ਹੋ ਗਏ ਹਾਂ ਕਿ ਜਦੋਂ ਵੱਡੀਆਂ-ਵੱਡੀਆਂ ਇਮਾਰਤਾਂ ਜਾਂ ਬਹੁਤ ਹੀ ਜ਼ਿਆਦਾ ਭਰਵੇਂ-ਸੰਘਣੇ ਪੇੜ-ਪੌਦਿਆਂ ਆਦਿ ਨਾਲ ਅਸਮਾਨ ਅੱਖੋਂ ਉਹਲੇ ਜਾਂ ਅਸਪੱਸ਼ਟ ਹੋ ਜਾਂਦਾ ਹੈ, ਤਾਂ ਕਿਧਰੇ ਜਾ ਕੇ ਅਚਨਚੇਤੀ ਸਾਨੂੰ ਇਹ ਇਹਸਾਸ ਹੁੰਦਾ ਹੈ ਕਿ ਬਾਗ਼-ਵਿਉਂਤ ਵਿੱਚ ਅਸਮਾਨ ਦੇ ਰੋਲ ਦੀ ਕਿੰਨੀ ਵੱਡੀ ਅਹਿਮੀਅਤ ਹੈ। ਖੁੱਲ੍ਹੇ ਆਕਾਸ਼ ਵਿੱਚ ਹੋਈ ਕਮੀ ਬਾਗ਼ ਨੂੰ ਆਪਣੇ ਛੋਟੇ ਹੋਣ ਜਾਂ ਸਾਹ-ਘੋਟੂ ਹੋਣ ਦਾ ਇਹਸਾਸ ਪਰਦਾਨ ਕਰਦੀ ਹੈ, ਭਾਵੇਂ ਕਿ ਉਸਦੇ ਰਕਬੇ ਦੇ ਵਰਗ-ਗਜ਼ਾਂ ਦੀ ਗਿਣਤੀ ਵਿਚ ਕੋਈ ਤਬਦੀਲੀ ਨਾ ਵੀ ਹੋਵੇ। ਮੁਸ਼ਕਿਲ ਨਾਲ ਹੀ ਕੋਈ ਬਾਗ਼ਬਾਨ ਏਨਾ ਖ਼ੁਸ਼ਕਿਸਮਤ ਹੋਵੇਗਾ ਕਿ ਉਸ ਦਾ ਬਾਗ਼ ਦੋਮੇਲ ਨਾਲ ਅਭੇਦ ਹੁੰਦਾ ਜਾਪੇ। ਸੱਚ ਮੁੱਚ ਹੀ, ਉਹ ਬਾਗ਼ ਜਿਸ 'ਚੋਂ ਅਸਤ ਹੁੰਦੇ ਸੂਰਜ ਦਾ ਦ੍ਰਿਸ਼ ਸਾਫ਼ ਦਿਖਾਈ ਦਿੰਦਾ ਹੋਵੇ, ਦੂਸਰੇ ਲੱਛਣਾਂ ਤੇ ਖ਼ੂਬੀਆਂ ਦਾ ਘੱਟ ਹੀ ਮੁਥਾਜ ਹੁੰਦਾ ਹੈ ਅਤੇ ਉਸ ਸਮੁੱਚੇ ਸਥਾਨ ਨੂੰ ਇੱਕ ਖੁੱਲ੍ਹਾ-ਵਿਸ਼ਾਲ ਚੌਖਟਾ ਸਮਝਿਆ ਜਾ ਸਕਦਾ ਹੈ, ਸੰਧਿਆ ਦੇ ਆਕਾਸ਼ ਨੂੰ ਉੱਘੜਵੇਂ-ਉੱਭਰਵੇਂ ਰੂਪ ਵਿੱਚ ਦਰਸਾਉਣ-ਵਿਖਾਉਣ ਵਾਲਾ। ਇਸ ਤੋਂ ਇਲਾਵਾ ਨੀਲਾਂਬਰ ਹਮੇਸ਼ਾ ਹੀ ਉਹ ਪਿਛੋਕੜ ਬਣਿਆ ਰਹਿੰਦਾ ਹੈ, ਜਿਸਦੇ ਬਿਲਮੁਕਾਬਲ ਉੱਚੇ-ਉੱਚੇ, ਵੱਡੇ-ਵੱਡੇ ਦਰਖ਼ਤ ਦੇਖੇ ਜਾ ਸਕਦੇ ਹਨ। ਇੱਕ ਖ਼ੁਸ਼-ਨੁਮਾ ਰੁੱਖ ਦਾ ਛਤਰ, ਉਦੋਂ ਬਹੁਤ ਹੀ ਸ਼ੋਭਨੀਕ-ਛਬੀਲਾ ਜਾਪਦਾ ਹੈ, ਜਦੋਂ ਉਸ ਦੇ ਪਿਛੋਕੜ ਵਿੱਚ ਆਕਾਸ਼ ਹੋਵੇ। ਸ਼ੋਖ਼ ਫੁੱਲਾਂ ਦੇ ਰੰਗ, ਅੰਬਰ ਦੀ ਨੀਲੱਤਣ ਦੇ ਵਿਰੋਧ ਵਿੱਚ, ਸੱਭ ਤੋਂ ਵਧੀਆਂ ਅਤੇ ਆਪਣੀ ਸਿਖਰ 'ਤੇ ਜਾਪਦੇ ਹਨ ਅਤੇ ਕੋਮਲ-ਨਫ਼ੀਸ ਪੱਤਿਆਂ ਦੇ ਬਹੁਤ ਵੱਡੇ ਤੇ ਵਿਸ਼ਾਲ-

ਵਸੀਹ ਸ਼ਾਮਿਆਨੇ ਦੀ ਸੁੰਦਰਤਾ ਤਾਂ ਉਦੋਂ ਵਰਣਨ ਤੋਂ ਬਾਹਰ ਹੁੰਦੀ ਹੈ, ਜਦੋਂ ਉਸਨੂੰ ਹੇਠੋਂ ਵੇਖਿਆ ਜਾਵੇ। ਅਜਿਹਾ ਉੱਪਰ, ਅਸਮਾਨ ਦੀ ਡੂੰਘਾਈ ਦੇ ਕਾਰਨ ਹੁੰਦਾ ਹੈ।

ਅਲਬੱਤਾ ਇਹ ਗੱਲ ਵੀ ਸੱਚ ਹੈ ਕਿ ਅਸਮਾਨ ਤਾਂ 'ਹਮੇਸ਼ਾ ਉਥੇ' ਹੁੰਦਾ ਹੀ ਹੈ, ਪਰ ਉਸਦੀ ਮੌਜੂਦਗੀ ਦੀ ਥੋੜ੍ਹੀ ਕੁ ਵਾਧੂ ਚੇਤਨਾ ਨਾਲ, ਉਸ ਦੀ ਬਾਗ਼ ਨੂੰ ਖੁੱਲ੍ਹ ਤੇ ਖੁੱਲ੍ਹੇਪਨ ਦਾ ਵਧੇਰੇ ਇਹਸਾਸ ਪਰਦਾਨ ਕਰਨ ਲਈ ਸੋਚੀ-ਸਮਝੀ ਵਰਤੋਂ ਕਰਨੀ ਸੰਭਵ ਹੈ।

## ਆਭਾ ਅਤੇ ਰੰਗ

ਬਹੁਤ ਸਾਰੇ ਬਾਗ਼ਬਾਨਾਂ ਨੂੰ ਪੇੜ-ਪੌਦਿਆਂ ਦੇ, ਵੱਧ-ਤੋਂ-ਵੱਧ ਸੰਭਵ ਨਮੂਨੇ ਸਾਰੇ ਹੀ ਉਪਲੱਬਧ ਰੰਗਾਂ ਵਿਚ ਇਕੱਤਰ ਕਰਨ ਦਾ ਖ਼ਬਤ ਹੁੰਦਾ ਹੈ ਅਤੇ ਇੱਕ ਉਤਸੁਕ ਬਾਗ਼ਬਾਨੀ-ਮਾਹਿਰ ਦੀਆਂ ਅਜਿਹੀਆਂ ਬਹੁ-ਪੱਖੀ ਤੇ ਤੀਰਬਰ ਰੀਝਾਂ ਨੂੰ ਖੁੱਲ੍ਹ ਖੇਡਣ ਦੀ ਆਗਿਆ ਦੇਣ ਤੋਂ ਇਨਕਾਰ ਕਰਨਾ ਅੱਤਿਆਚਾਰ ਜਾਪਦਾ ਹੈ। ਵੱਡੇ-ਵੱਡੇ ਬਾਗ਼ਾਂ ਜਾਂ ਪਬਲਿਕ ਪਾਰਕਾਂ ਵਿੱਚ ਇਸ ਗੱਲ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ ਕਿ ਇੱਕੋ ਜਿਹੇ ਤੇ ਵਿਰੋਧੀ ਰੰਗਾਂ-ਰੂਪਾਂ ਦਾ ਸਾਵਧਾਨੀ ਨਾਲ ਇੱਕ-ਥਾਂ ਸੰਗ੍ਰਹਿਣ ਜਾਨਦਾਰ ਤੇ ਦੀਦਨੀ ਪਰਭਾਵ ਪੈਦਾ ਕਰ ਸਕਦਾ ਹੈ। ਭਾਰਤ ਵਿਚ ਬਾਗ਼ਬਾਨ ਅਕਸਰ, ਵਾਰਸ਼ਿਕ ਪੌਦੇ ਲਾਉਣ ਵਿੱਚ, ਇਸ ਤਰ੍ਹਾਂ ਰੰਗਾਂ ਨਾਲ ਖਿਲਵਾੜ ਕਰਦੇ ਹਨ। ਕਰੀਮ-ਰੰਗੇ ਫ਼ਲੈਕਸ ਦੀ ਕਿਆਰੀ ਦੇ ਐਨ ਸਾਹਮਣੇ ਕਿਰਮਚੀ ਫ਼ਲੈਕਸ ਦੀ ਕਿਆਰੀ ਇੱਕ ਅਜਿਹੀ ਕਿਸਮ ਦੀ ਜੁਗਤ ਹੈ, ਜੋ ਆਮ ਤੌਰ 'ਤੇ ਸਾਡੇ ਬਾਗ਼ਬਾਨਾਂ ਦੇ ਦਿਮਾਗ਼ ਵਿਚ ਦਾਖ਼ਲ ਹੁੰਦੀ ਹੈ।

ਜਿਹੜੀ ਗੱਲ ਬਹੁਤ ਹੀ ਨਾਯਾਬ ਹੈ, ਉਹ ਹੈ, ਫੁੱਲਾਂ ਵਾਲੇ ਰੁੱਖਾਂ ਅਤੇ ਝਾੜੀਆਂ ਨੂੰ ਕੁਝ ਇਸ ਤਰ੍ਹਾਂ ਲਾਏ ਵੇਖਣਾ ਕਿ ਉਹਨਾਂ ਦੇ ਰੰਗ ਵੱਧ-ਤੋਂ-ਵੱਧ ਖਿੜ ਕੇ, ਉੱਭਰ-ਉੱਘੜ ਕੇ ਸਾਹਮਣੇ ਆਉਣ। ਭਾਰਤ ਦੇ ਫੁੱਲਾਂ ਵਾਲੇ ਰੁੱਖ ਮੈਨੂੰ ਮੋਟੇ ਤੌਰ 'ਤੇ ਦੋ ਰੰਗ-ਵਰਗਾਂ ਹੇਠ ਆਉਂਦੇ ਜਾਪਦੇ ਹਨ-ਸ਼ੋਖ਼ ਗੂੜ੍ਹੇ ਰੰਗਾਂ ਵਾਲਾ ਵਰਗ, ਜਿਸ ਵਿੱਚ ਲਾਲ ਰੰਗ ਦੇ ਫੁੱਲਾਂ ਵਾਲੇ ਲੱਗ-ਭਗ ਸਾਰੇ ਹੀ ਰੁੱਖ (ਗੁੱਲ ਮੋਹਰ, ਸਿੰਮਲ, ਮੰਦਾਰ, ਸਟੱਰਕੂਲੀਏ ਆਦਿ) ਆ ਜਾਂਦੇ ਹਨ, ਅਤੇ ਕੋਮਲ-ਮੱਧਮ ਰੰਗਾਂ ਵਾਲਾ ਵਰਗ, ਜਿਸ ਵਿੱਚ ਬਾਕੀ ਦੇ ਲੱਗ-ਭਗ ਸਾਰੇ ਹੀ ਰੁੱਖ (ਗੁਲਾਬੀ ਕੇਸ਼ੀਏ, ਹਲਕੀ ਨੀਲੀ ਗੁੱਲਮੋਹਰ, ਗੁਲਾਬੀ ਕਚਨਾਰ ਅਤੇ ਜਰੁਲ ਆਦਿ) ਅਤੇ ਪੀਲੇ ਤੇ ਚਿੱਟੇ ਫੁੱਲਾਂ ਵਾਲੇ ਰੁੱਖ ਆ ਜਾਂਦੇ ਹਨ। ਇਹਨਾਂ ਅਰਥਾਂ ਵਿੱਚ ਸੋਚਿਆਂ, ਗੁਲਾਬੀ ਤੇ ਕਾਸ਼ਨੀ ਰੰਗ ਦੇ ਫੁੱਲਾਂ ਦੀਆਂ ਵੱਡੀਆਂ-ਵੱਡੀਆਂ ਕਿਆਰੀਆਂ ਵਾਲਾ ਬਾਗ਼, ਜਾਂ ਫਿਰ ਵੱਖ-ਵੱਖ ਰੰਗਾਂ ਦੇ ਲਾਲ ਫੁੱਲਾਂ, ਜਿਹਨਾਂ ਦੇ ਵਿਚ-ਵਿਚਾਲੇ ਕਿਧਰੇ-ਕਿਧਰੇ ਚਿੱਟੇ ਫੁੱਲਾਂ ਦੀਆਂ ਟੁਕੜੀਆਂ ਹੋਣ, ਵਾਲਾ ਬਾਗ਼ ਕਾਇਮ ਕਰਨਾ ਸੰਭਵ ਹੈ। ਇੱਕ ਅਮਲੀ ਔਖ ਇਹ ਹੈ ਕਿ ਚੂੰਕਿ ਮੈਦਾਨਾਂ ਵਿੱਚ ਮੌਸਮ ਇਕਦਮ ਬਦਲਦੇ ਰਹਿੰਦੇ ਹਨ ਅਤੇ ਸਮ-ਤਾਪ ਵਾਲੇ ਇਲਾਕਿਆਂ ਦੇ ਮੁਕਾਬਲੇ 'ਤੇ ਘੱਟ ਟਿਕਵੇਂ ਤੇ ਘੱਟ ਨਿਸ਼ਚਿਤ ਹੁੰਦੇ ਹਨ, ਇਸ ਲਈ ਪੌਦਿਆਂ ਨੂੰ ਫੁੱਲ-ਫੁਲਾਕਾ ਪੈਣ ਦਾ ਸਮਾਂ, ਹਮੇਸ਼ਾ ਹੀ ਅੱਗੇ-ਪਿੱਛੇ ਹੁੰਦਾ ਰਹਿੰਦਾ ਹੈ। ਜੇ ਦੋ ਕਿਸਮਾਂ ਦੇ ਫੁੱਲ ਇਸ ਆਸ ਨਾਲ ਇੱਕ-ਦੂਸਰੇ

ਦੇ ਐਨ ਨੇੜੇ-ਨੇੜੇ ਲਾਏ ਗਏ ਹੋਣ, ਕਿ ਉਹਨਾਂ ਨੂੰ ਫੁੱਲ ਇਕੱਠੇ ਹੀ ਖਿੜਨਗੇ, ਤਾਂ ਇਹ ਸੰਭਵ ਹੈ ਕਿ ਹਰ ਸਾਲ ਹੀ ਉਹਨਾਂ ਦਾ ਫੁੱਲ-ਖੇੜਾ, ਕੁੱਝ ਦਿਨ ਅੱਗੇ-ਪਿੱਛੇ ਹੋ ਜਾਵੇ। ਉਹਨਾਂ ਵਿਚੋਂ ਕੋਈ ਬਹੁਤ ਅਗੇਤੇ ਜਾਂ ਬਹੁਤ ਹੀ ਪਛੇਤੇ ਵੀ ਖਿੜ ਸਕਦੇ ਹਨ।

ਕਈ ਵਾਰੀ ਇਹ ਸਮਝ ਲਿਆ ਜਾਂਦਾ ਹੈ ਕਿ ਜੇ ਕਿਸੇ ਬਾਗ਼ ਨੂੰ ਕੋਈ ਵੱਧ-ਤੋਂ ਵੱਧ ਪਰਸੰਸਾ ਮਿਲ ਸਕਦੀ ਹੈ, ਤਾਂ ਉਹ ਹੈ, "ਰੰਗਾਂ ਦੀ ਭਰਮਾਰ ਜਾਂ ਲੁੱਟ", ਅਤੇ ਸੱਚ-ਮੁੱਚ ਹੀ ਕੁੱਝ ਚਿਰ ਲਈ ਤਾਂ ਰੰਗਾਂ ਦੀ ਇਹ ਲੁੱਟ ਬੜੀ ਹੀ ਸਜੀਵ ਤੇ ਉਤਸੁਕਤਾਜਨਕ ਹੁੰਦੀ ਹੈ ਅਤੇ ਇੰਜ ਜਾਪਦਾ ਹੈ ਜਿਵੇਂ ਵੱਖ-ਵੱਖ ਤਰ੍ਹਾਂ ਦੇ ਰੰਗ, ਦਰਸ਼ਕ ਦੀਆਂ ਅੱਖਾਂ ਨੂੰ ਆਪਣੀ ਆਪਣੀ ਵਲ ਆਕਰਸ਼ਿਤ ਕਰਨ ਵਾਸਤੇ ਇੱਕ-ਦੂਸਰੇ ਨਾਲ ਜ਼ੋਰਦਾਰ ਬੁਰਦ ਲਾ ਰਹੇ ਹੋਣ, ਜਿਸ ਦੇ ਫਲਸਰੂਪ ਬਾਗ਼ ਦੀ ਸੁਹਜਾਤਮਕ ਸੁੰਦਰਤਾ ਪਿਛੋਕੜ ਵਿੱਚ ਚਲੀ ਜ਼ਾਂਦੀ ਹੈ ਅਤੇ ਗੁੰਮ-ਗੁਆਚ ਹੀ ਜਾਂਦੀ ਹੈ। ਖ਼ੁਸ਼-ਕਿਸਮਤੀ ਨੂੰ, ਰੰਗਾਂ ਦੀ ਇਹ ਭਰਮਾਰ, ਸ਼ਾਇਦ, ਕਦੇ ਵੀ ਬਹੁਤ ਚਿਰ ਨਹੀਂ ਰਹਿੰਦੀ; ਮੌਸਮ ਬਦਲਦਾ ਹੈ ਅਤੇ ਮੌਸਮੀ ਫੁੱਲ ਮੁਰਝਾ ਜਾਂਦੇ ਹਨ ਅਤੇ ਬਾਗ਼ ਦੀ, ਹਜ਼ਾਰਾਂ ਹੀ ਹਰੇ-ਪੀਲੇ ਰੰਗਾਂ-ਰੂਪਾਂ ਵਾਲੀ, ਲੰਮੇ ਸਮੇਂ ਦੀ ਪੁਰ-ਸਕੂਨ ਦਿੱਖ ਮੁੜ ਪਰਤ ਆਉਂਦੀ ਹੈ।

ਇਹ ਸਥਾਈ ਹਰੇ ਰੰਗ ਹੀ, ਇੱਕ ਅਜਿਹੀ ਟਿਕਣ-ਹਾਰ ਤੇ ਪਾਏਦਾਰ ਪਿੱਠ-ਭੂਮੀ ਬਣਦੇ ਹਨ, ਜਿਹਨਾਂ ਦੇ ਬਿਲਮੁਕਾਬਲ ਇੱਕ ਕਲਾਕਾਰ ਬਾਗ਼ਬਾਨ ਨੂੰ ਆਪਣੀ ਰੰਗ-ਜੁਗਤ ਸਿਰਜਣੀ-ਵਿਉਂਤਣੀ ਹੁੰਦੀ ਹੈ। ਇਸ ਹੈਰਾਨ-ਕੁਨ ਪਿਛੋਕੜ ਵਿੱਚ ਰੰਗ ਦਾ ਇੱਕ ਛੋਟਾ ਜਿਹਾ ਸਥਾਨ, ਇੱਕ ਨਿੱਕਾ ਜਿਹਾ ਟੁਕੜਾ ਵੀ ਬਹੁਤ ਉੱਭਰਵਾਂ-ਉੱਘੜਵਾਂ ਪ੍ਰਤੀਤ ਹੁੰਦਾ ਹੈ ਅਤੇ ਉਸਦੇ ਮੁੱਲ ਵਿੱਚ ਕਿਤੇ ਵਧੇਰੇ ਵਾਧਾ ਹੋਇਆ ਜਾਪਦਾ ਹੈ, ਜਿਵੇਂ ਕਿ ਕਿਸੇ ਖ਼ੂਬਸੂਰਤ ਤੇ ਅਮੀਰ ਜੜਤ ਵਿੱਚ, ਇੱਕ ਇਕੱਲਾ ਜਵਾਹਰ ਜੜਿਆ ਹੋਇਆ ਹੋਵੇ। ਬਹੁਤ ਸਾਰੇ ਹਰੇ ਰੰਗਾਂ ਦੀ, ਪੈਰਾਂ ਤਲੇ, ਅੱਖ-ਪੱਧਰ 'ਤੇ ਅਤੇ ਸਿਰ ਦੇ ਉੱਪਰ ਬੇਹੱਦ ਲਾਡ-ਪਿਆਰ ਨਾਲ ਸਿਰਜੀ ਪਿੱਠ-ਭੂਮੀ, ਰੰਗ ਦੇ ਹਰੇਕ ਛੋਟੇ ਤੋਂ ਛੋਟੇ ਟੁਕੜੇ ਦੀ ਸੁੰਦਰਤਾ ਵਿੱਚ ਬਹੁਤ ਜ਼ਿਆਦਾ ਵਾਧਾ ਕਰ ਦਿੰਦੀ ਹੈ, ਇੰਜ ਕਿ ਹਰ ਇੱਕ ਫੁੱਲ ਨੂੰ ਉਸ ਦਾ ਪੂਰਾ-ਪੂਰਾ ਹਕ ਮਿਲਦਾ ਹੈ।

ਇਸ ਦਾ ਉਲਟ ਵੀ ਸੱਚ ਹੈ। ਜੇ ਤੁਸੀਂ ਰੰਗਾਂ ਦੀ ਸੱਭ ਤੋਂ ਵੱਧ 'ਭਰਮਾਰ ਵਾਲੀ' ਕਿਆਰੀ ਨੰਗ-ਮੁਨੰਗੀ ਪਿੱਠ-ਭੂਮੀ ਵਿੱਚ, ਕਿਸੇ ਧੂੜ-ਮਿੱਟੀ ਵਾਲੇ ਸਥਾਨ 'ਤੇ ਲਾਵੋਗੇ, ਤਾਂ ਪਰਭਾਵ ਨਿਰੋਲ ਰੋਲ-ਘਚੋਲੇ ਤੇ ਗੜ-ਬੜ ਦਾ ਪਵੇਗਾ।

ਕੁੱਝ ਬਹੁਤ ਹੀ ਵਧੀਆ ਬਾਗ਼, ਨਿਸ਼ਚਿਤ ਤੇ ਵੇਰਵੇ-ਪੂਰਨ ਰੰਗ-ਯੋਜਨਾਵਾਂ ਸਿਰਜਣ ਵਿੱਚ ਸਫ਼ਲ ਹੋ ਜਾਂਦੇ ਹਨ ਅਤੇ ਸ਼ਾਇਦ ਇਸ ਸਿਲਸਿਲੇ 'ਚ ਸੱਭ ਤੋਂ ਵੱਧ ਜਾਤਾ-ਪਛਾਤਾ ਹੈ, ਇੰਗਲੈਂਡ ਵਿੱਚ, ਸਿਸਿੰਗਹੱਰਸਟ ਕੈਸਲ ਵਿਖੇ, ਪਰਸਿੱਧ 'ਸਫ਼ੇਦ ਬਾਗ਼'। ਇਹ ਬਾਗ਼ ਕਈ ਕਿਸਮਾਂ ਦੇ ਅਜਿਹੇ ਚਿੱਟੇ-ਹਲਕੇ, ਕਿਨਾਰੀਦਾਰ ਚਿੱਟੇ ਫੁੱਲਾਂ ਦੀ ਰਚਨਾ ਹੈ, ਜੋ ਕਿ ਹੋਰ ਚਿੱਟੇ ਤੇ ਲੱਗ-ਭਗ ਚਿੱਟੇ ਫੁੱਲਾਂ ਦੀਆਂ ਭਾਰੀਆਂ-ਸੰਘਣੀਆਂ ਬਣਤਾਂ ਵਿੱਚ ਤੱਜ਼ਾਦ ਪੈਦਾ ਕਰਦੇ ਹਨ। ਪਰਭਾਵ ਬਹੁਤ ਹੀ ਸਾਫ਼-ਸਵੱਛ ਤੇ ਸ਼ੋਭਨੀਕ ਹੁੰਦਾ ਹੈ ਅਤੇ ਅਨੇਕਾਂ ਰੰਗਾਂ ਦੀ ਆਮ ਕਿਆਰੀ, ਰੰਗਾਂ ਦੇ ਆਪਸੀ ਵਿਰੋਧ ਤੇ ਤੁਲਨਾ ਸਦਕਾ, ਬਹੁਤ ਹੀ ਸ਼ਾਨਦਾਰ ਪ੍ਰਤੀਤ ਹੁੰਦੀ ਹੈ। ਇੱਕ ਹੋਰ ਬਾਗ਼ ਜੋ ਅਦੁੱਤੀ ਤੌਰ 'ਤੇ

ਕਾਮਯਾਬ ਹੈ, ਆਪਣਾ ਧਿਆਨ ਨਿਰੋਲ ਪੀਲੇ ਰੰਗ 'ਤੇ ਹੀ ਕੇਂਦਰਿਤ ਕਰਦਾ ਹੈ। ਇਹ ਬਾਗ਼ ਨਾ ਸਿਰਫ਼ ਬਾਗ਼ਬਾਨ ਦੇ ਸੁਹਜ-ਸੁਆਦ ਨੂੰ ਹੀ ਦਰਸਾਉਂਦਾ ਹੈ, ਸਗੋਂ ਉਸਦੇ ਬਾਗ਼ਬਾਨੀ ਦੇ ਗਿਆਨ ਨੂੰ ਵੀ। ਪੀਲੇ ਫੁੱਲਾਂ ਵਾਲੇ ਬਹੁਤ ਸਾਰੇ ਪੌਦੇ ਇਕੱਤਰ ਕਰਨਾ ਤਾਂ ਔਖਾ ਨਹੀਂ, ਔਖੀ ਗੱਲ ਇਹ ਪੱਕ ਕਰਨਾ ਹੈ ਕਿ ਉਹ ਸਾਰੇ ਐਨ ਇਕੋ ਹੀ ਸਮੇਂ ਖਿੜਨਗੇ। ਇਹ ਕੰਮ ਵਧੇਰੇ ਆਸਾਨ ਹੋ ਜਾਂਦਾ, ਜੇ ਵਧੇਰੇ ਭਰੋਸੇ-ਯੋਗ ਅਤੇ ਤਜਰਬਾਕਾਰ ਪੌਦ-ਜ਼ਖ਼ੀਰੇ ਹੁੰਦੇ। ਅਸੀਂ ਸ਼ੌਕੀਆ ਬਾਗ਼ਬਾਨੀ ਕਰਨ ਵਾਲੇ ਭਾਰਤ ਵਿੱਚ ਚੰਗੇ ਜ਼ਖ਼ੀਰਿਆਂ ਦੀ ਥੁੜ੍ਹ ਅਤੇ ਬਾਗ਼ਬਾਨੀ ਵਿੱਚ ਪੇਸ਼ ਆਉਣ ਵਾਲੀਆਂ ਬਹੁਤ ਸਾਰੀਆਂ ਔਕੜਾਂ ਨੂੰ ਕਸੂਰਵਾਰ ਠਹਿਰਉਂਦੇ ਹਾਂ। ਪਰ ਇਹ ਆਖਣ ਪਿੱਛੋਂ, ਮੈਂ ਇਹ ਵੀ ਆਖਣਾ ਚਾਹਵਾਂਗੀ ਕਿ ਮੈਂ ਅਕਸਰ ਇਹ ਵੇਖਿਆ ਹੈ ਕਿ ਬਗ਼ੈਰ ਵਿਉਂਤ ਬਣਾਏ ਹੀ, ਮੈਂ ਇੱਕੋ ਹੀ ਤਰ੍ਹਾਂ ਦੇ ਰੰਗ ਦੇ ਬਹੁਤ ਸਾਰੀਆਂ ਕਿਸਮਾਂ ਦੇ ਫੁੱਲ, ਇੱਕੋ ਹੀ ਸਮੇਂ ਖਿੜਾ ਕੇ ਵੇਖੇ ਹਨ। ਜਿੱਥੋਂ ਤੱਕ ਮੇਰਾ ਤੁਅੱਲਕ ਹੈ, ਇਹ ਨਿਰੋਲ ਇੱਤਫ਼ਾਕ ਦੀ ਹੀ ਗੱਲ ਹੈ, ਪਰ ਮੈਂ ਹੈਰਾਨ ਹਾਂ ਕਿ ਕੋਈ ਅਜਿਹਾ ਕੁਦਰਤੀ ਕਾਨੂੰਨ ਹੈ, ਜੋ ਇਸ ਨੂੰ ਉਤਸ਼ਾਹਿਤ ਕਰਦਾ ਹੈ?

ਇੱਕ ਭਾਰਤੀ ਬਾਗ਼ ਵਿੱਚ, ਜਿੱਥੇ ਰੰਗ-ਯੋਜਨਾਵਾਂ ਦੀ ਬਿੱਲਕੁਲ ਸਹੀ-ਸਹੀ ਵਿਉਂਤ ਬਣਾਉਣੀ ਬਹੁਤ ਹੀ ਮੁਸ਼ਕਿਲ ਹੈ, ਉਥੇ ਨਾਲ ਹੀ, ਕਿਸੇ ਬਾਗ਼ ਦੇ ਰੰਗ-ਨਮੂਨੇ ਨੂੰ ਮਤਵਾਤਰ ਮਨ ਵਿੱਚ ਰੱਖਣਾ ਵੀ ਜ਼ਰੂਰੀ ਹੈ ਅਤੇ ਕੁਝ ਕੁ ਮੋਟੇ-ਮੋਟੇ ਸਾਧਾਰਨੀਕਰਣ ਅਜਿਹੇ ਹਨ, ਜਿਹਨਾਂ ਨੂੰ ਚੇਤੇ ਰੱਖਣਾ ਉੱਚਿਤ ਹੀ ਹੈ।

ਪਹਿਲੀ ਗੱਲ ਤਾਂ ਇਹ ਹੈ ਕਿ ਇਕੋ ਰੰਗ ਦੇ ਬਹੁਤ ਸਾਰੇ ਸਮੂਹ, ਬਿਨਾਂ ਸੋਚੇ-ਸਮਝੇ ਰਲਾ-ਮਿਲਾ ਕੇ ਲਾਏ ਫੁੱਲਾਂ ਨਾਲੋਂ ਵਧੇਰੇ ਕਾਰਗਰ ਹੁੰਦੇ ਹਨ। ਕੁੱਝ ਇੱਕ ਰੰਗਾਂ ਨੂੰ ਬਿਨਾਂ ਭਿੰਨ-ਭੇਦ ਦੇ ਇਕੱਠਾ ਕਰ ਲੈਣਾ- ਵੱਖ-ਵੱਖ ਰੰਗਾਂ ਦੇ ਜ਼ੀਨੀਏ ਦੀ ਇੱਕ ਕਿਆਰੀ ਦੀ ਜ਼ਰਾ ਕਲਪਨਾ ਕਰੋ- ਉਹ ਇੱਕ ਦੂਸਰੇ ਦੇ ਪਰਭਾਵ ਨੂੰ ਕੱਟਦੇ ਜਾਂ ਜ਼ਾਇਲ ਕਰਦੇ ਜਾਪਦੇ ਹਨ। ਰੰਗ ਕੁਝ ਇਸ ਤਰ੍ਹਾਂ ਰਲਾਉਣੇ ਮਿਲਾਉਣੇ ਚਾਹੀਦੇ ਹਨ ਕਿ ਇੱਕ ਮੁੱਖ ਰੰਗ ਹੋਵੇ ਅਤੇ ਇੱਕ ਜਾਂ ਦੋ ਸਹਾਇਕ ਰੰਗ ਹੋਣ। ਅਤੇ ਉਹ ਬਰਾਬਰ-ਬਰਾਬਰ ਨਹੀਂ ਮਿਲਾਉਣੇ ਚਾਹੀਦੇ। ਅਲਬੱਤਾ, ਚਿੱਟੇ ਫੁੱਲ, ਖ਼ਾਸ ਕਰਕੇ ਹਲਕੇ, ਛੋਟੇ-ਛੋਟੇ, ਸ਼ੋਖ਼ ਰੰਗਾਂ ਦੀਆਂ ਵੱਡੀਆਂ ਵੱਡੀਆਂ ਕਿਆਰੀਆਂ ਨਾਲ ਬਹੁਤ ਹੀ ਖ਼ੂਬਸੂਰਤੀ ਨਾਲ, ਪ੍ਰਤਿ-ਸੰਤੁਲਨ ਪੈਦਾ ਕਰਦੇ ਹਨ। ਅਤੇ ਫਿਰ, ਰੰਗ ਦੇ ਇੱਕ ਵੱਡੇ ਟੁਕੜੇ ਦੀ ਸੁੰਦਰਤਾ ਵਿੱਚ ਹੋਰ ਵੀ ਵਾਧਾ ਹੋ ਜਾਂਦਾ ਹੈ, ਜੇਕਰ ਉਹੀ ਰੰਗ, ਕਿਸੇ ਹੋਰ ਥਾਂ ਤੇ, ਛੁਟੇਰੀ ਮਿਕਦਾਰ ਵਿੱਚ ਪ੍ਰਤਿਬਿੰਬਤ ਕੀਤਾ ਜਾਵੇ।

ਵਧੇਰੇ ਚੇਤਨ ਬਾਗ਼ਬਾਨੀ ਮਾਹਿਰ ਨਵੇਂ-ਨਵੇਂ ਰੰਗ, ਨਵੀਂ-ਨਵੀਂ ਭਾਹ ਤੇ ਉਹਨਾਂ ਫੁੱਲਾਂ ਦਾ ਚੰਗਾ ਵੱਡਾ ਸੰਗ੍ਰਹਿ ਇਕੱਠਾ ਕਰ ਲੈਂਦੇ ਹਨ, ਜੋ ਮਾਹਿਰ ਉਤਪੰਨ ਕਰਦੇ ਹਨ ਤੇ ਜਿਹਨਾਂ ਦਾ ਕਿ ਉਹ ਬਕਾਇਦਾ ਸਮੇਂ-ਸਮੇਂ ਐਲਾਨ ਕਰਦੇ ਰਹਿੰਦੇ ਹਨ। ਤਰ੍ਹਾਦਾਰ ਬਾਗ਼ਬਾਨੀ ਵਿੱਚ ਆਖ਼ਰੀ ਲਫ਼ਜ਼ ਹੈ, ਨੀਲਾ ਗੁਲਾਬ, ਜਾਂ ਫਿਰ ਸੱਚ ਆਖਣਾ ਹੋਵੇ, ਤਾ ਬੈਂਗਣੀ ਸਫ਼ੇਦ ਗੁਲਾਬ। ਪਰ ਕੀ ਇਹ ਮੱਧਮ-ਮੱਠਾ ਰੰਗ, ਦਰ ਹਕੀਕਤ ਸਾਫ਼-ਸੁਥਰੇ ਮਿਆਰੀ ਲਾਲ, ਗੁਲਾਬੀ ਤੇ ਪੀਲੇ ਜ਼ਰਦ ਰੰਗਾਂ ਨਾਲੋਂ ਵਧੇਰੇ ਮਨ-ਭਾਉਂਦਾ ਹੈ? ਬੋਗੇਨਵਿਲੀਆ ਦੇ ਸ਼ੈਦਾਈ ਵੀ , ਅਸਪੱਸ਼ਟ-ਅਨਿਸ਼ਚਿਤ ਭਾਹ ਦੀਆਂ ਨਵੀਆਂ

ਦੋਗਲੀਆਂ ਕਿਸਮਾਂ ਦਾ ਪਿੱਛਾ ਕਰਨ ਵਿੱਚ ਰੁੱਝੇ ਹੋਏ ਹਨ, ਭਾਵੇਂ ਕਿ ਮੈਨੂੰ ਤਾਂ ਇਹ ਜਾਪਦਾ ਹੈ ਕਿ ਸੱਭ ਤੋਂ ਖ਼ੂਬਸੂਰਤ ਫੁੱਲ, ਪੁਰਾਣੀਆਂ ਜਾਣੀਆਂ-ਪਛਾਣੀਆਂ ਕਿਸਮਾਂ ਦੇ ਹੀ ਹਨ।

ਬਾਗ਼-ਕਲਾਕਾਰ ਲਈ ਰੰਗ ਨਾਲ ਖੇਡ-ਖਿਲਵਾੜ ਕਰਨ ਲਈ, ਸੱਭ ਤੋਂ ਸੌਖੀ ਤੇ ਸਾਫ਼-ਸਪੱਸ਼ਟ ਥਾਂ ਹੈ, ਵਾਰਸ਼ਿਕ ਫੁੱਲਾਂ ਦੀ ਕਿਆਰੀ। ਜੇ ਉਸਨੂੰ ਬੀਜਾਂ ਦੇ ਭਰੋਸੇ-ਯੋਗ ਪੈਕਿਟ ਪ੍ਰਾਪਤ ਹੋ ਸਕਣ ਤਾਂ ਉਹ ਰੰਗਾਂ ਦੇ ਨਮੂਨੇ ਸਿਰਜ ਕੇ, ਸਾਲ-ਬ-ਸਾਲ ਆਪਣੀ ਰੰਗ-ਯੋਜਨਾ ਵਿਚ ਤਬਦੀਲੀ ਕਰ ਕੇ, ਅਤੇ ਆਪਣੇ ਮਨ ਦੇ ਰੌਅ ਦੇ ਮੁਤਾਬਿਕ, ਉਸ ਨੂੰ ਸ਼ੋਖ਼, ਉੱਘੜਵਾਂ-ਲਹਿਰਦਾਰ, ਮੱਠਾ-ਮੱਧਮ, ਅਤੇ ਛਬੀਲਾ-ਸ਼ੋਭਨੀਕ ਬਣਾ ਕੇ, ਆਪਣਾ ਮਨ ਖ਼ੁਸ਼ ਕਰ ਸਕਦਾ ਹੈ, ਭਾਵੇਂ ਕਿ ਉਪਲੱਬਧ ਬੀਜਾਂ ਦੀ ਗ਼ੈਰ-ਭਰੋਸੇ ਯੋਗਤਾ ਅਜਿਹੀਆਂ ਸਾਰੀਆਂ ਆਸਾਂ-ਆਕਾਂ ਖਿਆਵਾਂ ਦੇ ਰਾਹ ਵਿੱਚ ਬਹੁਤ ਵੱਡੀ ਰੁਕਾਵਟ ਬਣ ਸਕਦੀ ਹੈ।

ਜ਼ਮੀਨੀ ਆਵਰਨ ਦੀਆਂ ਬਹੁਤ ਸਾਰੀਆਂ ਉਪਲੱਬਧ ਕਿਸਮਾਂ ਦੀ ਵਰਤੋਂ ਕਰ ਕੇ, ਬਾਗ਼ ਨੂੰ ਬਹੁਤ ਹੀ ਸੂਖਮ, ਭਾਵੇਂ ਕਿ ਗ਼ੈਰ-ਨਾਟਕੀ ਰੰਗ ਪਰਦਾਨ ਕਰਨਾ ਸੰਭਵ ਹੈ। ਇਹਨਾਂ ਵਿੱਚ ਬਹੁਤ ਸਾਰੇ, ਧਾਰੀਦਾਰ ਤੇ ਮੱਠੇ-ਮੱਧਮ ਰੰਗਾਂ ਦੇ ਰੰਗੀਨ ਪੱਤਿਆਂ ਵਾਲੇ ਪੌਦੇ, ਜੋ ਘੁਮੱਕੜ ਯਹੂਦੀ ਦੇ ਜਾਤੀਗਤ ਨਾਂ ਅਧੀਨ ਆਉਂਦੇ ਹਨ, ਛਾਂ ਦਾ ਮੁਕਾਬਲਾ ਕਰਨ ਵਾਲੇ ਹੁੰਦੇ ਹਨ ਅਤੇ ਬੜੀ ਤਤਪਰਤਾ ਨਾਲ ਇਧਰ-ਉਧਰ ਫੈਲ ਜਾਂਦੇ ਹਨ ਅਤੇ ਛਾਂਦਾਰ ਖੂੰਜਿਆਂ 'ਤੇ ਛਾ ਜਾਂਦੇ ਹਨ ਤੇ ਉਹਨਾਂ ਨੂੰ ਢੱਕ ਲੈਂਦੇ ਹਨ। ਚਿੱਟੇ ਹਰੇ, ਬੱਗੇ-ਵੈਂਗਣੀ, ਨੀਲੇ ਅਤੇ ਧੌਲੇ-ਗੁਲਾਬੀ ਰੰਗਾਂ ਦੀਆਂ ਵੱਖ-ਵੱਖ ਭਾੱਹਾਂ, ਪੌਦਿਆਂ ਨੂੰ ਮਿਲਣ ਵਾਲੀ ਰੌਸ਼ਨੀ ਦੇ ਮੁਤਾਬਿਕ ਵਧੇਰੇ ਸ਼ੋਖ਼ ਜਾਂ ਹਲਕੀਆਂ ਹੋ ਜਾਣਗੀਆਂ। ਜ਼ਮੀਨ ਨੂੰ ਗਲਵੱਕੜੀ ਪਾਉਣ ਵਾਲੇ ਇਹ ਪੌਦੇ, ਜੋ ਰੁੱਖਾਂ ਦੇ ਥੱਲੇ, ਜਾਂ ਲਾੱਨ ਦੇ ਕਿਨਾਰਿਆਂ ਦੇ ਨਾਲ-ਨਾਲ ਐਵੇਂ ਇਧਰ-ਉਧਰ ਫੈਲੇ-ਪੱਸਰੇ ਹੋਏ ਹੁੰਦੇ ਹਨ, ਰੂਪ-ਰੇਖਾ ਦੀਆਂ ਸਖ਼ਤ ਰੇਖਾਵਾਂ ਨੂੰ, ਕੋਮਲ ਬਣਾ ਦੇਣਗੇ, ਅਤੇ ਜ਼ਮੀਨੀ ਪੱਧਰ 'ਤੇ, ਲਚਕਤਾ ਵਾਲੀ ਦਿਲਚਸਪ ਬਣਤ ਸਿਰਜ ਦੇਣਗੇ। ਸੱਭ ਤੋਂ ਵੱਧ, ਉਹ ਭੂਮੀ-ਪੱਧਰ'ਤੇ, ਰੰਗੀਨ ਬਣਤ ਨਮੂਨੇ ਨੂੰ ਸੂਖਮ ਵੰਨ-ਸੁਵੰਨਤਾ ਪਰਦਾਨ ਕਰਦੇ ਹਨ, ਜੋ ਕਿ ਜੜ੍ਹ-ਸਾਮੱਗਰੀ ਦੀ ਵਰਤੋਂ ਤੋਂ ਬਗ਼ੈਰ, ਇਹ ਕੁੱਝ ਪ੍ਰਾਪਤ ਕਰਨ ਦਾ ਇੱਕੋ-ਇੱਕ ਤਰੀਕਾ ਹੈ। ਮੈਂ ਇਹ ਗੱਲ ਵੀ ਜ਼ਰੂਰ ਆਖਣੀ ਚਾਹਵਾਂਗੀ ਕਿ ਮੇਰੇ ਖ਼ਿਆਲ ਵਿੱਚ ਬਾਗ਼ ਵਿੱਚ, ਰੰਗ ਲਿਆਉਣ ਦੀ ਆਸ ਨਾਲ, ਸ਼ੋਖ਼ ਤੇਜ਼ ਰੰਗਾਂ ਵਾਲੀ ਸਖ਼ਤ ਸਾਮੱਗਰੀ(ਜਿਵੇਂ ਕਿ ਬਹੁ-ਰੰਗਾਂ ਫ਼ਰਨੀਚਰ, ਵਾੜਾਂ ਇਤਆਦਿ) ਦੀ ਵਰਤੋਂ ਕਰਨੀ, ਅਖ਼ੀਰ ਆਪਣੀ ਸ਼ਿਕਸਤ ਨੂੰ ਪਰਵਾਨ ਕਰਨਾ ਹੈ।

ਅੱਖ-ਪੱਧਰ 'ਤੇ ਵੀ, ਬਾਗ਼ ਵਿੱਚ ਵੰਨ-ਸੁਵੰਨਤਾ ਲਿਆਉਣ ਲਈ, ਰੰਗਦਾਰ ਪੱਤੇ ਲਾਭਕਾਰੀ ਹਨ। ਬਦਕਿਸਮਤੀ ਨੂੰ ਕਰੋਟੋਨ-ਪਰਿਵਾਰ, ਜਿਸ ਦੀਆਂ ਕੁੱਝ ਕਿਸਮਾਂ, ਜੋ ਕਾਫ਼ੀ ਗ਼ੈਰ-ਭਰੋਸੇਯੋਗ ਰੰਗ ਸਿਰਜਦੀਆਂ ਹਨ, ਏਨਾ ਜ਼ਿਆਦਾ ਨਿਜਵਾਦੀ ਜਾਪਦਾ ਹੈ ਕਿ ਉਹ ਬਾਗ਼ ਦੇ ਭੂ-ਦ੍ਰਿਸ਼ ਨਾਲ ਇੱਕ ਮਿੱਕ ਅਭੇਦ ਨਹੀਂ ਹੁੰਦਾ। ਉਹ ਗਮਲਿਆਂ ਦੇ ਪੌਦੇ ਹਨ ਅਤੇ ਹਰੇਕ ਦੀ ਇੱਕ ਵੱਖਰੀ ਇਕਾਈ ਵਜੋਂ ਪਰਸੰਸਾ ਕਰਨੀ ਬਣਦੀ ਹੈ, ਪਰ ਉਹ ਭੂ-ਦ੍ਰਿਸ਼ ਦਾ ਇੱਕ ਅੰਗ ਬਣਨ ਦੇ ਅਯੋਗ ਹੁੰਦੇ ਹਨ। ਇੱਕ ਜਾਂ ਦੋ ਕਿਸਮਾਂ

(ਲਾਲ-ਪੱਤਿਆਂ ਵਾਲੀਆਂ) ਅਜਿਹੀਆਂ ਹਨ, ਜੋ ਵਧੀਆ ਵਾੜ ਬਣ ਸਕਦੀਆਂ ਹਨ, ਅਤੇ ਉਹੀ ਕਿਸਮਾਂ, ਕਿਸੇ ਪਹਾੜੀ ਦੇ ਪਾਸੇ 'ਤੇ, ਚਾਹ ਦੇ ਬਾਗ਼ ਦੇ ਅੰਦਾਜ਼ 'ਚ ਨੇੜੇ-ਨੇੜੇ ਲਾਉਣ 'ਤੇ, ਅਸਾਧਾਰਨ ਤੇ ਸੁੰਦਰ ਵੀ ਜਾਪਦੀਆਂ ਹਨ। ਪਰ ਸਮੁੱਚੇ ਤੌਰ 'ਤੇ, ਜਦ ਤੱਕ ਬਾਗ਼ਬਾਨ ਵਿੱਚ ਬਹੁਤ ਜ਼ਿਆਦਾ ਆਤਮ-ਵਿਸ਼ਵਾਸ ਅਤੇ ਬਹੁਤ ਹੀ ਯਕੀਨੀ ਛੋਹ ਨਾ ਹੋਵੇ, ਪਿਛੋਕੜ ਦੇ ਭੂ-ਦ੍ਰਿਸ਼ ਵਿੱਚ, ਸਖ਼ਤ ਸ਼ੋਖ਼ ਰੰਗਾਂ ਦੀ ਵਰਤੋਂ ਨਾ ਕਰਨੀ ਹੀ ਬਿਹਤਰ ਰਹਿੰਦੀ ਹੈ। ਨਹੀਂ ਤਾਂ ਉਹ ਉਸਨੂੰ ਫ਼ੌਰਨ ਹੀ ਇਕ ਅਸਫ਼ਲ ਉਪਨਗਰੀ ਪਿਛਲੇ ਆਂਗਣ ਦੀ ਦਿੱਖ ਪਰਦਾਨ ਕਰ ਦੇਣਗੇ।

ਰੰਗਦਾਰ ਪੱਤਿਆਂ ਦੀਆਂ ਦੋ ਹੋਰ ਕਿਸਮਾਂ ਕਲੈਡੀਅਮ ਅਤੇ ਕੋਲਸ ਬਾਗ਼-ਸਾਮੱਗਰੀ ਨਾਲ ਬਹੁਤ ਚੰਗੀ ਤਰ੍ਹਾਂ ਇੱਕ-ਮਿੱਕ ਅਭੇਦ ਹੋ ਜਾਂਦੀਆਂ ਹਨ ਅਤੇ ਉਹ ਬਾਗ਼ ਦੇ ਕੋਨਿਆਂ ਨੂੰ ਰੰਗਾਂ ਦੇ ਚਿਤਰ-ਮਿਤਰੇ ਸੱਰਾਂ ਨਾਲ ਰੁਸ਼ਨਾ-ਜਗਮਗਾ ਸਕਦੀਆਂ ਹਨ। ਪਰ ਸ਼ਾਇਦ ਭੂ-ਦ੍ਰਿਸ਼ ਨਾਲ ਸੱਭ ਤੋਂ ਵੱਧ ਇਕਮਿੱਕ ਅਭੇਦ ਹੋਣ ਵਾਲੇ ਹਨ, ਰੰਗਦਾਰ ਘਾਹ। ਉਹ ਬਾਗ਼ ਵਿੱਚ ਗ਼ੈਰ-ਰਸਮੀਪਨ ਤੇ ਕੁਦਰਤੀਪਨ ਲਿਆਉਂਦੇ ਹਨ ਅਤੇ ਨਾਲ ਹੀ ਅਜਿਹੀ ਬਣਤ, ਰੂਪ ਤੇ ਰੰਗ ਵੀ ਜੋ ਕਿ ਜ਼ਿਆਦਾਤਰ ਪੌਦ-ਸਾਮੱਗਰੀ ਦੀ ਬਣਤ ਅਤੇ ਰੰਗ-ਰੂਪ ਨਾਲੋਂ ਵੱਖਰਾ ਹੁੰਦਾ ਹੈ। ਹੋਰ ਤਾਂ ਹੋਰ ਗਲੈਡੀਓਲਾ ਤੇ ਡੇਲ੍ਹੀਆ ਵਰਗੇ ਬਹੁਤ ਹੀ ਰਸਮੀ ਪੌਦਿਆਂ ਨੂੰ ਕੁਝ ਨਾ ਕੁਝ ਲਾਭ ਮਿਲਦਾ ਹੈ, ਜੇ ਉਹ ਉੱਚੇ ਘਾਹ ਦੇ ਨਾਲ ਲੱਗਦੇ ਲਾਏ ਜਾਣ, ਜਦ ਕਿ ਜੇ ਤੁਸੀਂ ਘਾਹ ਨੂੰ ਕਿਸੇ ਅਜਿਹੀ ਥਾਂ 'ਤੇ ਲਾ ਸਕੋ, ਜਿੱਥੇ ਉਸਦੇ ਫੁੱਲਾਂ ਨੂੰ ਸਿੱਧੀ ਧੁੱਪ ਮਿਲ ਸਕੇ, ਤਾਂ ਫਿਰ ਕਿਸੇ ਹੋਰ ਰੰਗ ਲਈ ਯਤਨ ਕਰਨ ਦੀ ਉੱਕਾ ਹੀ ਕੋਈ ਲੋੜ ਨਹੀਂ ਰਹਿੰਦੀ।

## ਹਰਕਤ

ਇਹ ਆਖਿਆ ਜਾਂਦਾ ਹੈ ਕਿ ਫ਼ਾਰਸ ਦੇ ਲੋਕਾਂ ਦੀ, ਬਾਗ਼ਬਾਨੀ ਵਿੱਚ ਭਾਵਕ ਦਿਲਚਸਪੀ ਦੇ ਕਾਰਨਾਂ 'ਚੋਂ, ਇੱਕ ਕਾਰਨ ਸੀ, ਉਹਨਾਂ ਦੇ ਮੁਲਕ ਵਿੱਚ ਬਹਾਰ ਦੀ ਅਚਨਚੇਤੀ ਤੇ ਅਛੋਪਲੇ ਜਿਹੇ ਅਚੰਭਾਜਨਕ ਆਮਦ। ਉਂਜ ਤਾਂ ਬਹਾਰ ਦੀ ਆਮਦ ਹਮੇਸ਼ਾ ਹੀ ਨਾਟਕੀ ਹੁੰਦੀ ਹੈ, ਪਰ ਫ਼ਾਰਸ ਵਿੱਚ, ਜੋ ਕਿ ਇੱਕ ਖ਼ੁਸ਼ਕ ਤੇ ਪਥਰੀਲਾ ਦੇਸ਼ ਹੈ, ਜਿੱਥੇ ਸਿਆਲ ਠੰਡਾ ਤੇ ਖ਼ੁਸ਼ਕ ਹੁੰਦਾ ਹੈ, ਸਿਆਲ ਤੋਂ ਬਹਾਰ ਤੱਕ ਦੀ ਤਬਦੀਲੀ ਖ਼ਾਸ ਤੌਰ 'ਤੇ ਤੇਜ਼-ਤਿੱਖੀ ਹੁੰਦੀ ਹੈ ਅਤੇ ਪੇੜ-ਪੌਦਿਆਂ 'ਤੇ ਪੱਤਿਆਂ, ਡੋਡੀਆਂ ਤੇ ਫੁੱਲਾਂ ਦਾ ਇੱਕਦਮ ਫੁੱਟਣਾ-ਖਿੜਨਾ ਏਨਾ ਜ਼ਿਆਦਾ ਉਤਸੁਕਤਾ-ਜਨਕ ਹੁੰਦਾ ਹੈ ਕਿ ਭਾਵ-ਹੀਣ ਤੋਂ ਭਾਵ-ਹੀਣ ਮਨੁੱਖ ਵੀ ਪਰਭਾਵਿਤ ਹੋਏ ਬਗ਼ੈਰ ਨਹੀਂ ਰਹਿ ਸਕਦਾ। ਸਜੀਵ ਵਸਤਾਂ ਦੇ ਪ੍ਰਾਣਵੰਤ ਹੋ ਉੱਠਣ ਉਤੇ ਹੈਰਾਨੀ ਅਤੇ ਕੁਦਰਤ ਦੀਆਂ ਸੁਗਾਤਾਂ ਤੇ ਸੁੰਦਰਤਾਈਆਂ ਦੇ ਆਨੰਦ-ਉਨਮਾਦ ਦਾ ਪਰਗਟਾਅ, ਬਸੰਤ-ਬਹਾਰ ਦੇ ਰਸਮੀ ਤੇ ਗ਼ੈਰ-ਰਸਮੀ ਜ਼ਸ਼ਨਾਂ ਵਿੱਚ ਕੀਤਾ ਜਾਂਦਾ ਹੈ। ਅਤੇ ਕੁਦਰਤ ਦੇ ਵਾਧੇ-ਵਿਕਾਸ ਤੇ ਪੁਨਰ-ਜਨਮ ਦੀ ਇਸ ਚੇਤਨਾ ਤੇ ਪਰਸੰਸਾ ਦਾ ਅੰਸ਼ਿਕ ਤੌਰ 'ਤੇ ਪਰਗਟਾਅ, ਉਹਨਾਂ ਦੀ ਬਾਗ਼ ਲਾਉਣ ਵਿੱਚ ਜ਼ੋਰਦਾਰ ਦਿਲਚਸਪੀ ਦੁਆਰਾ ਹੁੰਦਾ ਹੈ।

ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਪ੍ਰਕਿਰਤਕ ਜੀਵਨ ਵਿੱਚ ਇਸ ਮਹਾਨ ਪ੍ਰਵੇਸ਼ ਦੇ ਅਨੁਭਵ ਤੋਂ, ਅਸੀਂ ਵੰਚਿਤ ਰਹਿੰਦੇ ਹਾਂ, ਜੋ ਬਹਾਰ ਦੀ ਚਮਤਕਾਰੀ ਘਟਨਾ ਦੁਆਰਾ ਨਿਰੂਪਿਤ ਹੁੰਦਾ ਹੈ। ਏਥੇ ਬਾਗ਼, ਇੱਕ ਮੌਸਮ ਵਿੱਚ ਸੁੱਤੇ ਜਾਗ ਕੇ, ਜੀਵੰਤ ਨਹੀਂ ਹੁੰਦੇ ਅਤੇ ਨਾ ਹੀ ਦੂਸਰੇ ਮੌਸਮ ਵਿੱਚ ਅਚਨਚੇਤੀ ਨੀਂਦਰ-ਅਵਸਥਾ ਵਿੱਚ ਚਲੇ ਜਾਂਦੇ ਹਨ। ਇਹਨਾਂ ਇਲਾਕਿਆਂ ਵਿੱਚ ਮੌਸਮਾਂ ਦੀ ਤਬਦੀਲੀ ਦੇ ਅਸਰ ਸੀਮਿਤ ਹੁੰਦੇ ਹਨ ਅਤੇ ਉਤਾਰ-ਚੜ੍ਹਾਅ ਮੁਕਾਬਲਤਨ ਘੱਟ। ਅਲਬੱਤਾ, ਸਾਡੇ ਆਪਣੇ ਫੁੱਲਾਂ ਵਾਲੇ ਰੁੱਖ ਤੇ ਵਾਰਸ਼ਿਕ ਪੌਦੇ ਵੀ ਅਵੱਸ਼ ਹਨ, ਪਰ ਇੱਕ ਕਿਸਮ ਦੇ ਫੁੱਲਾਂ ਤੋਂ ਦੂਸਰੀ ਕਿਸਮ ਦੇ ਫੁੱਲਾਂ ਵਲ ਦੀ ਹਿੱਲ-ਜੁਲ ਤੇ ਗਤੀ ਬਹੁਤ ਹੀ ਇਘੜ-ਦੁਘੜੀ, ਟੇਢੀ-ਮੇਢੀ, ਹੌਲੀ-ਮੱਠੀ ਤੇ ਪਰਸਪਰ-ਵਰਤੀ ਹੁੰਦੀ ਹੈ। ਪਰ ਦਰ-ਹਕੀਕਤ, ਬਹਾਰ ਦੇ ਮੌਸਮ ਦੇ ਅਚਨਚੇਤੀ ਮਹਾਨ ਫੁਟਾਅ ਤੋਂ ਵੰਚਿਤ ਹੋਣ ਕਾਰਨ ਸਾਨੂੰ ਇਹ ਯਕੀਨੀ ਬਣਾ ਕੇ ਕਿ ਸਾਰਾ ਸਾਲ ਹੀ ਕਿਸੇ ਨਾ ਕਿਸੇ ਕਿਸਮ ਦੀ ਹਿੱਲ-ਜੁਲ ਤੇ ਗਤੀ ਹੋਵੇਗੀ, ਹਾਲਾਂਕਿ ਉਹ ਕਿੰਨੀ ਵੀ ਹਲਕੀ ਤੇ ਮੱਠੀ ਕਿਉਂ ਨਾ ਹੋਵੇ, ਆਪਣੇ ਬਾਗ਼ਾਂ ਨੂੰ ਦਿਲਚਸਪੀ ਭਰਪੂਰ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਅਸੀਂ ਸਿਆਲ ਦੀ ਸੱਖਣਤਾ ਨੂੰ ਸਹਿਣ ਕਰਨਾ ਨਹੀਂ ਸਿੱਖਾਂਗੇ, ਤਾਂ ਅਸੀਂ ਕਦੇ ਵੀ ਬਹਾਰ ਦੀ ਸ਼ਕਤੀ ਤੇ ਊਰਜਾ ਨੂੰ ਵੀ ਨਹੀਂ ਜਾਣ-ਸਮਝ ਸਕਾਂਗੇ।

ਸਾਡੇ ਫੁੱਲਾਂ ਦਾ ਮੌਸਮੀ ਫੇਰ-ਬਦਲ, ਪਰਿਵਰਤਨ ਬਾਕਾਇਦਾ ਹੈ, ਪਰ ਦਿਲਚਸਪ ਅਤੇ ਤਪਤ-ਖੰਡ ਵਿਚ ਹੋਣ ਦਾ ਸਾਡਾ ਸੱਭ ਤੋਂ ਵੱਡਾ ਲਾਭ ਇਹ ਹੈ ਕਿ ਵਾਧੇ-ਵਿਕਾਸ ਦੀ ਰਫ਼ਤਾਰ ਤੇਜ਼-ਤਿੱਖੀ ਹੋਣ ਕਰਕੇ ਅਸੀਂ ਕਿਸੇ ਹੱਦ ਤੱਕ, ਝਾੜੀਆਂ ਤੇ ਪੌਦਿਆਂ ਨਾਲ ਖੇਡ-ਖਿਲਵਾੜ ਕਰ ਸਕਦੇ ਹਾਂ, ਪੁਰਾਣੀਆਂ ਕਿਸਮਾਂ ਦੀ ਥਾਂ 'ਤੇ, ਨਵੀਆਂ ਲਾ ਸਕਦੇ ਹਾਂ ਅਤੇ ਉਹਨਾਂ ਨੂੰ ਪੁੱਟ ਸਕਦੇ ਹਾਂ, ਜਿਹਨਾਂ ਦਾ ਚੰਗਾ ਮੁੱਲ ਨਾ ਜਾਪੇ ਅਤੇ ਅਸੀਂ ਆਪਣੇ-ਆਪ ਨੂੰ, ਨਵੀਆਂ-ਨਵੀਆਂ ਤੇ ਅਣ-ਅਜ਼ਮਾਈਆਂ ਕਿਸਮਾਂ ਨੂੰ ਜਾਨਣ-ਸਮਝਣ ਦਾ ਆਨੰਦ-ਉਨਮਾਦ ਦੇ ਸਕਦੇ ਹਾਂ।

ਕੁਝ ਬਾਗ਼ ਅਜਿਹੀ ਲੀਹ ਵਿਚ ਪੈ ਜਾਂਦੇ ਹਨ ਕਿ ਫੁੱਲਾਂ ਦੀਆਂ ਕਿਆਰੀਆਂ ਵਿੱਚ, ਸਾਲ-ਦੇ-ਸਾਲ, ਉਸੇ ਹੀ ਰੰਗ ਦੇ, ਉਹੀ ਵਾਰਸ਼ਿਕ ਪੌਦੇ ਲੱਗੇ ਹੋਏ ਹੁੰਦੇ ਹਨ। ਵੱਖ ਵੱਖ ਵਾਰਸ਼ਿਕ ਪੌਦਿਆਂ ਦਾ ਫ਼ੈਸਲਾ ਕਰਨਾ, ਸੰਭਵ ਤੌਰ 'ਤੇ ਨਵੀਆਂ ਕਿਆਰੀਆਂ ਦੀ ਰੂਪ-ਰੇਖਾ ਤਿਆਰ ਕਰਨ 'ਤੇ ਜ਼ੋਰ ਲਾਉਣਾ ਬਾਗ਼ਬਾਨ ਦੀ ਵਿੱਤ ਤੋਂ ਬਾਹਰੀ ਗੱਲ ਜਾਪਦੀ ਹੈ। ਪਰ ਫਿਰ ਵੀ ਨਿਸ਼ਚਿਤ ਤੌਰ 'ਤੇ, ਸਾਡੇ ਬਾਗ਼ਾਂ ਵਿੱਚ ਹਰ ਵਰ੍ਹੇ, ਕੁਝ ਨਾ ਕੁਝ ਥੋੜ੍ਹਾ-ਬਹੁਤ ਪਰਿਵਰਤਨ ਤਾਂ ਹੋਣਾ ਹੀ ਚਾਹੀਦਾ ਹੈ। ਸਿਰਫ਼ ਪੂਰੀ ਤਰ੍ਹਾਂ ਸੰਪੂਰਨ ਨੂੰ ਹੀ, ਅਬਦਲ ਰਹਿਣ ਦਾ ਅਧਿਕਾਰ ਹੈ ਅਤੇ ਜਿਵੇਂ ਕਿ ਸਾਡੇ ਵਿਚੋਂ ਬਹੁਤ ਹੀ ਘੱਟ ਲੋਕ ਇਹ ਦਾਅਵਾ ਕਰ ਸਕਦੇ ਹਨ ਕਿ ਸਾਡੇ ਬਾਗ਼ ਸੰਪੂਰਨਤਾ ਤੱਕ ਪਹੁੰਚ ਗਏ ਹਨ, ਇਸ ਸੰਪੂਰਨਤਾ ਦੇ ਨੇੜੇ ਪਹੁੰਚਣ ਦੇ ਪਰਿਆਸ 'ਚ, ਜ਼ੋਰ ਨੂੰ ਬਦਲਦੇ ਰਹਿਣਾ, ਠੀਕ ਰਹਿੰਦਾ ਹੈ। ਇਸ ਤੋਂ ਇਲਾਵਾ, ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਚੂੰਕਿ ਦੇਸ਼ ਦੇ ਬਹੁਤ ਸਾਰੇ ਹਿੱਸਿਆਂ ਵਿਚ ਪੌਦਿਆਂ ਜਾਂ ਪੱਤਿਆਂ ਵਿੱਚ ਮੌਸਮੀ ਹਿੱਲ-ਜੁਲ ਬਹੁਤ ਹੀ ਘੱਟ ਹੁੰਦੀ ਹੈ, ਇਸ ਲਈ ਬਾਗ਼ ਨੂੰ ਨੀਰਸ ਤੇ ਦਿਲਚਸਪੀ-ਰਹਿਤ ਬਣਨ ਤੋਂ ਰੋਕਣ ਲਈ

ਹੋਰ ਕਿਸੇ ਨਾ ਕਿਸੇ ਤਰ੍ਹਾਂ ਦੀ ਇੱਕਸੁਰਤਾ ਰਹਿਤ ਹਿੱਲ-ਜੁਲ ਲੱਗਭਗ ਲਾਜ਼ਮੀ ਹੈ।

ਬਾਗ਼ ਵਿਚ ਕੁੱਝ ਛੋਟੀ-ਛੋਟੀ ਸੂਖਮ ਹਿੱਲ-ਜੁਲ ਨਿੱਕੇ-ਨਿੱਕੇ ਢੰਗ-ਤਰੀਕਿਆਂ ਨਾਲ ਪੈਦਾ ਕੀਤੀ ਜਾ ਸਕਦੀ ਹੈ। ਸਮ-ਤੱਅ ਵਾਲੇ ਪੌਣ-ਪਾਣੀ ਦੇ ਸਾਫ਼-ਸਪੱਸ਼ਟ ਮੌਸਮਾਂ ਦੀ ਝੂਲਦੀ-ਝੂਮਦੀ ਸਮੂਹਿਕ ਹਿੱਲ-ਜੁੱਲ ਦੀ ਥਾਂ 'ਤੇ, ਬਾਗ਼ਬਾਨ ਉਹਨਾ ਰੁੱਖਾਂ ਦੀ ਢੂੰਡ ਕਰ ਸਕਦੇ ਹਨ, ਜਿਹਨਾਂ ਦੇ ਪੱਤੇ ਝੜਨ ਤੋਂ ਪਹਿਲਾਂ ਸ਼ੋਖ਼ ਲਾਲ ਹੋ ਜਾਂਦੇ ਹਨ, ਜਿਵੇਂ ਕਿ ਭਾਰਤੀ ਬਦਾਮ ਉਹ ਰੁੱਖ, ਜਿਹਨਾਂ ਦੇ ਨਵੇਂ-ਨਿਕਲੇ ਪੱਤੇ ਪੀਲੇ, ਹਰੇ ਅਤੇ ਅੱਖ ਨੂੰ ਆਕਰਸ਼ਿਤ ਕਰਨ ਵਾਲੇ ਹੁੰਦੇ ਹਨ, ਜਿਵੇਂ ਕਿ ਕਰੰਜ ਤੇ ਲਾਜਰਸਟਰੋਮੀਆ। ਵਗਦਾ ਪਾਣੀ ਤੇ ਫ਼ੁਹਾਰੇ ਮੁਸ਼ਕਿਲ ਤੇ ਮਹਿੰਗੇ ਹੁੰਦੇ ਹਨ, ਪਰ ਕਈ ਵਾਰੀ ਨਲਾਂ-ਨਲਕਿਆਂ ਦੀ ਥਾਂ ਤੇ ਖੁੱਲ੍ਹੀਆਂ ਨਾਲੀਆਂ ਦੀ ਵਰਤੋਂ ਕਰਨੀ ਮੁਮਕਿਨ ਹੋ ਸਕਦੀ ਹੈ, ਤਾਂ ਜੋ ਪਾਣੀ ਦੀ ਹਿੱਲ-ਜੁਲ ਤੇ ਚਾਲ ਵੇਖੀ ਜਾ ਸਕੇ ਅਤੇ ਜਿੱਥੇ ਅਮਲੀ ਤੌਰ 'ਤੇ ਸੰਭਵ ਹੋ ਸਕੇ, ਇਹ ਯਕੀਨੀ ਬਣਾ ਲੈਣਾ ਚਾਹੀਦਾ ਹੈ ਕਿ ਪਾਣੀ ਉਚੇਰੀ ਪੱਧਰ ਤੋਂ ਹੇਠਾਂ ਵਲ ਡਿੱਗੇ। ਕਿਸੇ ਲਾੱਨ 'ਤੇ ਤ੍ਰੌਂਕਾਅ-ਕਾਰ ਦੀ ਹਰਕਤ ਵੀ, ਹਿੱਲ-ਜੁਲ ਦਾ ਭਰਮ ਪੈਦਾ ਕਰਦੀ ਹੈ।

ਬਾਗ਼ ਵਿਚ ਹਿੱਲ-ਜੁਲ ਦਾ ਸੱਭ ਤੋਂ ਦਿਲਕਸ਼ ਰੂਪ ਹੈ, ਪੰਛੀਆਂ ਦੀ ਪਰਵਾਜ਼ ਤੇ ਹਰਕਤ। ਜਿਸ ਬਾਗ਼ ਵਿੱਚ ਮੁਨਾਸਿਬ ਗਿਣਤੀ 'ਚ ਰੁੱਖ-ਬੂਟੇ, ਝਾੜ-ਝਾੜੀਆਂ, ਉੱਪਰ ਚੜ੍ਹਨ ਵਾਲੇ ਪੌਦੇ ਅਤੇ ਲਾੱਨ ਹੋਣਗੇ, ਉਹ ਕੁਦਰਤੀ ਹੀ, ਭਾਂਤ-ਭਾਂਤ ਦੇ ਪੰਛੀਆਂ ਨੂੰ ਖਿੱਚੇਗਾ। ਬਹੁਤ ਹੀ ਜ਼ਿਆਦਾ ਸਾਫ਼-ਸੁਥਰਾ ਬਾਗ਼, ਪੰਛੀਆਂ ਨੂੰ ਆਲ੍ਹਣੇ ਪਾਉਣ ਤੋਂ ਨਿਰਉਤਸਾਹਿਤ ਕਰੇਗਾ ਅਤੇ ਛੋਟੇ-ਛੋਟੇ ਪੰਛੀਆਂ-ਜਨੌਰਾਂ ਨੂੰ ਟੇਢੀਆਂ-ਮੇਢੀਆਂ ਇੱਕ ਦੂਸਰੀ ਵਿੱਚ ਇਲਚੀਆਂ-ਪਿਲਚੀਆਂ ਝਾੜੀਆਂ ਦੀ ਲੋੜ ਹੁੰਦੀ ਹੈ, ਜਿੱਥੇ ਕਿ ਉਹ ਕਾਵਾਂ ਅਤੇ ਹੋਰ ਵੈਰੀਆਂ ਤੋਂ ਮਹਿਫ਼ੂਜ਼ ਰਹਿੰਦੇ ਹਨ। ਝਾੜ-ਝੰਗਾੜ ਅਤੇ ਵੇਲਾਂ ਆਦਿ ਦਾ, ਕਿਸੇ ਕੰਧ ਦੇ ਨਾਲ ਡੂੰਘਾ ਸਮੂਹ ਉਹਨਾਂ ਨੂੰ ਰਹਿਣ ਲਈ ਸ਼ਾਨਦਾਰ ਥਾਂ ਪਰਦਾਨ ਕਰਦਾ ਹੈ। ਜ਼ਿਆਦਾਤਰ ਪੌਦੇ ਜਿਹਨਾਂ ਦੇ ਫੁੱਲ, ਲਿੱਲਾਂ ਤੇ ਬੇਰਾਂ ਆਦਿ ਦੇ ਰੂਪ ਵਿਚ ਵਟ ਜਾਂਦੇ ਹਨ, ਪੰਛੀਆਂ ਨੂੰ ਬਹੁਤ ਪਸੰਦ ਹੁੰਦੇ ਹਨ। ਇਸ ਲਈ ਅਕਸਰ ਅਜਿਹੇ ਪੌਦੇ ਉਦੋਂ ਵੀ ਲਾਉਣੇ ਠੀਕ ਰਹਿੰਦੇ ਹਨ, ਜਦੋਂ ਉਹਨਾਂ ਦੇ ਫੁੱਲ ਬਹੁਤ ਖ਼ੁਸ਼ਨੁਮਾ ਨਾ ਵੀ ਹੋਣ, ਮਹਿਜ਼, ਕੁੱਝ ਕੁ ਕਿਸਮਾਂ ਦੇ ਪੰਛੀਆਂ-ਜਨੌਰਾਂ ਦੇ ਮਨ-ਬਹਿਲਾਵੇ ਤੇ ਮਜ਼ੇ ਲਈ। ਸਿੰਮਲ ਅਤੇ ਮੰਦਾਰ ਨੂੰ ਜਦੋਂ ਫੁੱਲ-ਫੁਲਾਕਾ ਪਿਆ ਹੋਵੇ, ਤਾਂ ਉਹ ਏਡੀ ਵੱਡੀ ਗਿਣਤੀ 'ਚ, ਮਕਰੰਦ ਦੀ ਤਲਾਸ਼ ਵਿੱਚ ਆਉਣ ਵਾਲੇ ਪੰਛੀਆਂ ਨੂੰ ਆਪਣੀ ਵਲ ਆਕਰਸ਼ਿਤ ਕਰਦੇ ਹਨ ਕਿ ਕੋਈ ਵੀ ਬੰਦਾ, ਸਾਰਾ ਦਿਨ ਉਹਨਾਂ ਦੀਆਂ ਟਹਿਣੀਆਂ ਹੇਠਾਂ ਬੈਠ ਕੇ ਕੁਝ ਨਾ ਕੁਝ ਪੰਛੀ-ਵਿਗਿਆਨਕ ਖੋਜ ਕਰ ਸਕਦਾ ਹੈ। ਸਫ਼ੇਦ ਲੈਨੱਟਾਨਾ ਦੀ ਝਾੜੀ ਜੋ ਇੱਕ ਜਾਲੀ ਜਾਂ ਓਟ 'ਤੇ ਫੈਲੀ ਹੋਈ ਹੋਵੇ ਅਤੇ ਜੋ ਟੋਕਰੀਆਂ ਦੀਆਂ ਟੋਕਰੀਆਂ ਚਿੱਟੇ ਫੁਲ ਪੈਦਾ ਕਰਦੀ ਹੋਵੇ, ਜਦੋਂ ਫੁੱਲ-ਫੁਲਾਕੇ ਵਿੱਚ ਹੋਵੇ, ਤਾਂ ਹਮੇਸ਼ਾ ਤਿਤਲੀਆਂ ਦੇ ਝੁੰਡਾਂ ਦੇ ਝੁੰਡ, ਅਤੇ ਜਦੋਂ ਲਿੱਲਾਂ ਤਿਆਰ ਹੋ ਜਾਣ ਤਾਂ, ਬਹੁਤ ਸਾਰੇ ਰੁੱਝੇ ਹੋਏ ਅਤੇ ਇਧਰ-ਉਧਰ ਟਪੋਸੀਆਂ ਮਾਰਦੇ ਪੰਛੀਆਂ ਨੂੰ ਆਪਣੀ ਵਲ ਖਿੱਚਦੀ ਹੈ। ਬਹੁਤ ਸਾਰੀ ਮਿਕਦਾਰ 'ਚ ਸੁੱਕੀਆਂ-ਸੜੀਆਂ ਲੱਕੜੀਆਂ ਦਾ ਰੁੱਖਾਂ-ਬੂਟਿਆਂ 'ਤੇ ਅਤੇ ਹੇਠਾਂ ਧਰਤੀ 'ਤੇ ਡਿੱਗੀਆਂ

ਹੋਣਾ, ਗਲ-ਸੜ ਰਹੇ ਪੱਤਿਆਂ ਦਾ ਹੋਣਾ ਇੱਕ ਖੂੰਜੇ ਵਿਚ ਖਿੱਲਰੇ-ਪਤਰੇ ਗੰਦ ਦਾ ਢੇਰ ਜਿਹਾ ਹੋਣਾ, ਇੱਕ ਭੈੜੇ ਬਾਗ਼ਬਾਨ ਦੀ ਨਿਸ਼ਾਨੀ ਹੋ ਸਕਦੀ ਹੈ ਪਰ ਇਹ ਸੱਭ ਕੁਝ ਉਸ ਹਾਲਤ ਵਿਚ ਖ਼ੁਸ਼ੀ-ਖ਼ੁਸ਼ੀ ਬਰਦਾਸ਼ਤ ਕੀਤਾ ਜਾ ਸਕਦਾ ਹੈ, ਜੇ ਉਹ ਪੰਛੀਆਂ ਨੂੰ ਅੰਦਰ ਆਉਣ ਅਤੇ ਤੁਹਾਡੇ ਬਾਗ਼ ਦੀ ਵਰਤੋਂ ਕਰਨ ਲਈ ਪ੍ਰੇਰਿਤ ਕਰੇ।

ਬਾਗ਼ਬਾਨੀ ਦੇ ਆਨੰਦ ਦੇ ਵਾਧੂ ਆਯਾਮ ਏਥੇ ਹੀ ਖ਼ਤਮ ਨਹੀਂ ਹੋ ਜਾਂਦੇ। ਪਾਣੀ ਦਾ ਇੱਕ ਛੋਟਾ ਜਿਹਾ ਤਲਾਅ ਮੇਂਡਕਾਂ-ਡੱਡੂਆਂ ਅਤੇ ਹੋਰ ਬਹੁਤ ਸਾਰੇ ਛੋਟੇ-ਛੋਟੇ ਜੀਵ-ਜੰਤੂਆਂ ਦਾ ਟਿਕਾਣਾ ਬਣ ਜਾਏਗਾ, ਜੋ ਕਿ ਜਲ ਦੇ ਅੰਦਰ, ਜਲ ਉੱਤੇ ਅਤੇ ਜਲ ਦੇ ਆਸ-ਪਾਸ ਰਹਿੰਦੇ ਹਨ। ਹਰ ਸ਼ਕਲ ਤੇ ਆਕਾਰ ਦੀਆਂ ਖੁੰਮਾਂ ਅਚਾਨਕ ਹੀ ਉੱਗ ਆਉਣਗੀਆਂ ਅਤੇ ਉਸੇ ਹੀ ਤਰ੍ਹਾਂ ਅਚਾਨਕ ਲੋਪ ਵੀ ਹੋ ਜਾਣਗੀਆਂ, ਜਦੋਂ ਅਜੇ ਤੁਸੀਂ ਹੈਰਾਨੀ ਨਾਲ ਇਹ ਸੋਚ ਹੀ ਰਹੇ ਹੋਵੋਗੇ ਕਿ ਕੀ ਉਹ ਖਾਣ-ਯੋਗ ਹਨ ਵੀ ਕਿ ਨਹੀਂ। ਨਦੀਣਾਂ ਤੇ ਬੂਟੀਆਂ ਛੋਟੇ-ਛੋਟੇ ਟਹਿਕਦੇ ਹੋਏ ਫੁੱਲ ਪੈਦਾ ਕਰਨਗੀਆਂ ਅਤੇ ਤੁਹਾਡੇ ਰੁੱਖਾਂ ਬੂਟਿਆਂ 'ਤੇ, ਆਪਣੇ-ਆਪ ਹੀ, ਅਣ-ਚਾਹੇ ਉੱਗੇ ਆਰੱਕਿਡ ਮਿਲਣਗੇ। ਸਮੁੱਚੇ ਤੌਰ 'ਤੇ ਅਪੂਰਨ ਬਾਗ਼ਬਾਨ, ਬਹੁਤ ਹੀ ਸੰਪੂਰਨ ਬਾਗ਼ਬਾਨ ਦੇ ਮੁਕਾਬਲੇ 'ਤੇ, ਕਿਤੇ ਵਧੇਰੇ ਭਰਵੀਂ ਫ਼ਸਲ ਪ੍ਰਾਪਤ ਕਰਦਾ ਹੈ।

## ਸ਼ੈਲੀ

ਇੱਕ ਤਰ੍ਹਾਂ ਨਾਲ ਹੁਣ ਹਰੇਕ ਬਾਗ਼ਬਾਨ ਨੂੰ, ਬਾਗ਼ ਦੀ ਆਪਣੀ ਸ਼ੈਲੀ ਈਜਾਦ ਕਰਨੀ ਪੈਂਦੀ ਹੈ, ਇੱਕ ਅਜਿਹੀ ਸ਼ੈਲੀ, ਜੋ ਉਸ ਦੇ ਖੀਸੇ, ਸਥਾਨ ਅਤੇ ਸੁਹਜ-ਸੁਆਦ ਦੇ ਅਨੁਸਾਰ ਹੋਵੇ। ਉਹ ਸੰਸਾਰ ਦੇ ਸਾਰੇ ਹੀ ਮਹਾਨ ਬਾਗ਼ਾਂ ਦੀਆਂ ਸ਼ੈਲੀਆਂ ਦਾ, ਇਹਤਿਆਤ ਨਾਲ ਅਧਿਐਨ ਕਰ ਸਕਦਾ ਹੈ ਅਤੇ ਹਰੇਕ ਵਿੱਚ ਲੁਪਤ ਅੰਤਰ-ਨਿਹਿਤ ਮਨੌਤਾਂ-ਧਾਰਨਾਵਾਂ ਤੋਂ ਪ੍ਰੇਰਨਾ ਲੈ ਕੇ, ਆਪਣੀ ਸੈਲੀ ਤਿਆਰ ਕਰ ਸਕਦਾ ਹੈ। ਇੱਕ ਆਦਮੀ ਲਈ, ਜਿਸ ਕੋਲ ਕੁੱਲ ਮਿਲਾ ਕੇ, ਇੱਕ ਚੌਥਾਈ ਏਕੜ ਭੂਮੀ ਹੋਵੇ, ਇਹ ਇੱਕ ਢੋਂਗ, ਇੱਕ ਅਡੰਬਰ ਜਿਹਾ ਹੀ ਜਾਪੇਗਾ। ਪਰ ਉਸਨੂੰ ਆਪਣੇ ਆਪ ਨੂੰ ਸਰ ਆਰਥਰ ਕੁਇੱਲਰ-ਕਾਊਚ ਦੇ ਇਹਨਾਂ ਸ਼ਬਦਾ ਨੂੰ ਚੇਤੇ ਕਰ ਕੇ ਹੌਸਲਾ ਦੇਣਾ ਚਾਹੀਦਾ ਹੈ : "ਰੱਬ ਦੀ ਉਹ ਸਾਰੀ ਅੱਗ.. ਜੋ ਸ਼ੈਕਸਪੀਅਰ ਵਿੱਚ ਸੀ, ਮੇਰੇ ਅੰਦਰ ਦੀ ਨਿੱਕੀ-ਨ੍ਹੰਨੀ ਚਿਣਗ ਨੂੰ ਮਘਾਣ-ਭਖਾਣ ਦਾ ਹੀਆ ਨਹੀਂ ਕਰ ਸਕਦੀ। ਅਤੇ ਉਸ ਨੂੰ ਆਪਣੀ ਇਸ ਇੱਕ ਚੌਥਾਈ ਏਕੜ ਜ਼ਮੀਨ ਦੀ ਵਿਉਂਤ, ਮਨੋਰਥ ਦੀ ਉਸੇ ਹੀ ਉੱਚ-ਭਾਵਨਾ ਨਾਲ ਤਿਆਰ ਕਰਨੀ ਚਾਹੀਦੀ ਹੈ, ਜਿਵੇਂ ਉਹ ਲੇਅ ਨੋਤਰ ਹੋਵੇ, ਵਰੱਸੇਲਜ਼ ਦੀਆਂ ਫ਼ਾਂਦਰ ਸ਼ਹਰਾਹਾਂ ਦੀ ਜੁਗਤ ਬਣਾ ਰਿਹਾ।

ਜਿਸ ਕਿਸੇ ਦੇ ਅੰਦਰ ਵੀ ਸੁਹਜ-ਸੁੰਦਰਤਾ ਦੀ ਭਾਵਨਾ ਹੈ, ਉਸ ਲਈ ਬਾਗ਼ ਦੀ ਵਿਉਂਤਬੰਦੀ ਤੇ ਬਾਗ਼ ਲਾਉਣਾ, ਇੱਕ ਅਜਿਹੀ ਤ੍ਰਿਪਤੀ ਤੇ ਸਿੱਖਿਆ ਹੈ, ਜੋ ਉਹ ਕਿਸੇ ਵੀ ਹੋਰ ਵਿਧੀ ਨਾਲ ਪ੍ਰਾਪਤ ਨਹੀਂ ਕਰ ਸਕਦਾ। ਬਿਨਾਂ ਵਿਸ਼ੇਸ਼ੀਕ੍ਰਿਤ ਗਿਆਨ ਦੇ, ਘਰ ਦੀ ਉਸਾਰੀ ਕਰਨ ਦਾ ਨਤੀਜਾ ਤਬਾਹਕੁਨ ਹੋ ਸਕਦਾ ਹੈ, ਘਰ ਢਹਿ ਸਕਦਾ ਹੈ। ਪਰ ਬਾਗ਼ ਲਾਉਣ 'ਚ, ਕੋਈ ਵੀ ਬੰਦਾ ਜਿੰਨੀਆਂ ਚਾਹੇ ਗ਼ਲਤੀਆਂ ਕਰ ਸਕਦਾ

ਹੈ, ਅਤੇ ਭੈੜੇ ਤੋਂ ਭੈੜਾ ਸਿੱਟਾ ਬੱਸ ਇਹੀ ਹੋ ਸਕਦਾ ਹੈ ਕਿ ਲੋਕੀਂ ਤੁਹਾਡੇ 'ਤੇ ਹੱਸ ਛੱਡਣ ਅਤੇ ਵੱਡੇ ਤੋਂ ਵੱਡਾ ਖ਼ਰਚ ਹੋ ਸਕਦਾ ਹੈ, ਤਾਂ ਬੱਸ ਸਮੇਂ ਤੇ ਖੇਚਲ ਦੇ ਰੂਪ ਵਿੱਚ।



*ਚਿੱਤਰ 4. ਜੇ ਨਿੱਕੀ ਜਿਹੀ ਪਹਾੜੀ ਵਿਉਤਣੀ ਹੋਵੇ, ਤਾਂ ਬਹੁਤ ਇਹਤਿਆਤ ਨਾਲ ਇਹ ਸੋਚੋ ਕਿ ਤੁਸੀਂ ਉਸ 'ਤੇ ਕਿਸ ਤਰ੍ਹਾਂ ਦੇ ਪੌਦੇ ਲਾਉਣਾ ਚਾਹੁੰਦੇ ਹੋ, ਨਿੱਕੇ-ਨੀਵੇਂ, ਧਰਤੀ ਨਾਲ ਗਲ ਵੱਕੜੀ ਪਾਉਣ ਵਾਲੇ, ਲਿਪਟਣ ਵਾਲੇ ਜਾਂ ਫਿਰ ਉੱਚੇ-ਲੰਮੇ, ਸਿੱਧੇ-ਸਤੌਰ। ਪਹਿਲੀ ਤਰ੍ਹਾਂ ਦੇ ਪੌਦੇ ਵਧੇਰੇ ਚੰਗੇ ਜਾਪਣਗੇ।*

ਆਪਣੇ ਹੀ ਬਾਗ਼ ਦੇ, ਆਪ ਉਸਾਰੀਕਾਰ ਹੋਣ ਦਾ ਖ਼ਤਰਾ ਇਹ ਹੁੰਦਾ ਹੈ ਕਿ ਬੰਦਾ ਸਹਿਜੇ ਹੀ ਆਪਣੀਆਂ ਗ਼ਲਤੀਆਂ ਨਾਲ ਨਿਰਬਾਹ ਕਰਨਾ ਅਤੇ ਉਹਨਾਂ ਨੂੰ ਸਹਿਣ ਕਰਨਾ ਸਿੱਖ਼ ਲੈਂਦਾ ਹੈ। ਬਾਗ਼ ਵਲ ਸਦੀਵੀ ਤੌਰ 'ਤੇ ਆਲੋਚਨਾਤਮਕ ਰਵੱਈਆ ਅਖ਼ਤਿਆਰ ਕਰੀ ਰੱਖਣਾ, ਉਹਨਾ ਚੀਜ਼ਾਂ ਦਾ ਜਾਇਜ਼ਾ ਲੈਣਾ, ਜੋ ਗ਼ਲਤ ਹੋ ਗਈਆਂ ਹੋਣ, ਹਮੇਸ਼ਾ ਬਦਲਨ ਵਾਸਤੇ, ਅਨੁਕੂਲ ਬਣਨ ਵਾਸਤੇ, ਬਿਨਾਂ ਸੋਚੇ-ਸਮਝੇ ਅਜਿਹੀਆਂ ਵੱਡੀਆਂ ਗੜਬੜਾਂ, ਉੱਥਲਾ-ਪੁੱਥਲਾਂ ਵਿੱਚ ਪਏ, ਜੋ ਬਾਗ਼ ਨੂੰ ਨਿਰੰਤਰ- ਮੁੜਵਾਤਰ ਪਰਿਵਰਤਨ ਦੀ ਸਥਿਤੀ ਵਿੱਚ ਰੱਖਣ, ਐਨ ਸਹੀ ਦਰਜੇ ਤੱਕ, ਆਪਣੇ ਆਪ ਨੂੰ ਠੀਕ ਕਰਨਾ, ਅਨੁਕੂਲਣਾਂ ਔਖਾ ਹੈ।

ਅਲਬੱਤਾ ਆਪਣੀ ਨਿੱਜੀ ਸ਼ੈਲੀ ਈਜਾਦ ਕਰਨ 'ਚ ਬਾਗ਼ਬਾਨ ਨੂੰ 'ਲੱਛਣਾਂ' ਦੀ ਅਟਕਲਪੱਚੂ ਚੋਣ ਨਹੀਂ ਕਰਨੀ ਚਾਹੀਦੀ ਅਤੇ ਉਹਨਾਂ ਨੂੰ ਇਕੱਠੇ ਹੀ ਬਾਗ਼ 'ਤੇ ਲਾਗੂ ਨਹੀਂ ਕਰ ਦੇਣਾ ਚਾਹੀਦਾ। ਭਾਵੇਂ ਉਸਦੀ ਅੱਖ ਕਿੰਨੀ ਵੀ ਸਹੀ ਕਿਉਂ ਨਾ ਹੋਵੇ, ਅਤੇ ਉਸਦਾ ਹੱਥ ਕਿੰਨੇ ਵੀ ਪੱਕੇ ਵਿਸ਼ਵਾਸ ਵਾਲਾ ਕਿਉਂ ਨਾ ਹੋਵੇ। ਉਸ ਲਈ ਅਤੀਤ ਦੀਆਂ ਵਿਭਿੰਨ ਸ਼ੈਲੀਆਂ ਦਾ ਅਧਿਐਨ ਕਰਨਾ ਅਤੇ ਉਸ ਸਮਾਜਿਕ ਤੇ ਸੁਹਜ-ਵਿਗਿਆਨਕ ਵਾਤਾਵਰਨ ਨੂੰ ਸਮਝਣ ਦੀ ਕੋਸ਼ਿਸ਼ ਕਰਨਾ, ਜਿਸ ਵਿੱਚ ਉਹਨਾਂ ਪ੍ਰਪੱਕਤਾ ਪ੍ਰਾਪਤ ਕੀਤੀ, ਬੇਹੱਦ ਮਦਦਗਾਰ ਹੋਵੇਗਾ। ਜਿੰਨਾ ਚਿਰ ਤੱਕ ਉਹ ਅਜਿਹਾ ਪੂਰੀ ਤਰ੍ਹਾਂ ਕਰਨ ਦੇ ਯੋਗ

ਨਹੀਂ ਹੁੰਦਾ, ਤਦ ਤੱਕ ਬੀਤੇ ਦੀਆਂ ਸ਼ੈਲੀਆਂ ਨੂੰ ਅਜ਼ਮਾ ਕੇ ਵੇਖਣ ਅਤੇ ਉਹਨਾਂ ਤੋਂ ਕੁਝ ਲਾਭ ਪ੍ਰਾਪਤ ਕਰਨਾ ਵਿਅਰਥ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਪ੍ਰਮੁੱਖ ਸ਼ੈਲੀਆਂ ਦਾ ਜਿਹੜਾ ਸੰਖੇਪ ਤੇ ਮੋਟਾ-ਮੋਟਾ ਵਰਣਨ ਅੱਗੇ ਦਿੱਤਾ ਗਿਆ ਹੈ, ਉਹ ਪਾਠਕ ਵਿੱਚ, ਏਨੀ ਦਿਲਚਸਪੀ ਪੈਦਾ ਕਰਨ ਵਿੱਚ ਜ਼ਰੂਰ ਸਹਾਇਤਾ ਕਰੇਗਾ ਕਿ ਉਹ ਅੱਗੋਂ, ਵਧੇਰੇ ਸੰਪੂਰਨ ਪੁਸਤਕਾਂ ਨਾਲ ਸੰਬੰਧ ਸਥਾਪਿਤ ਕਰੇ। ਹਰੇਕ ਸ਼ੈਲੀ ਦੇ ਅੰਤਰੀਵ ਸਿਧਾਂਤਾਂ ਨੂੰ ਇੱਕ ਵਾਰੀ ਚੰਗੀ ਤਰ੍ਹਾਂ ਸਮਝ ਲੈਣ ਤੋਂ ਬਾਅਦ ਬੰਦਾ ਆਪਣੇ ਬਾਗ਼ ਵਿੱਚ ਸੰਪੂਰਨ ਵਿਸ਼ਵਾਸ ਨਾਲ ਕੰਮ ਕਰ ਸਕਦਾ ਹੈ ਅਤੇ ਉਹ ਕੁੱਝ ਸਿਰਜ ਸਕਦਾ ਹੈ ਜੋ ਉਸਦੀਆਂ ਆਪਣੀਆਂ ਰੀਝਾਂ-ਸੱਧਰਾਂ ਤੇ ਲੋੜਾਂ ਦੇ ਸੰਦਰਭ 'ਚ ਉਚਿਤ ਹੋਵੇ, ਅਤੇ ਸਥਾਨਿਕ ਵਾਤਾਵਰਨ ਦੇ ਪਰਸੰਗ ਦੇ ਅੰਦਰ-ਅੰਦਰ ਹੋਵੇ।

ਬਾਗ਼-ਵਿਉਂਤ ਦੀਆਂ ਜਾਪਾਨੀ ਤੇ ਫ਼ਾਰਸੀ ਦੋਵੇਂ ਹੀ ਸ਼ੈਲੀਆਂ, ਸੁਵਰਗ ਸੰਬੰਧੀ ਆਪਣੇ-ਆਪਣੇ ਵਿਚਾਰਾਂ ਦੇ ਪਰਗਟਾਅ ਦੇ ਪਰਿਆਸ 'ਤੇ ਆਧਾਰਿਤ ਸਨ। ਉਹਨਾਂ ਦਾ ਮਨੋਰਥ ਸੀ, 'ਧਰਤੀ 'ਤੇ ਜੱਨਤ' ਹੋਣਾ, ਹਾਲਾਂਕਿ ਦੋਵੇਂ ਹੀ ਸ਼ੈਲੀਆਂ ਆਪਣੀ ਅੰਤਿਮ ਦਿੱਖ-ਪੁਖ ਵਿੱਚ ਵਧੇਰੇ ਵੱਖਰੀਆਂ-ਵੱਖਰੀਆਂ ਹੋ ਸਕਦੀਆਂ ਸਨ। ਇਕ ਸ਼ੈਲੀ ਸੰਪੂਰਨ ਤੌਰ 'ਤੇ ਮਸਨੂਈ ਸੀ, ਮੁਕੰਮਲ ਤੌਰ ਤੇ ਸਮੋਤਲ-ਪੂਰਨ ਸੀ, ਸਿੱਧੀਆਂ ਰੇਖਾਵਾਂ ਅਤੇ ਰਾਸ-ਕੋਣਾਂ ਤੇ ਉਲੀਕੀ, ਨਿਰੂਪਿਤ ਕੀਤੀ ਅਤੇ ਦੂਸਰੀ ਸ਼ੈਲੀ, ਪ੍ਰਕਿਰਤੀ ਦੇ ਸਤ-ਸਾਰ ਨੂੰ ਫੜਨ, ਕੁਦਰਤੀ ਭੂਗੋਲਕ ਵੇਰ੍ਵੇ ਦੀਆਂ ਬੇਕਾਇਦਗੀਆਂ-ਬੇਨੇਮੀਆਂ ਅਤੇ ਮੋੜਾਂ ਗੁਲਾਈਆਂ ਅਤੇ ਉਹਨਾਂ ਨੂੰ ਕੱਜਣ ਵਾਲੀ ਬਨੱਸਪਤ ਅਦਿ ਨੂੰ ਦੋਹਰਾਉਣ ਦਾ ਪਰਿਆਸ। ਇਹ ਸ਼ੈਲੀ ਜਿੱਥੋਂ ਤਕ ਸੰਭਵ ਸੀ, ਕੇਵਲ ਕੁਦਰਤੀ ਸਾਮੱਗਰੀ-ਲੱਕੜ, ਪੱਥਰ, ਰੇਤ, ਮਿੱਟੀ ਤੇ ਬਨੱਸਪਤ ਆਦਿ ਨੂੰ ਹੀ, ਵਰਤੋਂ ਵਿਚ ਲਿਆਉਂਦੀ ਸੀ ਅਤੇ ਇਹਨਾਂ ਵਸਤਾਂ ਨੂੰ ਉਸੇ ਹੀ ਢੰਗ ਨਾਲ ਤਰਤੀਬ ਦਿੰਦੀ ਸੀ, ਜਿਸ ਢੰਗ ਨਾਲ ਕਿ ਪ੍ਰਕਿਰਤੀ ਨੇ ਆਪ, ਉਤਪ੍ਰੇਰਿਤ ਪਲਾਂ ਵਿੱਚ ਕੀਤਾ ਹੁੰਦਾ ਹੈ। ਫ਼ਾਰਸੀ ਸ਼ੈਲੀ, ਕਾਰੀਗਰੀ ਨਾਲ ਤਿਆਰ ਕੀਤੀ ਸਾਮੱਗਰੀ, ਜਿਵੇਂ ਕਿ ਕੱਟੇ-ਤਰਾਸ਼ੇ ਤੇ ਸਿਨ੍ਹੇ-ਸੱਲੇ ਸੰਗਮਰਮਰ, ਰਾਜਗਰੀ, ਲਿਸ਼ਕਾਏ-ਚਿਲਕਾਏ ਪੱਥਰ ਅਤੇ ਅਤਿਅੰਤ ਲਿਸ਼ ਲਿਸ਼ ਕਰਦੇ ਲੇਪ ਦੀ ਵਰਤੋਂ ਕਰਦੀ ਸੀ। ਫ਼ਾਰਸ ਦੇ ਲੋਕ ਪਹਾੜੀ ਨੂੰ ਕੱਟ ਕੇ ਚਬੂਤਰੇ ਬਣਾ ਲੈਂਦੇ ਸਨ, ਕਿਸੇ ਚਸ਼ਮੇ ਨੂੰ ਲੈ ਕੇ, ਉਸਦੇ ਆਰ-ਪਾਰ ਅਤੇ ਅੰਦਰ-ਬਾਹਰ ਸਿੱਧੇ-ਸਤੋਰ ਜਲ-ਮਾਰਗ ਬਣਾ ਲੈਂਦੇ ਸਨ ਅਤੇ ਫਿਰ ਕਾਰੀਗਰੀ ਨਾਲ ਜੋੜ-ਤੋੜ ਕਰ ਕੇ, ਪਾਣੀ ਨੂੰ ਮਨ-ਚਾਹੇ ਵਹਿਣ ਵਿੱਚ ਵਗਣ 'ਤੇ, ਮਜਬੂਰ ਕਰ ਲੈਂਦੇ ਸਨ। ਜਾਪਾਨੀ ਲੋਕ ਜ਼ਮੀਨ ਦੀਆਂ ਕੁਦਰਤੀ ਗੁਲਾਈਆਂ ਤੇ ਮੋੜਾਂ-ਘੋੜਾਂ ਦੇ ਪਿੱਛੇ ਚੱਲਦੇ ਸਨ ਅਤੇ ਉਹ ਪਾਣੀ ਨੂੰ ਕੁਦਰਤੀ ਕੂਲ੍ਹਾਂ 'ਚ, ਵਗਣ ਦਿੰਦੇ ਸਨ ਅਤੇ ਜਾਂ ਫਿਰ ਖੜੋਤਾ ਹੀ ਰਹਿਣ ਦਿੰਦੇ ਸਨ। ਸੰਖੇਪ ਵਿੱਚ ਇਹ ਆਖਿਆ ਜਾ ਸਕਦਾ ਹੈ ਕਿ ਫ਼ਾਰਸ ਦੇ ਲੋਕ ਜ਼ਮੀਨ ਨਾਲ ਕਰਾਰੇ ਹੱਥੀਂ ਨਜਿੱਠਦੇ ਨਿਬੱੜਦੇ ਸਨ, ਉਸ 'ਤੇ, ਆਪਣਾ ਹੁਕਮ ਚਲਾਉਂਦੇ ਸਨ, ਅਤੇ ਉਸ ਨੂੰ ਕਿਸੇ ਅਜਿਹੀ ਵਸਤ ਵਿੱਚ ਬਦਲ ਲੈਂਦੇ ਸਨ, ਜੋ ਉਹਨਾਂ ਦੇ ਸੁੰਦਰਤਾ ਸੰਬੰਧੀ ਸੰਕਲਪਾਂ ਦੇ ਇੰਨ-ਬਿੰਨ ਅਨੁਰੂਪ ਹੁੰਦੀ ਸੀ। ਜਾਪਾਨੀ ਲੋਕ, ਪ੍ਰਕਿਰਤੀ ਦੇ ਰੂਪ-ਆਕਾਰ ਤੇ ਬਣਤ ਦੇ ਪਿੱਛੇ ਚੱਲ ਕੇ' ਉਸ ਤੋਂ ਅਗਵਾਈ ਪ੍ਰਾਪਤ ਕਰਦੇ ਸਨ ਅਤੇ ਭੂ-ਦ੍ਰਿਸ਼ ਵਿੱਚ, ਜੋ ਕੁੱਝ ਵੀ ਲੁਪਤ-ਗੁਪਤ ਹੁੰਦਾ

ਸੀ, ਉਸ ਨੂੰ ਦਰਿਆਫ਼ਤ ਕਰ ਕੇ, ਸੰਵਾਰਦੇ-ਤਰਾਸ਼ਦੇ ਸਨ।

ਬਾਗ਼ਾਂ ਦੀਆਂ ਇਹ ਦੋਵੇਂ ਹੀ ਕਿਸਮਾਂ, ਬਾਗ਼-ਵਿਉਂਤਕਾਰੀ ਦੀਆਂ ਦੋ ਪ੍ਰਮੁੱਖ ਸ਼ੈਲੀਆਂ- ਰਸਮੀ ਜਾਂ ਮਸਨੂਈ ਕਿਸਮ, ਜਿਸ ਵਿਚ ਮਨੁੱਖ ਬੜੇ ਹੀ ਪਰਭਾਵਸ਼ਾਲੀ ਢੰਗ ਨਾਲ, ਆਪਣੀ ਮਰਜ਼ੀ ਨੂੰ ਲਾਗੂ ਕਰਦਾ ਹੈ, ਅਤੇ ਗ਼ੈਰ-ਰਸਮੀ ਜਾਂ ਭੂ-ਦ੍ਰਿਸ਼ੀ ਬਾਗ਼, ਜੋ ਇੱਕ ਆਦਰਸ਼ਕ ਕੁਦਰਤੀ ਭੂ-ਦ੍ਰਿਸ਼ ਦੇ ਟੋਟੇ ਵਾਂਗ ਜਾਪਣ ਦਾ ਯਤਨ ਕਰਦਾ ਹੈ। ਫ਼ਾਰਸੀ, ਇਤਾਲਵੀ ਅਤੇ ਫ਼ਰਾਂਸੀਸੀ ਬਾਗ਼ ਪਹਿਲੀ ਪੱਧਤੀ-ਨਾਲ, ਅਤੇ ਜਾਪਾਨੀ ਤੇ ਅੰਗਰੇਜ਼ੀ ਬਾਗ਼, ਮਗਰਲੀ ਸ਼ੈਲੀ ਨਾਲ ਸੰਬੰਧ ਰੱਖਦੇ ਹਨ।

ਫ਼ਾਰਸੀ ਬਾਗ਼ ਦੀ ਸੰਪੂਰਨ ਤਰਤੀਬ ਅਤੇ ਸਮਰੂਪਤਾ, ਜੋ ਪਾਣੀ ਦੀਆਂ ਉਹਨਾਂ ਨਹਿਰਾਂ ਦੀਆਂ ਲੋੜਾਂ ਤੇ ਆਧਾਰਿਤ ਹੁੰਦੀ ਸੀ, ਜੋ ਬਾਗ਼ ਦੇ ਹਰੇਕ ਹਿੱਸੇ ਵਿੱਚ ਵਗਦੀਆਂ ਸਨ ਅਤੇ ਉਸ ਨੂੰ ਠੰਡਕ ਅਤੇ ਤਾਜ਼ਗੀ ਬਖ਼ਸ਼ਦੀਆਂ ਸਨ, ਉਸ ਬਹਿਸ਼ਤ ਜਾਂ 'ਬਾਗ਼ੇ-ਅੱਰਮ' ਦੀ ਸਿੱਧੀ ਸਾਕਾਰਤਾ ਸੀ, ਜਿਸ ਦਾ ਲੋਕਾਂ ਨੂੰ ਲਾਰਾ-ਲੱਪਾ ਲਾਇਆ ਜਾਂਦਾ ਸੀ ਅਤੇ ਜਿਥੇ ਠੰਡੇ ਸੀਤ ਪਾਣੀ ਦੀਆਂ ਨਹਿਰਾਂ ਵਗਦੀਆਂ ਦੱਸੀਆਂ ਜਾਂਦੀਆਂ ਸਨ। ਫਲਾਂ ਦੇ ਰੁੱਖ, ਜੋ ਜ਼ਿੰਦਗੀ ਦੇ ਪ੍ਰਤੀਕ ਹਨ, ਬੜੀ ਇਹਤਿਆਤ ਨਾਲ ਲਾਏ ਜਾਂਦੇ ਸਨ ਅਤੇ ਉਹਨਾਂ ਦੇ ਵਿੱਚ-ਵਿੱਚ ਅਪਰਿਵਰਤਨਸ਼ੀਲ ਸਰੂ ਲਾਏ ਜਾਂਦੇ ਸਨ, ਜੋ ਮੌਤ ਤੇ ਸਦੀਵਤਾ ਦੇ ਚਿੰਨ੍ਹ ਹਨ। ਫ਼ਾਰਸੀ ਬਾਗ਼ ਰਸਮੀ ਅਤੇ ਨਿਸ਼ਚਿਤ ਹੁੰਦਾ ਸੀ, ਤਾਂ ਜੋ ਉਹ ਆਪਣੀਆਂ ਦੀਵਾਰਾਂ ਤੋਂ ਬਾਹਰਲੇ ਸਥਾਨ ਦਾ ਸੰਪੂਰਨ ਵਿਰੋਧ ਜਾਪੇ, ਜੋ ਕਿ ਉਸ ਦਾ ਮਨੋਰਥ ਹੁੰਦਾ ਸੀ। ਬਾਗ਼-ਵਿਉਂਤ ਦਾ ਇਹ ਉਹੀ ਸੰਕਲਪ ਸੀ, ਜੋ ਮੁਗ਼ਲ ਆਪਣੇ ਨਾਲ ਹਿੰਦੁਸਤਾਨ ਲਿਆਏ। ਸ਼ਾਇਦ ਅੱਜ ਇਸ ਧਰਤੀ ਤੇ ਮੌਜੂਦ, ਮੁਗ਼ਲ ਬਾਗ਼ ਦੀ ਬਿਹਤਰੀਨ ਮਿਸਾਲ, ਸ੍ਰੀ ਨਗਰ ਦਾ ਨਿਸ਼ਾਤ ਬਾਗ਼ ਹੈ ਅਤੇ ਸੱਚ-ਮੁੱਚ ਹੀ, ਜੇ ਬਾਹਰ ਦੇ ਮੌਸਮ ਵਿਚ, ਕੋਈ ਇਹ ਸੋਚੇ ਕਿ ਕੀ ਉਹ ਜੰਨਤ, ਜਿਸ ਦਾ ਆਦਮੀ ਨੂੰ ਲਾਰਾ ਦਿੱਤਾ ਜਾਂਦਾ ਹੈ, ਇਸ ਨਾਲੋਂ ਬਿਹਤਰ ਹੋ ਸਕਦੀ ਹੈ, ਤਾਂ ਉਸ ਨੂੰ ਮੁਆਫ਼ ਕਰ ਦੇਣਾ ਚਾਹੀਦਾ ਹੈ। ਢਲਵਾਨ ਵਾਲੀ ਥਾਂ, ਪਿੱਛੇ ਬਰਫ਼-ਢੱਕੀਆਂ ਪਰਬਤ-ਚੋਟੀਆਂ, ਸਾਹਮਣੇ ਡੱਲ ਝੀਲ, ਵਗਦੇ ਪਾਣੀ ਦੀ ਖੁੱਲ੍ਹੀ ਬੇਰੋਕ ਵਰਤੋਂ, ਇਸਦਾ ਇਤਿਹਾਸ ਅਤੇ ਸਥਾਈ, ਠਹਿਰਿਆ ਹੋਇਆ ਦ੍ਰਿਸ਼ ਅਤੇ ਫਿਰ ਕਸ਼ਮੀਰ ਦੀ ਹਵਾ ਅਤੇ ਪੌਣ-ਪਾਣੀ ਸੱਭ ਇਸ ਨੂੰ ਇੱਕ ਅਜਿਹੀ ਛਬ-ਸ਼ਾਨ ਬਖ਼ਸ਼ਦੇ ਹਨ, ਜੋ ਹਿੰਦੁਸਤਾਨ ਦੇ ਹੋਰ ਕਿਸੇ ਵੀ ਬਾਗ਼ ਦੇ ਹਿੱਸੇ ਵਿੱਚ ਨਹੀਂ ਆਈ।

ਭਾਰਤ ਦੇ ਮੈਦਾਨਾਂ ਵਿੱਚ, ਇਹਨਾਂ ਬਾਗਾਂ, ਦੀ ਵਿਉਂਤ ਨੂੰ, ਪੱਧਰੇ-ਸਪਾਟ ਭੂ-ਖ਼ਿੱਤੇ ਦੇ ਮੁਤਾਬਿਕ ਬਣਾਉਣਾ ਪਿਆ ਅਤੇ ਪਾਣੀ ਦੀਆਂ ਨਹਿਰਾਂ, ਰਸਤਿਆਂ ਰਵਿਸ਼ਾਂ ਤੇ ਹੱਦਾਂ-ਬੰਨਿਆਂ ਨੂੰ ਕੁੱਝ ਇਸ ਤਰ੍ਹਾਂ ਦੀ ਰੂਪ-ਰੇਖਾ ਪਰਦਾਨ ਕੀਤੀ ਗਈ ਕਿ ਉਹ ਵੱਡੇ-ਵੱਡੇ ਵਿਸ਼ਾਲ-ਵਸੀਹ ਵਰਗ ਬਣ ਨਿੱਬੜੇ, ਜਿਹਨਾਂ ਵਿੱਚ ਸੰਭਵ ਤੌਰ ਤੇ ਫਲਾਂ ਦੇ ਰੁੱਖ ਅਤੇ ਫੁੱਲਾਂ ਦੇ ਬੂਟੇ ਲਾਏ ਗਏ। ਇਹਨਾਂ ਵਿੱਚੋਂ ਬਹੁਤ ਸਾਰੇ ਬਾਗ਼ ਮਕਬਰਿਆਂ-ਮਜ਼ਾਰਾਂ ਦਾ ਆਲਾ-ਦੁਆਲਾ ਬਣੇ। ਉਹਨਾਂ ਵਿਚੋਂ ਬਹੁਤ ਸਾਰਿਆਂ ਨੂੰ ਤਾਂ, ਬਹੁਤ ਬੁਰੀ ਤਰ੍ਹਾਂ ਅਣਗੌਲੇ ਕਰ ਦਿੱਤਾ ਗਿਆ ਹੈ, ਪਰ ਉਹ ਹਾਲੇ ਵੀ ਆਪਣਾ ਗੌਰਵ ਤੇ ਛਬ-ਸ਼ਾਨ ਬਰਕਰਾਰ ਰੱਖ ਰਹੇ ਹਨ। ਬਾਗ਼ ਉਸਾਰੀ ਦਾ ਸ਼ਾਨਦਾਰ ਤਨਾਸਬ, ਸਮਤੋਲ ਤੇ ਸੁੰਦਰਤਾ, ਉਹਨਾਂ ਨੂੰ, ਅਣਗੌਲੀ ਹਾਲਤ ਦੇ ਬਾਵਜੂਦ, ਵਿਲੱਖਣਤਾ ਬਖ਼ਸ਼ਦੇ ਹਨ। ਹਰੇਕ ਬਾਗ਼ ਵਿੱਚ ਵੇਰਵੇ

ਪੂਰਨ 'ਉਸਾਰੀ-ਕਲਾ' ਦੀਆਂ ਬੇਸ਼ੁਮਾਰ ਮਿਸਾਲਾਂ, ਯਾਨੀ, ਬਾਰਾ-ਦਰੀਆਂ, ਨਹਿਰਾਂ, ਫ਼ੁਹਾਰੇ, ਦਰਵਾਜ਼ੇ, ਦੀਵਾਰਾਂ, ਰਸਤੇ-ਰਵਿਸ਼ਾਂ ਅਤੇ ਅਕਸਰ ਮਕਬਰਾ ਜਾਂ ਮਸਜਿਦ, ਜੋ ਸੱਭ, ਬੜੀ ਹੀ ਖ਼ੂਬਸੂਰਤੀ ਨਾਲ ਬਣਾਏ ਹੁੰਦੇ ਹਨ, ਆਪਣੀ ਸ਼ਕਲ-ਸੂਰਤ ਕਾਇਮ ਰੱਖ ਰਹੇ ਹਨ, ਬੇਸ਼ੱਕ ਲੇਪ-ਪਲੱਸਤਰ, ਬਹੁਤ ਚਿਰ ਪਹਿਲਾਂ ਲੋਪ ਹੋ ਚੁੱਕਾ ਹੈ। ਇਹਨਾਂ ਬਾਗ਼ਾਂ ਨੂੰ ਮੁੜ ਆਬਾਦ ਕਰਨ ਅਤੇ ਉਹੀ ਦਿੱਖ ਦੇਣ ਲਈ, ਜੋ ਕਦੇ ਉਹਨਾਂ ਦੀ, ਚੜ੍ਹਦੀ ਕਲਾ ਦੇ ਦਿਨਾਂ ਵਿੱਚ ਹੋਇਆ ਕਰਦੀ ਸੀ, ਬੱਸ, ਥੋੜ੍ਹੇ ਜਿਹੇ ਯਤਨ ਦੀ ਹੀ ਜ਼ਰੂਰਤ ਹੈ।

ਬਾਗ਼ ਦੀ ਇਸ ਸ਼ੈਲੀ ਨੂੰ ਵਿਉਂਤਣਾ ਮੁਕਾਬਲਤਨ ਆਸਾਨ ਹੈ, ਭਾਵੇਂ ਕਿ ਉਸ ਦੀ ਉਸਾਰੀ ਕਰਨੀ ਮਹਿੰਗੀ ਹੈ। ਸਮਰੂਪ ਜਲ-ਨਹਿਰਾਂ, ਫੁੱਲ-ਕਿਆਰੀਆਂ ਅਤੇ ਚਬੂਤਰਿਆਂ ਅਤੇ ਬਾਹਰਲੀਆਂ ਵਿਹੜਵੀਆਂ ਦੀਵਾਰਾਂ ਤੇ ਦਰਵਾਜ਼ਿਆਂ ਦਾ ਨਿਸ਼ਚਿਤ ਨੇਮ, ਵਿਉਂਤਕਾਰੀ ਨੂੰ ਨਿਤਕ੍ਰਮ ਦਾ ਇੱਕ ਆਮ-ਜਿਹਾ ਕੰਮ ਬਣਾ ਕੇ ਰੱਖ ਦਿੰਦਾ ਹੈ। ਵਿਉਂਤਕਾਰੀ ਲਈ ਸੱਭ ਤੋਂ ਅਹਿਮ ਫ਼ੈਸਲਾ ਹੁੰਦਾ ਹੈ, ਤਨਾਸਬ ਤੇ ਪੈਮਾਨੇ ਦਾ। ਇੱਕ ਵਿਸ਼ਾਲ-ਵਸੀਹ ਤੇ ਵੇਰ੍ਹਵੇ-ਪੂਰਨ ਬਾਗ਼ ਅਸਫ਼ਲ ਹੋ ਸਕਦਾ ਹੈ, ਜੇਕਰ ਜੁਗਤ ਦਾ ਮਾਪ ਤੇ ਅਨੁਪਾਤ ਗ਼ਲਤ ਹੋਵੇ। ਜਾਪਦਾ ਹੈ ਕਿ ਤਨਾਸਬ ਸੰਬੰਧੀ ਮੁਗ਼ਲਾਂ ਦੀ ਅੱਖ ਅਸਾਧਾਰਨ ਤੌਰ ਤੇ ਸਹੀ ਸੀ। ਅਲਬੱਤਾ, ਨਾਲ ਹੀ ਅਜਿਹੇ ਬਾਗ਼ ਬਹੁਤ ਹੱਦ ਤੀਕ ਨਿੱਕੀਆਂ-ਨਿੱਕੀਆਂ ਤਫ਼ਸੀਲਾਂ ਅਤੇ ਕਾਰੀਗਰੀ ਤੇ ਨਿਰਭਰ ਕਰਦੇ ਹਨ। ਇਹ ਸਵਾਲ ਵਿਚਾਰ-ਗੋਚਰਾ ਹੈ ਕਿ ਕੀ ਅਸੀਂ, ਉਸ ਕਿਸਮ ਦੀ ਕਾਰੀਗਰੀ ਅਤੇ ਨਿਗਰਾਨੀ ਨੂੰ ਕਦੇ ਮੁੜ ਸੁਰਜੀਤ ਕਰ ਸਕਦੇ ਹਾਂ, ਜੋ ਇਹਨਾਂ ਬਾਗ਼ਾਂ ਦੀ ਕਾਮਯਾਬੀ ਲਈ ਜ਼ਿੰਮੇਵਾਰ ਸੀ। ਮੁਗ਼ਲ ਬਾਗ਼ ਉਦੋਂ ਸੱਭ ਤੋਂ ਵੱਧ ਸਫ਼ਲ ਹੁੰਦਾ ਹੈ, ਜਦੋਂ ਉਹ ਕਿਸੇ ਯਾਦਗਾਰ ਲਈ ਆਲਾ-ਦੁਆਲਾ ਮੁਹੱਈਆ ਕਰਦਾ ਹੈ। ਬਾਗ਼ ਅਤੇ ਇਮਾਰਤ, ਦੋਵੇਂ ਮਿਲ ਕੇ ਇੱਕ ਇਕਾਈ ਬਣ ਜਾਂਦੇ ਹਨ, ਕਿਉਂਕਿ ਦੋਵਾਂ ਦੀ ਉਸਾਰੀ, ਇਕੋ ਹੀ ਪ੍ਰੇਰਨਾ-ਸੋਮੇ 'ਚੋਂ ਹੋਈ ਹੁੰਦੀ ਹੈ। ਯਾਦਗਾਰ ਆਪਣੇ ਇਰਦ-ਗਿਰਦ ਦੇ ਬਾਗ਼ ਤੋਂ ਬਹੁਤ ਕੁੱਝ ਪ੍ਰਾਪਤ ਕਰਦੀ ਹੈ, ਜਦ ਕਿ ਉਹ ਬਾਗ਼ ਦਾ ਇੱਕ ਅਰਥ-ਭਰਪੂਰ ਕੇਂਦਰ-ਬਿੰਦੂ ਹੁੰਦੀ ਹੈ, ਅਤੇ ਦੋਵੇਂ ਇੱਕ-ਦੂਸਰੇ ਦਾ ਵਿਸਤਾਰ ਬਣ ਨਿੱਬੜਦੇ ਹਨ ਅਤੇ ਇਹੀ ਕੁਝ ਬਹੁਤ ਵਾਰੀ ਮਹਾਨ ਜਾਪਾਨੀ ਮੰਦਰਾਂ ਸੰਬੰਧੀ ਵੀ ਸੱਚ ਹੈ। ਉਹਨਾਂ ਦੇ ਆਲੇ-ਦੁਆਲੇ ਦੇ ਬਾਗ਼, ਜੋ ਉਹਨਾਂ ਹੀ ਕਦਰਾਂ-ਕੀਮਤਾਂ ਨਾਲ ਵਿਉਂਤੇ ਗਏ ਹੁੰਦੇ ਹਨ, ਆਪਣੇ, ਸ਼ਾਂਤੀ ਤੇ ਅੰਤਰ-ਧਿਆਨਤਾ ਦੇ ਵਾਤਾਵਰਨ ਨੂੰ, ਆਪਣੀਆਂ ਦੀਵਾਰਾਂ ਤੋਂ ਬਾਹਰ, ਖੁੱਲ੍ਹੇ ਸਥਾਨਾਂ ਤੇ ਵੀ ਲੈ ਜਾਦੇ ਹਨ।

ਮੁਗ਼ਲਾਂ ਦੀ ਬਣਤ-ਸੁੰਦਰਤਾ ਦੀ ਸੰਵੇਦਨਸ਼ੀਲ ਚੇਤਨਾ ਉਹਨਾਂ ਵੱਖ-ਵੱਖ ਉਪਯੋਗਾਂ ਵਿੱਚ ਪੇਸ਼ ਹੁੰਦੀ ਹੈ, ਜੋ ਉਹ, ਡੂੰਘੇ ਚੁੱਪ-ਸ਼ਾਂਤ ਤਲਾਬਾਂ, ਵੱਡੇ-ਵੱਡੇ ਪਰ ਛਬ-ਸ਼ਾਨ ਵਾਲੇ ਫ਼ੁਹਾਰਿਆਂ ਵਿਚੋਂ, ਪਤਲੇ-ਪੇਤਲੇ ਤ੍ਰੌਂਕਾਅ ਦੀਆਂ ਵੱਖ-ਵੱਖ ਲੜੀਆਂ, ਅਲੱਗ-ਅਲੱਗ ਨਮੂਨੇਦਾਰ ਸੰਗ ਮਰਮਰ ਨਾਲ ਖੇਡਦੀਆਂ-ਖਹਿੰਦੀਆਂ ਹਲਕੀਆਂ ਜਲ-ਲਹਿਰਾਂ ਜਾਂ ਆਬਸ਼ਾਰ ਵਿੱਚ ਡਿਗੱਦੇ ਪਾਣੀ ਦਾ ਕਰਦੇ ਹਨ, ਜਿਸਦੇ ਪਿੱਛੇ ਜਗ-ਮਗ, ਜਗ-ਮਗ ਕਰਦੀਆਂ ਰੌਸ਼ਨੀਆਂ ਨੱਚ ਰਹੀਆਂ ਹੁੰਦੀਆਂ ਹਨ। ਮੁਗ਼ਲ ਪਾਣੀ ਦਾ ਆਨੰਦ ਲੈਂਦੇ ਸਨ ਅਤੇ ਉਸ ਨਾਲ ਅਜਿਹੀ ਇੰਦਰਿਆਵੀ ਭਾਵਨਾ ਨਾਲ ਖੇਡਦੇ ਸਨ, ਜਿਸ ਦੀ ਨਜ਼ੀਰ ਵਿਰਲੀ-ਟਾਵੀਂ ਹੀ ਮਿਲਦੀ ਹੈ। ਉਹਨਾਂ ਪਾਣੀ ਤੋਂ ਸੁਹਜਾਤਮਕ ਅਤੇ ਕਾਰਜੀ-ਦੋਵਾਂ

ਹੀ ਪੱਖਾਂ ਤੋਂ ਵੱਧ-ਤੋਂ-ਵੱਧ ਲਾਭ ਉਠਾਇਆ, ਕਿਉਂਕਿ ਆਪਣੀਆਂ ਅੱਡ-ਅੱਡ ਕਾਰਗੁਜ਼ਾਰੀਆਂ 'ਚ, ਪਾਣੀ ਦਾ ਪਰਭਾਵ ਬੇਹੱਦ ਠੰਡਕ-ਦਾਇਕ ਸੀ, ਜੋ ਉੱਤਰੀ ਭਾਰਤ ਦੇ ਗਰਮ ਮੈਦਾਨਾਂ ਵਿੱਚ ਅਮੋਲਕ ਸੀ। ਦ੍ਰਿਸ਼-ਰੂਪ ਵਿੱਚ, ਖ਼ੁਦ ਪਾਣੀ ਦਾ ਪਰਭਾਵ ਠੰਡਕ-ਦਾਇਕ ਹੈ। ਪਾਣੀ ਹਰਕਤ ਹੈ, ਹਿੱਲ-ਜੁੱਲ ਹੈ, ਅਤੇ ਜੇ ਪਾਣੀ ਦੇ ਉੱਪਰ ਠੰਡੀ-ਮਿੱਠੀ ਸਮੀਰ ਵਗ ਰਹੀ ਹੋਵੇ, ਤਾਂ ਉਸ ਦੀ ਠੰਡ ਦਾਇਕਤਾ ਦੁੱਗੁਣੀ ਹੋ ਜਾਂਦੀ ਹੈ। ਜਦਕਿ ਡਿਗ ਰਹੇ ਪਾਣੀ ਦੀਆਂ ਹਲਕੀਆਂ-ਹਲਕੀਆਂ ਲਹਿਰਾਂ, ਨਰਮ-ਨਰਮ ਥਪੇੜੇ, ਬਾਗ਼ ਦੀਆਂ ਬੇਸ਼ੁਮਾਰ ਮੌਜ-ਬਹਾਰਾਂ ਵਿੱਚ, ਇੱਕ ਹੋਰ ਆਯਾਮ ਦਾ ਵਾਧਾ ਕਰ ਦਿੰਦੇ ਹਨ। ਲੱਗ-ਭਗ ਬਿਨਾਂ ਪਾਣੀ ਤੋਂ ਚੱਟਾਨਾਂ, ਰੇਤ, ਨਿੱਕੇ-ਨਿੱਕੇ ਪੱਥਰ-ਗੀਟੇ ਅਤੇ ਕੈਕਟਸ ਪਰਿਵਾਰ ਦੇ ਪੌਦਿਆਂ ਦੀ ਵਰਤੋਂ ਨਾਲ ਬਾਗ਼ ਦੀ ਰਚਨਾ ਕਰਨੀ ਨਾਮੁਮਕਿਨ ਨਹੀਂ ਪਰ ਮੁਗ਼ਲਾਂ ਨੇ ਇਹ ਮੰਨ ਲੈਣ ਵਿੱਚ ਸੂਝ-ਸਮਝ ਵਿਖਾਈ ਕਿ ਕੋਈ ਵੀ ਬਾਗ਼, ਵਗਦੇ ਪਾਣੀ ਦੀ ਅਥਾਹ-ਬੇਪਨਾਹ ਭਰਮਾਰ ਦੇ ਬਗ਼ੈਰ, ਇੰਦਰੀਆਵੀ ਐਸ਼-ਇਸ਼ਰਤ ਵਿੱਚ ਡੁੱਬ ਜਾਣ ਦੀ ਭਾਵਨਾ, ਮੁਹੱਈਆ ਨਹੀਂ ਕਰ ਸਕਦਾ। ਜਿੱਥੇ ਹੋਰ ਮੁਗ਼ਲ ਬਾਗ਼, ਸਾਂਭ-ਸੰਭਾਲ ਦੀ ਕਮੀ ਦੇ ਕਾਰਨ, ਸੁੱਕ-ਸੜ ਅਤੇ ਮੁਰਝਾ ਜਾਂਦੇ ਹਨ, ਉਥੇ ਸੁੰਦਰਤਾ-ਪ੍ਰੇਮੀ ਕਸ਼ਮੀਰੀ, ਨਿਸ਼ਾਂਤ ਬਾਗ਼ ਅਤੇ ਸ਼ਾਲੀਮਾਰ ਬਾਗ਼ ਦੀ ਬੜੀ ਹੀ ਮਿਹਨਤ ਨਾਲ ਸਾਂਭ-ਸਿਕਰ ਤੇ ਦੇਖ-ਭਾਲ ਕਰਦੇ ਹਨ। ਹਰ ਸਾਲ ਬਸੰਤ-ਬਾਹਰ ਦਾ ਮੌਸਮ ਆਉਂਦਿਆਂ ਹੀ, ਫੁੱਲਾਂ ਦੀਆਂ ਲਗਾਤਾਰ ਲਹਿਰਾਂ ਦੀਆਂ ਲਹਿਰਾਂ ਖਿੜਨ ਲੱਗ ਪੈਂਦੀਆਂ ਹਨ, ਜੋ ਇਹਨਾਂ ਬਾਗ਼ਾਂ ਨੂੰ, ਪੱਤਝੜ ਦੀ ਰੁੱਤ ਆਉਣ ਤੱਕ, ਰੰਗਾਂ ਨਾਲ ਲੱਟ-ਲੱਟ ਬਲਦੇ-ਭੜਕਦੇ ਰੱਖਦੀਆਂ ਹਨ। ਵੱਡੇ-ਵੱਡੇ ਚਿਨਾਰ, ਜਿਹਨਾਂ ਦੀ ਉਮਰ ਸ਼ਾਇਦ ਕਈ ਕਈ ਸਦੀਆਂ ਹੈ, ਇਹਨਾਂ ਬਾਗ਼ਾਂ ਨੂੰ ਸਥਿਰਤਾ ਅਤੇ ਪ੍ਰੌਢਕਤਾ ਦੀ ਦਿੱਖ ਪਰਦਾਨ ਕਰਦੇ ਹਨ ਅਤੇ ਪੱਤਝੜ ਦੇ ਮੌਸਮ ਵਿੱਚ ਤਾਂ ਉਹ ਹੋਰ ਵੀ ਪਰਬਲ ਤੇ ਪਰਭਾਵਸ਼ਾਲੀ ਭੂਮਿਕਾ ਅਦਾ ਕਰਦੇ ਹਨ, ਜਦੋਂ ਕਿ ਉਹਨਾਂ ਦੇ ਪੱਤਿਆਂ ਦੇ ਲਾਲ-ਪੀਲੇ ਰੰਗ, ਦਿਲਚਸਪੀ ਦੇ ਪ੍ਰਮੁੱਖ ਬਿੰਦੂ ਬਣ ਨਿੱਬੜਦੇ ਹਨ।

ਸਾਡੇ ਵਿਚੋਂ ਉਹ ਲੋਕ, ਜੋ ਅੱਜ ਬਾਗ਼ ਲਾਉਣ ਦੀ ਜੱਦੋ-ਜਹਿਦ ਕਰਦੇ ਹਨ, ਮੇਰੀ ਜਾਚੇ, ਉਹ ਮੁਗ਼ਲਾਂ ਪਾਸੋਂ ਕੁੱਝ ਇੱਕ ਸਿੱਧੇ-ਸਾਦੇ ਸਬਕ ਗ੍ਰਹਿਣ ਕਰ ਸਕਦੇ ਹਨ। ਪਹਿਲਾ ਸਬਕ ਹੈ, ਸਾਰੀ ਰਾਜਗਰੀ ਤੇ ਸ਼ਿਲਪ-ਤੱਤ ਦੀ ਖ਼ੂਬੀ ਤੇ ਵਿਉਂਤ ਦੀ ਅਹਿਮੀਅਤ। ਅਲਬੱਤਾ ਅਸੀਂ ਜਾਲੀਦਾਰ ਦੀਵਾਰਾਂ ਅਤੇ ਜੰਗਲਿਆਂ ਦਾ ਮੁਕਾਬਲਾ ਤਾਂ ਨਹੀਂ ਕਰ ਸਕਦੇ, ਜੋ ਬਾਗ਼ਾਂ ਨੂੰ ਛਬ-ਸ਼ਾਨ ਤੇ ਸਥਿਰਤਾ ਪਰਦਾਨ ਕਰਦੇ ਹਨ। ਪਰ ਅਸੀਂ ਸਿੱਧੀ-ਸਾਦੀ ਅਤੇ ਸੱਚੀ-ਸੁੱਚੀ ਸਾਮੱਗਰੀ ਅਤੇ ਸਾਵਧਾਨੀ ਪੂਰਨ ਅਨੁਪਾਤ ਦਾ ਇਸਤੇਮਾਲ ਕਰ ਸਕਦੇ ਹਾਂ। ਨਿਮਨ-ਮਿਆਰ ਦੀ , ਮਾੜੀ ਤਰ੍ਹਾਂ ਵਿਉਂਤੀ ਕੋਈ ਵੀ ਵਸਤੂ, ਕਿਸੇ ਵੀ ਬਾਗ਼ ਵਿੱਚ, ਉਨੀ ਹੀ ਭੈੜੀ ਜਾਪੇਗੀ, ਜਿੰਨੀ ਕਿ ਕਿਸੇ ਵੀ ਹੋਰ ਥਾਂ ਤੇ। ਵਾਸਤਵ ਵਿੱਚ ਇਹ ਸਗੋਂ ਵਧੇਰੇ ਬੁਰੀ ਲੱਗੇਗੀ, ਕਿਉਂਕਿ ਉਹ, ਆਪ ਪਰਮਾਤਮਾ ਦੀਆਂ ਬਣਾਈਆਂ-ਵਿਉਂਤੀਆਂ ਵਸਤਾਂ ਦੇ ਸਮੀਪ, ਉਹਨਾਂ ਦੇ ਨਾਲ-ਨਾਲ ਰੱਖੀ ਜਾਵੇਗੀ। ਇਸ ਲਈ ਬਾਗ਼ ਵਿੱਚ ਬਚੇ-ਖੁਚੇ ਨਿੱਕ-ਸੁਕ ਦੀ ਵਰਤੋਂ ਕਰਨ ਦੀ ਕੋਸ਼ਿਸ਼ ਉੱਕਾ ਹੀ ਨਾ ਕਰੋ- ਇਸ ਨਾਲ ਕੰਮ ਨਹੀਂ ਚਲੇਗਾ।

ਦੂਸਰਾ ਸਬਕ ਇਹ ਹੈ ਕਿ ਫਲਦਾਰ ਰੁੱਖ, ਇੱਕ ਸ਼ਿੰਗਾਰ-ਬਾਗ਼ ਵਿੱਚ, ਬਹੁਤ ਹੀ ਕਾਮਯਾਬੀ ਨਾਲ, ਉਸ ਦਾ ਅਨਿੱਖੜ ਅੰਗ ਬਣ ਸਕਦੇ ਹਨ। ਅਮਰੂਦ, ਨਿੰਬੂ ਅਤੇ ਨਿੰਬੂ ਜਾਤੀ ਦੇ ਸਾਰੇ ਹੀ ਰੁੱਖ, ਆੜੂ, ਆਲੂਚਾ, ਆਲੂਬੁਖ਼ਾਰਾ ਆਦਿ ਫੁੱਲਾਂ ਵਾਲੀਆਂ ਝਾੜੀਆਂ ਅਤੇ ਰੁੱਖਾਂ ਨਾਲ, ਬਹੁਤ ਚੰਗੀ ਤਰ੍ਹਾਂ ਇੱਕ-ਮਿੱਕ ਅਭੇਦ ਹੋ ਜਾਂਦੇ ਹਨ। ਫਿਰ ਭਲਾ ਉਹਨਾਂ ਨੂੰ ਕਿਉਂ ਅਲੱਗ ਕੀਤਾ ਜਾਵੇ ਅਤੇ ਘਰ ਦੇ ਪਿੱਛੇ ਲਾਇਆ ਜਾਵੇ?

ਸਬਕ ਨੰਬਰ ਤਿੰਨ, ਪਾਣੀ ਦੀ ਦ੍ਰਿਸ਼ਟਮਾਨਤਾ ਬਾਰੇ ਹੈ। ਵਧੇਰੇ ਪੁਰਾਣੇ ਮੁਗ਼ਲ ਬਾਗ਼ਾਂ ਦੀਆਂ ਜਲ-ਨਹਿਰਾਂ ਅਤੇ ਔੱਡਾਂ ਆਦਿ ਛੋਟੀਆਂ-ਛੋਟੀਆਂ ਅਤੇ ਕਾਰਜੀ ਸਨ, ਇੱਕ ਥਾਂ ਤੋਂ ਦੂਸਰੇ ਥਾਂ ਤੱਕ ਪਾਣੀ ਲੈ ਜਾਣ ਦਾ ਲਾਜ਼ਮੀ ਤੇ ਸੌਖਾ ਤਰੀਕਾ ਹੁਮਾਯੂੰ ਦੇ ਮਕਬਰੇ ਵਿੱਚ, ਮੁਕਾਬਲਤਨ ਘੱਟ ਚੌੜੀਆਂ ਜਲ-ਨਹਿਰਾਂ ਅਤੇ ਔੱਡਾਂ ਨੂੰ ਜ਼ਰਾ ਗਹੁ ਨਾਲ ਵੇਖੋ। ਜਿਉਂ-ਜਿਉਂ ਸਮਾਂ ਲੰਘਦਾ ਗਿਆ, ਇਸ ਜ਼ਰੂਰੀ ਵਗਦੇ ਪਾਣੀ ਨੂੰ ਇੱਕ ਸਜਾਵਟੀ ਲੱਛਣ ਵੀ ਬਣਾ ਲਿਆ ਗਿਆ। ਤਾਜ ਮੱਹਲ ਅਤੇ ਸ਼ਾਲੀਮਾਰ ਬਾਗ਼ਾਂ ਵਿੱਚ ਖੁੱਲ੍ਹੀਆਂ-ਖੁੱਲ੍ਹੀਆਂ ਨਹਿਰਾਂ, ਔੱਡਾਂ, ਆਬਸ਼ਾਰਾਂ ਤੇ ਫ਼ੁਹਾਰਿਆਂ ਨੂੰ ਧਿਆਨ ਨਾਲ ਤੱਕੋ ਨਾ ਜ਼ਰਾ! ਯਕੀਨਨ ਅਸੀਂ ਵੀ, ਆਪਣੇ ਨਿੱਕੇ ਨਿਮਾਣੇ ਢੰਗ ਨਾਲ ਉਸ ਪਾਣੀ ਨੂੰ, ਭਾਵੇਂ ਕਿ ਉਹ ਕਿੰਨੀ ਵੀ ਥੋੜ੍ਹੀ ਮਿਕਦਾਰ ਵਿੱਚ ਹੀ ਕਿਉਂ ਨਾ ਹੋਵੇ, ਜੋ ਅਸੀਂ ਆਪਣੇ ਕੁੱਝ ਕੁ ਵਰਗ ਗਜ਼ਾਂ ਦੇ ਬਾਗ਼ ਵਿੱਚ ਛਿੜਕਦੇ-ਤ੍ਰੌਂਕਦੇ ਹਾਂ, ਦ੍ਰਿਸ਼ਟਮਾਨ ਰੂਪ ਦੇ ਸਕਦੇ ਹਾਂ।

ਮੁਗ਼ਲ ਬਾਗ਼ਾਂ ਦੀ ਸ਼ੈਲੀ ਅਤੇ ਇਤਾਲਵੀ ਸ਼ੈਲੀ ਵਿੱਚ, ਜੋ ਪੁਨਰ-ਜਾਗ੍ਰਤੀ ਕਾਲ ਵਿੱਚ, ਹੋਂਦ 'ਚ ਆਈ, ਬਹੁਤ ਇੱਕਰੂਪਤਾ ਹੈ। ਸੱਭ ਤੋਂ ਵੱਧ ਸਾਫ਼-ਸਪੱਸ਼ਟ ਸਮਰੂਪਤਾ ਇਹ ਹੈ ਕਿ ਦੋਵੇਂ ਹੀ ਸ਼ੈਲੀਆਂ, ਆਪਣੇ ਬਾਗ਼ਾਂ ਵਿੱਚ, ਜ਼ੋਰਦਾਰ ਰਾਜਗਰੀ ਲੱਛਣਾਂ ਦਾ ਉਪਯੋਗ ਕਰਦੀਆਂ ਹਨ। ਭਾਵੇਂ ਕਿ ਉਹਨਾਂ ਦੇ ਰਾਜਗਰੀ ਕੰਮ ਦਾ ਕਿਰਦਾਰ ਬਹੁਤ ਹੀ ਵੱਖਰਾ-ਵੱਖਰਾ ਹੈ। ਦੋਵਾਂ ਹੀ ਹਾਲਤਾਂ ਵਿੱਚ ਇਹ, ਆਪਣੇ-ਆਪਣੇ ਇਲਾਕੇ ਦੇ ਪਰਚੱਲਤ ਉਸਾਰੀ ਕਲਾ ਸੁਹਜ-ਸੁਆਦ ਦਾ ਪ੍ਰਤਿਬਿੰਬ ਅਤੇ ਵਧਾਅ-ਪਸਾਰ ਹੈ। ਇਤਾਲਵੀ ਲੋਕ ਬਾਗ਼ਾਂ ਨੂੰ, ਆਪਣੇ ਮਹਿਲਾਂ ਦੇ ਪਸਾਰ ਸਮਝਦੇ ਸਨ, ਦਿਲ-ਲਗੀ ਤੇ ਮੌਜ-ਮੇਲੇ ਲਈ ਬਾਹਰਲੇ ਖੁੱਲ੍ਹੇ-ਡੁੱਲ੍ਹੇ ਹਾੱਲ, ਜਿਹਨਾਂ ਦੀ ਕਿ ਉਹ ਅਕਸਰ, ਆਪਣੀ ਬੁੱਤਕਾਰੀ ਦਾ ਪ੍ਰਦਰਸ਼ਨ ਕਰਨ ਵਾਸਤੇ, ਨੁਮਾਇਸ਼-ਗਾਹਾਂ ਵਜੋਂ ਵੀ ਵਰਤੋਂ ਕਰਦੇ ਸਨ। ਇਹਨਾਂ ਬਾਹਰਲੇ ਭਾਵਨਾਂ ਤੇ ਹਾੱਲਾਂ ਨੂੰ, ਕਲਾ ਦੇ ਅਜਾਇਬ-ਘਰਾਂ ਦੇ ਤੌਰ ਤੇ ਇਸਤੇਮਾਲ ਕਰਨ ਦਾ ਵਿਚਾਰ ਕਈ ਸਮਿਆਂ 'ਚ ਅਤੇ ਕਈ ਸਥਾਨਾਂ ਤੇ ਪਰਚੱਲਤ ਰਿਹਾ ਹੈ। ਇੱਕ ਲੱਛਣ ਜੋ ਵਿਸ਼ੇਸ਼ ਤੌਰ ਤੇ, ਇਤਾਲਵੀ ਬਾਗ਼-ਸ਼ੈਲੀ ਨਾਲ-ਸੰਬੰਧਿਤ ਹੈ; ਉਹ ਹੈ, ਉੱਚੀਆਂ-ਉੱਚੀਆਂ ਬਹੁਤ ਵੱਡੀਆਂ-ਵੱਡੀਆਂ ਬੇਹੱਦ ਸੱਜੀਆਂ-ਸਜਾਈਆਂ ਸੀੜ੍ਹੀਆਂ, ਜੰਗਲੇ ਦੀਆਂ ਛੜਾਂ-ਸੀਖ਼ਾਂ ਨਾਲ ਸੰਪੂਰਨ ਹੋਣ ਵਾਲੀਆਂ ਜੋ ਵੱਖ-ਵੱਖ ਤਲਾਂ ਪੱਧਰਾਂ ਨੂੰ ਆਪੋ ਵਿੱਚ ਜੋੜਦੀਆਂ ਹਨ। ਇਹਨਾਂ ਸੀੜ੍ਹੀਆਂ ਦੀ ਸ਼ੈਲੀ ਰਾਖਦਾਨਾਂ, ਫ਼ੁਹਾਰਿਆਂ ਅਤੇ ਬੁੱਤਾਂ ਸਮੇਤ, ਸਾਡੇ ਵਿਚੋਂ ਕੁੱਝ ਲੋਕਾਂ ਦੀ ਜਾਤੀ-ਪਛਾਤੀ ਹੈ; ਕਿਉਂਕਿ ਇਹ ਸੱਭ, ਸਦੀ ਦੇ ਮੋੜ ਤੇ, ਬੰਬਈ ਵਿਖੇ, ਵੱਡੇ-ਵੱਡੇ ਰੱਜੇ-ਪੁੱਜੇ ਅਮੀਰਾਂ ਦੇ ਖੁੱਲ੍ਹੇ-ਵਿਸ਼ਾਲ ਘਰਾਂ 'ਚ ਦੁਹਰਾਇਆ-ਉਤਾਰਿਆ ਅਕਸਰ ਮਿਲਦਾ ਸੀ।

ਦਰ ਹਕੀਕਤ, ਇਤਾਲਵੀ ਬਾਗ਼ਾਂ ਦੀ ਉਸਾਰੀ ਕਲਾ ਦਾ ਪਰਭਾਵ, ਪੱਛਮੀ

ਦੁਨੀਆ ਦੇ ਬਹੁਤ ਸਾਰੇ ਅਜ਼ੀਮ ਰਸਮੀ ਬਾਗ਼ਾਂ 'ਚ ਵੇਖਿਆ ਜਾ ਸਕਦਾ ਹੈ। ਸ਼ਾਇਦ ਇਸ ਦੀ ਮਜ਼ਬੂਤ ਪਕੜ, ਸਿਰਫ਼ ਉਦੋਂ ਹੀ ਜਾ ਕੇ ਖ਼ਤਮ ਹੋਈ, ਜਦੋਂ ਅੰਗਰੇਜ਼ੀ ਭੂ ਦ੍ਰਿਸ਼ਕਾਰਾਂ ਨੇ ਇਹ ਅਸਾਧਾਰਨ ਵਿਚਾਰ ਪੇਸ਼ ਕੀਤਾ ਕਿ ਬਾਗ਼ਾਂ ਨੂੰ ਉਸਾਰੀ ਮਾਹਿਰਾਂ ਦੇ ਵਿਆਕੁਲ-ਬੇਚੈਨ ਸੁਪਨਿਆਂ ਦੀ ਬਜਾਏ, ਕੁਦਰਤ ਦੇ ਚੁੱਪ-ਚਾਪ, ਪੁਰ-ਸਕੂਨ ਸੰਸਾਰ ਦੀ ਸਾਂਗ ਲਾਉਣੀ ਚਾਹੀਦੀ ਹੈ। ਇਤਾਲਵੀ ਬਾਗ਼ ਦੀ ਸੱਭ ਤੋਂ ਵੱਡੀ ਖ਼ੂਬੀ ਇਹ ਸੀ ਕਿ ਉਸ ਨੇ ਮੱਧ-ਕਾਲੀ ਯੂਰਪ ਦੇ ਸਾਹਮਣੇ, ਇਹ ਸੁਝਾਅ ਪੇਸ਼ ਕੀਤਾ ਕਿ ਬਾਗ਼-ਉਸਾਰੀ, ਉੱਚ ਪਾਏ ਦੀ, ਇਕ ਸਿਰਜਣਾਤਮਕ ਤੇ ਸੁਹਜਾਤਮਕ ਸਰਗਰਮੀ ਹੋ ਸਕਦੀ ਹੈ ਅਤੇ ਹੋਣੀ ਚਾਹੀਦੀ ਹੈ। ਭਾਵੇਂ ਅਸੀਂ ਬਾਗ਼-ਉਸਰੀ ਦੀ ਇਤਾਲਵੀ ਸ਼ੈਲੀ ਦੇ ਇਹਾਤਿਆਂ ਨੂੰ ਪਸੰਦ ਕਰੀਏ ਜਾਂ ਨਾਪਸੰਦ, ਸਾਨੂੰ ਇਹ ਪਰਵਾਨ ਕਰਨਾ ਪਏਗਾ ਕਿ ਇਹ ਬਾਗ਼ ਸਾਰੇ ਯੂਰਪ ਵਿੱਚ, ਇਸ ਵਿਚਾਰ ਨੂੰ ਫੈਲਾਉਣ ਲਈ ਜ਼ਿੰਮੇਵਾਰ ਸਨ ਕਿ ਬਾਗ਼-ਉਸਾਰੀ ਇੱਕ ਆਦਰ-ਯੋਗ ਕਲਾ-ਰੂਪ ਹੋ ਸਕਦੀ ਹੈ, ਸਚੇਤ ਅਤੇ ਸੰਜੀਦਾ ਚਿੰਤਨ ਦੇ ਯੋਗ।

ਬਾਗ਼ ਉਸਾਰੀ ਦੀ ਫ਼ਰਾਂਸੀਸੀ ਸ਼ੈਲੀ, ਲੱਗ-ਭੱਗ ਦੁੱਖਦਾਈ ਹੱਦ ਤੱਕ, ਜਟਿਲ ਆਤੇ ਮਸਨੂਈ ਸ਼ੈਲੀ ਬਣ ਨਿੱਬੜੀ, ਜੋ ਫ਼ਰਾਂਸੀਸੀਆਂ ਦੀ ਦਰਬਾਰੀ ਜ਼ਿੰਦਗੀ ਨਾਲ ਬਹੁਤ ਕਰੀਬ ਤੋਂ ਜੁੜੀ ਹੋਈ ਸੀ ਅਤੇ ਜਿਸ ਨੇ ਰਸਮੀਪਨ ਅਤੇ ਸਟੀਕਤਾ ਲਈ, ਮਾਹੌਲ ਤਿਆਰ ਕੀਤਾ। ਅਲਬੱਤਾ, ਉਹਨਾਂ ਦਾ ਪ੍ਰਮੁੱਖ, ਵਿਉਂਤਕਾਰ, ਲੇਅ ਨੋਤਰ ਇੱਕ ਅਹਿਮ ਸਬਕ ਲਈ ਹਮੇਸ਼ਾ ਚੇਤੇ ਕੀਤਾ ਜਾਂਦਾ ਰਹੇਗਾ। ਉਸ ਨੇ ਸੰਸਾਰ ਨੂੰ ਤਨਾਸਬ ਦੀ ਪਰਭਾਵਸ਼ੀਲਤਾ ਦਰਸਾਈ-ਦਿਖਾਈ। ਵਰੱਸੇਲਜ਼ ਦੇ ਬਾਗ਼, ਆਪਣੇ ਰਸਤਿਆਂ-ਮਾਰਗਾਂ ਦੀ ਬਹੁਤ ਵੱਡੀ ਲੰਮਾਈ ਤੇ ਚੁੜਾਈ ਸਦਕਾ, ਆਪਣੀ ਅਹਿਮੀਅਤ ਦਰਸਾਉਂਦੇ ਹਨ। ਲੇਅ ਨੋਤਰ ਇਹ ਸਿੱਟਾ ਕੱਢਦਾ ਜਾਪਦਾ ਹੈ ਕਿ ਰੱਬ ਵਡੇਰੇ ਬਾਗ਼ਾਂ ਵਲ ਹੈ, ਇੰਨ-ਬਿੰਨ ਉਵੇਂ ਹੀ, ਜਿਵੇਂ ਕਿ ਉਹ ਅਕਸਰ ਵਡੇਰੀਆਂ ਸੈਨਾਵਾਂ ਦੇ ਪੱਸੇ ਹੁੰਦਾ ਹੈ। ਛੁਟੇਰੇ ਪੈਮਾਨੇ ਤੇ ਉਹ ਮਾਰਗ ਕਿਸੇ ਵੀ ਤਰ੍ਹਾਂ ਵਿੱਲਖਣ ਨਾ ਜਾਪਦੇ; ਪਰ ਆਪਣੇ ਮੌਜੂਦਾ ਅਨੁਪਾਤ ਤੇ ਮਾਪ 'ਚ, ਸਮੁੱਚਾ ਬਾਗ਼ ਹੀ ਭੂ-ਦ੍ਰਿਸ਼ ਸੰਗਠਨ ਦਾ ਇੱਕ ਸ਼ਾਹਕਾਰ ਬਣ ਨਿੱਬੜਦਾ ਹੈ। ਆਮ ਤੌਰ ਤੇ "ਬਾਗ਼ਾਂ ਦੀ ਫ਼ਰਾਂਸੀਸੀ ਸ਼ੈਲੀ" ਸ਼ਬਦ, ਅਜਿਹੇ ਜਟਿਲ, ਏਚ-ਪੇਚ ਵਾਲੇ ਨਮੂਨਿਆਂ ਦੇ ਖ਼ਿਆਲੀ ਝਾਂਵਲੇ ਦਾ ਜਾਦੂ-ਪਰਭਾਵ ਸਿਰਜਦਾ ਹੈ, ਜੋ ਕਿ ਫੁੱਲਾਂ ਦੀਆਂ ਕਿਆਰੀਆਂ ਵਿਚ ਘਣੇ -ਸੰਘਣੇ ਪੌਦੇ ਲਾ ਕੇ ਪੈਦਾ ਕੀਤਾ ਜਾਂਦਾ ਹੈ। ਪਰ ਅਸਲ ਵਿੱਚ, ਫ਼ਰਾਂਸੀਸੀਆਂ ਨੇ, ਸੰਸਾਰ ਦੇ ਬਾਗ਼ਬਾਨਾਂ ਨੂੰ ਸੱਚ-ਮੁੱਚ ਹੀ ਇਹ ਵਿਖਾਇਆ ਕਿ ਵੱਡਾ ਕਿਵੇਂ ਸੋਚਣਾ ਹੈ ਅਤੇ ਖੁੱਲ੍ਹੀ ਥਾਂ ਦੀ ਅਤੇ ਵੱਡੇ ਤਨਾਸਬ ਦੀ ਕਾਰਗਰ ਵਰਤੋਂ ਕਿਵੇਂ ਕਰਨੀ ਹੈ।

ਜਾਪਾਨੀ ਬਾਗ਼, ਭੂ-ਦ੍ਰਿਸ਼ ਬਾਗ਼ ਦਾ ਸੱਭ ਤੋਂ ਪੁਰਾਣਾ ਅਤੇ ਸੱਭ ਤੋਂ ਮੌਲਿਕ ਰੂਪ ਹੈ। ਇਸ ਵਿੱਚ "ਉਸਾਰੀ" ਘੱਟ-ਤੋਂ-ਘੱਟ ਹੁੰਦੀ ਹੈ। ਇਸ ਦਾ ਰਸਮੀਪਨ, ਇਸ ਦੇ ਇੱਤਫ਼ਾਕੀਆ ਜਾਪਣ ਦੇ ਸਖ਼ਤੀ ਨਾਲ ਨਿਯੰਤਰਿਤ ਯਤਨਾਂ ਵਿੱਚ ਲੁਪਤ ਹੈ। ਚੂੰਕਿ ਜਾਪਨੀ ਬਾਗ਼ ਦਾ ਵਿਕਾਸ ਸਦੀਆਂ ਦੇ ਦੌਰਾਨ ਹੋਇਆ, ਇਸ ਲਈ ਇਸਦਾ ਮਨੋਰਥ ਵਧੇਰੇ ਹੀ ਵਧੇਰੇ ਸਪੱਸ਼ਟਤਾ ਨਾਲ, ਧਾਰਮਿਕ ਤੇ ਅਧਿਆਤਮਕ ਅੰਤਰ-ਧਿਆਨਤਾ ਦੇ ਇੱਕ ਸਥਾਨ ਵਜੋਂ ਮਿਥਿਆ ਗਿਆ। ਬੜੀ ਕੋਮਲਤਾ ਨਾਲ ਛਿੱਲੀਆਂ-ਤਰਾਸ਼ੀਆਂ ਤੇ ਢਾਲੀਆਂ ਹੋਈਆਂ ਪਹਾੜੀਆਂ, ਨੀਵੀਆਂ ਛਾਂਗੀਆਂ-ਘੜੀਆਂ ਝਾੜੀਆਂ, ਸਾਵਧਾਨੀ ਨਾਲ

ਬਣਾਈਆਂ ਚੱਟਾਨਾਂ ਅਤੇ ਧਿਆਨ ਨਾਲ ਚੁਣੀਆਂ ਪੱਧਰੀਆਂ-ਸਪਾਟ ਪੌੜੀਆਂ ਅਤੇ ਨਾਲ ਹੀ ਸਖ਼ਤ ਰੇਖਾਵਾਂ ਅਤੇ ਸਿੱਧੇ ਖੜੇ ਕੋਣਾਂ ਦੀ ਅਣਹੋਂਦ, ਸੱਭ ਮਿਲ ਕੇ, ਖ਼ਾਮੋਸ਼ੀ ਤੇ ਸ਼ਾਂਤੀ, ਟਿਕਾਅ ਤੇ ਸਕੂਨ ਦਾ ਇੱਕ ਅਜਿਹਾ ਮਾਹੌਲ ਸਿਰਜ ਦਿੰਦੇ ਹਨ, ਜੋ ਕਿ ਕਦੇ ਵੀ ਸਿਰਫ਼ ਸਜੀਵ ਤੇ ਨਿਰਜੀਵ ਬਾਗ਼-ਸਾਮੱਗਰੀ ਨਾਲ, ਸਤ੍ਹਾ-ਸੰਬੰਧੀ ਹੱਥ-ਫੇਰੀ ਦਾ ਸਿੱਟਾ ਨਹੀਂ ਹੋ ਸਕਦਾ। ਇਹ ਤਾਂ, ਸੈਆਂ ਸਾਲਾਂ ਦੀ ਨਿਫ਼ਾਸਤ ਅਤੇ ਅਲੋਪਣ-ਵਿਲੋਪਣ ਦਾ ਪਰਿਣਾਮ ਹੈ, ਰਹਿਣੀ-ਬਹਿਣੀ ਦੇ ਇੱਕ ਬਹੁਤ ਹੀ ਸੂਖਮ ਫ਼ਲਸਫੇ ਦਾ ਨਿੱਤਰਿਆ-ਨਿੱਖਰਿਆ ਪਰਗਟਾਅ ਹੈ। ਜਾਪਾਨੀ ਸ਼ੈਲੀ ਇੱਕੋ-ਇੱਕ ਅਜਿਹੀ ਸ਼ੈਲੀ ਵੀ ਹੈ, ਜਿਸ ਦਾ ਵਿਕਾਸ, ਉਹਨਾਂ ਹੀ ਲੀਹਾਂ ਤੇ ਹੌਲੀ-ਹੌਲੀ ਲਗਾਤਾਰ-ਮਤਵਾਤਰ ਸੈਂਕੜੇ ਸਾਲਾਂ ਦੇ ਦੌਰਾਨ ਹੋਇਆ ਹੈ। ਹੋਰ ਸ਼ੈਲੀਆਂ ਵਿੱਚ ਬਹੁਤ ਵੱਡੀਆਂ-ਵੱਡੀਆਂ ਤਬਦੀਲੀਆਂ ਹੋਈਆਂ ਹਨ, ਜਾਂ ਫਿਰ ਉਹ ਨਾਪਸੰਦ ਹੋਣ ਲੱਗ ਪਈਆਂ ਹਨ। ਜਾਪਾਨੀ ਸ਼ੈਲੀ ਅਜੇ ਤੀਕ ਵੀ ਸੁਰਜੀਤ ਹੈ, ਅਤੇ ਉਹ ਹਾਲੇ ਤੱਕ ਵੀ ਰਾਸ਼ਟਰੀ ਸੁਹਜ ਸੁਆਦ ਅਤੇ ਅਧਿਆਤਮਕ ਚੇਤਨਾ ਦਾ ਇੱਕ ਅਹਿਮ ਅਨਸਰ ਬਣੀ ਹੋਈ ਹੈ।

ਜਾਪਾਨ ਦਾ ਰਿਵਾਈਤੀ ਬਾਗ਼, ਇੱਕ ਤਰ੍ਹਾਂ ਨਾਲ, ਇੱਕ ਬੇਹੱਦ ਸਥਿਰ ਬਾਗ਼ ਹੁੰਦਾ ਹੈ। ਸਿਵਾਏ, ਖ਼ਾਸ ਤੌਰ ਤੇ ਨਿਸ਼ਚਿਤ ਸਥਾਨ ਦੇ, ਕੋਈ ਪੱਤਾ ਨਹੀਂ ਉੱਗਣ ਦਿੱਤਾ ਜਾਂਦਾ ਅਤੇ ਸਾਰੇ ਹੀ ਵਧੇਰੇ ਬਹੁਲਤਾ ਵਾਲੇ ਪੌਦੇ, ਖ਼ਾਸ ਤੌਰ ਤੇ ਸ਼ੋਖ਼ ਫੁੱਲਾਂ ਵਾਲੇ ਪੌਦੇ, ਬੜੀ ਸੋਘਤਾ-ਸਾਵਧਾਨੀ ਨਾਲ, ਨਜ਼ਰ ਤੋਂ ਉਹਲੇ ਰੱਖੇ ਜਾਂਦੇ ਹਨ। ਜਾਪਾਨੀ ਬਾਗ਼ ਵਿੱਚ ਅਪਰਿਵਰਤਨਸ਼ੀਲ ਹੋਣ ਦੀ ਗੁੰਜਾਇਸ਼ ਹੈ, ਕਿਉਂਕਿ ਉਹ, ਆਪਣੇ ਹੀ ਸ਼ਬਦਾਂ ਦੇ ਅੰਦਰ-ਅੰਦਰ, ਸੰਪੂਰਨਤਾ ਨੂੰ ਪੁੱਜ ਚੁੱਕਾ ਹੁੰਦਾ ਹੈ।

ਸਦੀਆਂ ਦੇ ਮੱਠੇ-ਮੱਧਮ ਤੇ ਤੇਜ਼-ਤੀਬਰ ਵਿਕਾਸ ਨੇ, ਕੁੱਝ ਅਜਿਹੇ ਸਿਧਾਂਤ ਤੇ ਅਸੂਲ ਸਿਰਜੇ ਹਨ, ਜਿਹਨਾਂ ਤੇ ਉਟਕੇ-ਥਿੜਕੇ ਬਗ਼ੈਰ ਚੱਲਣ ਦਾ ਨਤੀਜਾ ਹੁੰਦਾ ਹੈ, ਇੱਕ ਅਸਲੋਂ ਹੀ ਸੰਪੂਰਨ ਕਲਾ-ਕ੍ਰਿਤ, ਚਾਹੇ ਉਹ ਗ਼ੈਰ-ਮੌਲਿਕ ਹੀ ਹੋਵੇ। ਜਾਪਾਨੀ ਬਾਗ਼ ਦੀ ਵਿਉਂਤ ਦੇ ਕੇਂਦਰ-ਬਿੰਦੂ ਵਿੱਚ, ਅਮਨ-ਸ਼ਾਂਤੀ ਦੇ ਮਾਹੌਲ ਦੀ ਸਿਰਜਣਾ ਦਾ ਯਤਨ ਕੰਮ ਕਰਦਾ ਹੈ, ਅਤੇ ਅਮਨ-ਸ਼ਾਂਤੀ, ਕੇਵਲ ਸਹੀ ਸਮਤੋਲ ਦੀ ਚੁੱਪ-ਚਾਂਅ 'ਚੋਂ ਹੀ ਆ ਸਕਦਾ ਹੈ, ਸਾਦ-ਮੁਰਾਦੀ ਸਿੱਥਲਤਾ ਅਤੇ ਗਤੀਸ਼ੀਲਤਾ ਦੀ ਅਣਹੋਂਦ ਵਿਚੋਂ ਕਦੇ ਵੀ ਨਹੀਂ।

ਜਾਪਾਨੀ ਬਾਗ਼ ਕੁਝ ਖ਼ਾਸ ਸਬਕਾਂ ਨੂੰ ਸਾਕਾਰਦਾ ਹੈ, ਜਿਹਨਾਂ ਦੀ ਵਰਤੋਂ ਅਸੀਂ ਸਾਰੇ ਹੀ ਕਰ ਸਕਦੇ ਹਾਂ। ਸੱਭ ਤੋਂ ਅਹਿਮ ਸਬਕ ਇਹ ਹੈ ਕਿ ਜਦ ਤੱਕ ਬਾਗ਼ ਵਿੱਚ ਅਮਨ-ਸ਼ਾਂਤੀ ਦਾ ਵਾਯੂ ਮੰਡਲ ਨਹੀਂ, ਉਸ ਵਿੱਚ ਕੁੱਝ ਵੀ ਨਹੀਂ। ਜਾਪਾਨੀ ਬਾਗ਼ ਦਾ ਸਾਰਾ ਉੱਦੇਸ਼ ਹੀ ਇੱਕ ਅਜਿਹੇ ਸਥਾਨ ਦੀ ਪੇਸ਼ਕਸ਼ ਕਰਨਾ ਹੈ, ਜਿਥੇ ਕਿ ਮਨ ਨੂੰ ਚੈਨ-ਆਰਾਮ ਤੇ ਰਾਹਤ ਮਿਲ ਸਕੇ। ਉਹਨਾਂ ਦੇ ਮਿਆਰੀ ਤਰੀਕੇ ਭੂ-ਰੂਪ ਦੀ ਮਿਥੀ-ਮਿਥਾਈ ਬੇਨੇਮੀ ਤੇ ਬੇਕਾਇਦਗੀ, ਸਾਰੀ ਅਚਨਚੇਤਤਾ ਦਾ ਅਲੋਪਣ, ਸਾਰੇ ਹੀ ਰੂਪਾਂ ਦੀ ਨਰਮ-ਨਰਮ ਗੁਲਾਈ, ਖੜੇ ਪਾਣੀ ਦੀ ਉਹਨਾਂ ਦੀ ਵਰਤੋਂ ਸੱਭ ਚੰਗੀ ਤਰ੍ਹਾਂ ਅਜ਼ਮਾਏ ਹੋਏ ਦਾਅ-ਪੇਚ ਹਨ, ਜੋ ਸ਼ਾਂਤੀ ਦੀ ਇਸ ਭਾਵਨਾ ਨੂੰ ਦਰਸ਼ਕਾਂ ਤੱਕ ਪਹੁੰਚਾਉਣ 'ਚ, ਸਹਾਇਤਾ ਕਰਦੇ ਹਨ। ਜਿੱਥੇ ਮੁਗ਼ਲ ਬਾਗ਼, ਜੋ ਬਹੁਤ ਲੰਮੇ ਸਮੇਂ ਤੱਕ ਅਣਗੌਲਿਆ ਰਿਹਾ ਹੋਵੇ,

ਕੁੱਝ ਕੁ ਵਰ੍ਹਿਆਂ ਵਿੱਚ ਹੀ ਮੁੜ ਸੁਰਜੀਤ ਕੀਤਾ ਜਾ ਸਕਦਾ ਹੈ, ਆਪਣੀ ਸਖ਼ਤ ਸਾਮੱਗਰੀ ਦੀ ਮਿਕਦਾਰ ਤੇ ਖ਼ੂਬੀ ਕਾਰਨ, ਉਥੇ ਜਾਪਾਨੀ ਬਾਗ਼ ਬਾਰੇ, ਵਿਪਰੀਤ ਗੱਲ ਠੀਕ ਹੋ ਸਕਦੀ ਹੈ। ਜਿਹੜਾ ਬਾਗ਼ ਪ੍ਰਕਿਰਤਕ ਰੂਪਾਂ, ਪੌਦਿਆਂ ਦੀ ਛਾਂਗ-ਛੰਗਾਈ ਤੇ ਦੇਖ-ਭਾਲ ਦੀ ਠੀਕਤਾ ਉੱਤੇ ਏਨਾ ਜ਼ਿਆਦਾ ਨਿਰਭਰ ਕਰਦਾ ਹੋਵੇ, ਉਸ ਨੂੰ ਵਿਗੜਨ-ਵਿੱਖਰਨ ਤੋਂ ਬਚਾਉਣ ਲਈ, ਉਸ ਦੀ ਬਹੁਤ ਹੀ ਇਹਤਿਆਤ ਨਾਲ ਸਾਂਭ-ਸਿਕਰ ਤੇ ਦੇਖ-ਭਾਲ ਕਰਨ ਦੀ ਲੋੜ ਹੁੰਦੀ ਹੈ। ਇੱਕ ਚਿਤਰ ਵਾਂਗ, ਜਾਪਾਨੀ ਬਾਗ਼ ਅਕਸਰ, ਇੱਕ ਇਕੱਲੇ ਕਾਰੇ ਮਹਾਨ ਕਲਾਕਾਰ ਦੀ ਕਲਪਨਾ ਹੁੰਦਾ ਹੈ ਅਤੇ ਜੇ ਇੱਕ ਵਾਰੀ ਉਸ ਨੂੰ ਸੁੱਕ-ਸੜ ਤੇ ਮੁਰਝਾ ਜਾਣ ਦਿੱਤਾ ਜਾਵੇ ਤਾਂ ਉਸ ਨੂੰ, ਆਪਣੀ ਮੂਲ ਸ਼ਕਤੀ ਨੂੰ ਮੁੜ ਪ੍ਰਾਪਤ ਕਰਨ ਵਾਸਤੇ, ਮੁੜ-ਉਸਾਰਨਾ ਵਾਕਈ ਮੁਮਕਿਨ ਨਹੀਂ। ਇਹ ਗੱਲ, ਜਾਪਾਨੀਆਂ ਦੀ ਭੱਲ ਦੀ ਹੈ ਕਿ ਪੀੜ੍ਹੀ-ਦਰ-ਪੀੜ੍ਹੀ, ਉਹ ਆਪਣੇ ਅਜ਼ੀਮ ਬਾਗ਼ਾਂ ਤੇ ਬਹੁਤ ਹੀ ਜ਼ਿਆਦਾ ਇਹਤਿਆਤ ਤੇ ਖੁੱਲ੍ਹੀ ਖੇਚਲ ਕਰ ਰਹੇ ਹਨ ਅਤੇ ਉਹਨਾਂ ਨੂੰ ਇੰਨ-ਬਿੰਨ ਉਸੇ ਹੀ ਹਾਲਤ ਵਿੱਚ ਰੱਖ ਰਹੇ ਹਨ, ਜਿਸ ਵਿੱਚ ਉਹਨਾਂ ਦੇ ਸਿਰਜਕ ਨੇ, ਮੂਲ ਰੂਪ ਵਿੱਚ ਉਹਨਾਂ ਦੀ ਕਲਪਨਾ ਕੀਤੀ ਸੀ।

ਬੇਸ਼ੱਕ ਜਾਪਾਨੀ ਸ਼ੈਲੀ ਦੀਆਂ ਅੰਤਰ-ਨਿਹਿਤ ਕਦਰਾਂ-ਕੀਮਤਾਂ ਸਾਨੂੰ ਭਰਮਾਉਂਦੀਆਂ-ਭੁਚਲਾਉਂਦੀਆਂ ਹਨ, ਫਿਰ ਵੀ ਅਸੀਂ ਘੱਟੋ-ਘੱਟ, ਉਹਨਾਂ ਦੇ ਬਾਗ਼ਾਂ ਦੇ ਸ਼ਿਲਪ-ਤੱਤਾਂ ਦੇ ਉੱਤਮ ਸੁਹਜ-ਸੁਆਦ 'ਚੋਂ ਕੁੱਝ ਨਾ ਕੁੱਝ ਦੀ ਰੀਸ ਕਰਨ ਦਾ ਪਰਿਆਸ ਤਾਂ ਕਰ ਹੀ ਸਕਦੇ ਹਾਂ। ਉਹ ਦਰਵਾਜ਼ਿਆਂ, ਵਾੜਾਂ, ਲਾਲਟੈਨਾਂ ਅਤੇ ਗਰਮੀ ਦੇ ਘਰਾਂ ਵਰਗੀਆਂ ਵਸਤਾਂ ਦੀ ਵਿਉਂਤਕਾਰੀ ਤੇ ਵੇਰਵੇਬੰਦੀ 'ਚ, ਜੋ ਗਹੁ ਦਰਸਾਉਂਦੇ ਹਨ, ਉਹ ਸਾਡੇ ਵਾਸਤੇ ਇੱਕ ਸਬਕ ਹੋਣਾ ਚਾਹੀਦਾ ਹੈ। ਉਹਨਾਂ ਦੇ ਬਾਗ਼ਾਂ ਦੇ ਲੱਛਣ ਪ੍ਰਕਿਰਤੀ ਦੀ ਦੁਨੀਆ ਨਾਲ ਸੰਬੰਧਿਤ ਪ੍ਰਤੀਤ ਹੁੰਦੇ ਹਨ ਅਤੇ ਉਹ ਪ੍ਰਕਿਰਤਕ ਰੂਪਾਂ ਅਤੇ ਬਣਤਰਾਂ ਵਿੱਚ ਇਕਮਿੱਕ ਅਭੇਦ ਹੋ ਜਾਂਦੇ ਹਨ। ਦੇਵ ਨੇਤ ਨਾਲ, ਉਹਨਾਂ ਦੇ ਬਾਗ਼ਾਂ ਵਿੱਚ, ਕਦੇ ਵੀ ਕੋਈ ਰੋਗ਼ਨ ਜਾਂ ਮਸਨੂਈ ਰੰਗ ਨਹੀਂ ਵਰਤਿਆ ਜਾਂਦਾ।

ਦੂਸਰੀ ਇਕੋ-ਇੱਕ ਹੋਰ ਅਹਿਮ ਭੂ-ਦ੍ਰਿਸ਼ ਸ਼ੈਲੀ ਹੈ, ਅੰਗਰੇਜ਼ੀ ਸ਼ੈਲੀ। ਬਾਗ਼-ਉਸਾਰੀ ਦੇ ਮੱਠਾਂ-ਖ਼ਾਨਕਾਹਾਂ 'ਚੋਂ ਨਿੱਕਲ ਆਉਣ ਅਤੇ ਜਾਗੀਰਦਾਰਾਂ ਦੇ ਘਰਾਂ-ਭਵਨਾਂ ਵਿੱਚ ਪ੍ਰਵੇਸ਼ ਕਰਨ ਤੋਂ ਕਈ ਵਰ੍ਹੇ ਬਾਅਦ, ਅੰਗਰੇਜ਼ੀ ਕੁਲੀਨ ਵਰਗ ਦੇ ਲੋਕਾਂ ਨੇ ਯੂਰਪੀ ਦੇਸਾਂ ਤੋਂ ਉਧਾਰੀਆਂ ਲਈਆਂ ਸ਼ੈਲੀਆਂ ਆਮ ਤੌਰ ਤੇ ਛਬ-ਸ਼ਾਨ ਵਾਲੀ ਇਤਲਾਵੀ ਸ਼ੈਲੀ, ਜੋ ਉਸਾਰੀ ਕਲਾ ਦੇ ਲੱਛਣਾਂ ਨਾਲ ਭਰੀ-ਭਿਕੁੰਨੀ ਸੀ, ਨਾਲ ਕੰਮ ਚਲਾਉਣਾ ਸ਼ੁਰੂ ਕਰ ਦਿੱਤਾ।

ਇਹਨਾਂ ਵਿੱਚ ਹੋਰ ਵਾਧਾ ਕਰ ਦਿੱਤਾ ਗਿਆ, ਫ਼ਰਾਂਸ ਤੋਂ ਉਧਾਰ ਲਈਆਂ ਕੁੱਝ ਗੱਲਾਂ ਨਾਲ- ਕਿਆਰੀਆਂ ਬਣਾਉਣ ਦੇ ਉਹਨਾਂ ਦੇ ਰਸਮੀ ਤੇ ਵੇਰਵੇਪੂਰਨ ਢੰਗਾਂ ਤਰੀਕਿਆਂ ਆਦਿ ਨਾਲ। ਉਹਨਾਂ ਅਨੂਠੀਆਂ-ਅਲੋਕਾਰ ਤੇ ਆਪ-ਮੁਹਾਰੀਆਂ ਲਹਿਰਾਂ 'ਚੋਂ, ਜੋ ਸਾਰੀਆਂ ਹੀ ਕਲਾਵਾਂ ਤੇ ਇਕੋ-ਸਮੇਂ ਪਰਭਾਵ ਪਾਉਂਦੀਆਂ ਹਨ, ਇੱਕ ਲਹਿਰ ਅਠ੍ਹਾਰਵੀਂ ਸਦੀ ਵਿੱਚ ਉੱਭਰ ਕੇ ਸਾਹਮਣੇ ਆਈ, ਇਹ ਸੀ ਰੋਮਾਂਸਵਾਦ ਦੀ ਲਹਿਰ, ਜਿਸ ਨੇ 'ਮੁੜ ਕੁਦਰਤ ਵਲ' ਲਹਿਰ ਦਾ ਰੂਪ ਧਾਰਨ ਕਰ ਲਿਆ। ਕਵੀ, ਲੇਖਕ ਅਤੇ ਕਲਾਕਾਰ, ਕੁਦਰਤੀ ਰੂਪਾਂ ਅਤੇ ਕਦਰਾਂ-ਕੀਮਤਾਂ ਦੀ ਖ਼ੂਬਸੂਰਤੀ ਦੀ ਮੁੜ-ਖੋਜ ਕਰਨ

ਲੱਗੇ ਅਤੇ ਉਹਨਾਂ ਦਾ ਗੁਣ-ਗਾਣ ਕਰਨ ਲਈ ਤਤਪਰ ਹੋ ਗਏ। ਹੋਰ ਦਰਿਆਫ਼ਤਾਂ 'ਚ ਇਹ ਵੀ ਪਤਾ ਲੱਗਾ ਕਿ ਉਹਨਾਂ ਬਹੁਤ ਹੀ ਧਿਆਨ ਨਾਲ ਬਣਾਏ ਬਾਗ਼ਾਂ ਨਾਲੋਂ, ਜੋ ਬਹੁਤ ਜ਼ਿਆਦਾ ਪੈਸਾ ਖ਼ਰਚ ਕਰ ਕੇ ਅਮੀਰਾਂ ਦੇ ਘਰਾਂ ਦੇ ਆਲੇ-ਦੁਆਲੇ ਉਸਾਰੇ ਗਏ ਸਨ, ਅੰਗਰੇਜ਼ੀ ਦਿਹਾਤੀ ਇਲਾਕੇ ਕਿਤੇ ਵਧੇਰੇ ਸੁੰਦਰ ਸਨ। ਰੈਪਟਨ ਤੇ ਬਰਾਊਨ ਵਰਗੇ ਉਸਾਰੀ-ਮਾਹਿਰਾਂ ਨੇ ਇਹ ਵਿਚਾਰ ਪੇਸ਼ ਕੀਤਾ ਕਿ ਅੰਗਰੇਜ਼ੀ ਬਾਗ਼ ਆਪਣੇ ਆਦਰਸ਼ਿਆਏ ਰੂਪ ਵਿੱਚ, ਆਪਣੇ ਪੇਂਡੂ ਆਲੇ-ਦੁਆਲੇ ਦੇ ਇੱਕ ਹਿੱਸੇ ਵਰਗਾ ਲੱਗਣਾ ਚਾਹੀਦਾ ਹੈ। ਚਬੂਤਰੇ, ਸੀੜ੍ਹੀਆਂ ਅਤੇ ਫ਼ੁਹਾਰੇ ਖ਼ਤਮ ਕਰ ਦਿੱਤੇ ਗਏ ਅਤੇ ਸੰਘਣਾ ਘਾਹ, ਜੋ ਇੰਗਲਿਸਤਾਨ ਦਾ ਪ੍ਰਕਿਰਤਕ ਭੂ-ਆਵਰਨ ਹੈ, ਧੁਰ ਘਰ ਦੀਆਂ ਕੰਧਾਂ ਤੱਕ ਲੈ ਆਂਦਾ ਗਿਆ।

ਬਾਗ਼ ਨੂੰ ਇੱਕ 'ਪ੍ਰਕਿਰਤਕ' ਭੂ-ਦ੍ਰਿਸ਼ ਖੰਡ ਵਾਂਗ ਜਾਪਣ ਦੇ ਯੋਗ ਬਣਾਉਣ ਲਈ ਕੀਤੇ ਯਤਨਾਂ ਦਾ ਇਹ ਮਤਲਬ ਨਹੀਂ ਸੀ ਕਿ ਬਾਗ਼ ਨੂੰ ਵਿਉਂਤਣਾ ਵਧੇਰੇ ਸੌਖਾ ਸੀ, ਸਗੋਂ ਅਸਲ ਵਿੱਚ, ਇਹ ਕਿਤੇ ਵਧੇਰੇ ਔਖਾ ਹੋ ਗਿਆ ਸੀ। ਕੁੱਝ ਇੱਕ ਸਿੱਕੇਬੰਦ ਲੱਛਣਾਂ ਦੀ ਉਸਾਰੀ ਕਰਨਾ, ਲਾੱਨ ਦੇ ਮੁਰੱਬਾ ਰਸਮੀ ਟੁਕੜਿਆਂ ਅਤੇ ਸਜਾਵਟੀ ਫੁੱਲ-ਕਿਆਰੀਆਂ ਨੂੰ ਮਾਪਣਾ ਮੁਕਾਬਲਤਨ ਸੌਖਾ ਹੈ, ਪਰ ਖੁੱਲ੍ਹੀ ਥਾਂ ਪੈਦਾ ਕਰਨ, ਸਮੂਹਾਂ ਤੇ ਬਣਤਾਂ ਨੂੰ ਸੰਤੁਲਿਤ ਕਰਨ ਅਤੇ ਤਨਾਸਬ-ਅਨੁਪਾਤ ਦਾ ਫ਼ੈਸਲਾ ਕਰਨ ਦੀਆਂ ਸਮੱਸਿਆਵਾਂ ਨਾਲ ਨਵੇਂ ਸਿਰੇ ਤੋਂ ਨਿਬੜਨ ਲਈ ਕਿਤੇ ਵਧੇਰੇ ਕਲਪਨਾ ਅਤੇ ਸੂਝ-ਬੂਝ ਦੀ ਲੋੜ ਹੁੰਦੀ ਹੈ, ਕਿਉਂਕਿ ਭੂ-ਦ੍ਰਿਸ਼ ਬਾਗ਼-ਉਸਾਰੀ ਵਿੱਚ ਇਹੀ ਚੀਜ਼ਾਂ ਸ਼ਾਮਿਲ ਹੁੰਦੀਆਂ ਹਨ। ਬਣੇ-ਬਣਾਏ ਉੱਤਰਾਂ ਦੀ ਅਣਹੋਂਦ ਕਾਰਨ, ਹਰੇਕ ਸਥਾਨ ਦੀਆਂ ਸਮੱਸਿਆਵਾਂ ਨੂੰ ਮੁੱਢੋਂ-ਸੁੱਢੋਂ ਹੀ ਅੰਕਣਾ-ਅਨੁਮਾਨਣਾ ਪੈਂਦਾ ਹੈ ਅਤੇ ਅੰਤਿਮ ਚੋਣ ਹਮੇਸ਼ਾ ਹੀ ਬਹੁਤ ਸਾਰੀਆਂ ਸੰਭਾਵੀ ਤਰਤੀਬ ਬਦਲੀਆਂ ਅਤੇ ਜੋੜ-ਮੇਲ ਵਿਚੋਂ ਹੁੰਦੀ ਹੈ। ਘਾਹਦਾਰ ਥਾਂ ਦੇ ਖੇਤਰਾਂ ਤੋਂ ਬਾਅਦ ਵੱਡੇ-ਵੱਡੇ ਰੁੱਖਾਂ ਦੇ ਝੁੰਡ ਅਤੇ ਫਿਰ ਜੜੀ-ਬੂਟੀਆਂ ਦੀ ਕਿਨਾਰੀ ਜੋ ਕਿ ਬਹਾਰ ਦੇ ਕਈ ਕਿਸਮਾਂ ਦੇ ਮੌਸਮੀ ਫੁੱਲ ਵੱਖ-ਵੱਖ ਢੰਗ-ਤਰੀਕਿਆਂ ਨਾਲ ਪ੍ਰਕਿਰਤਕ ਸੰਦਰਭ 'ਚ, ਲਾਉਣ ਲਈ ਹੁੰਦੀ ਹੈ, ਅੰਗਰੇਜ਼ੀ ਬਾਗ਼ ਦੇ ਪਰੰਪਰਾਈ ਲੱਛਣ ਬਣ ਗਏ ਹਨ।

ਇਹ ਵੀ ਆਖ ਦੇਣਾ ਜ਼ਰੂਰੀ ਜਾਪਦਾ ਹੈ ਕਿ ਵਿਹਲੇ ਅੰਗਰੇਜ਼ ਨੇ ਆਪਣੀ ਬਾਗ਼ਬਾਨੀ ਨੂੰ ਸੰਜੀਦਗੀ ਨਾਲ ਲਿਆ। ਵਿਉਂਤ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਦੇ ਯਤਨਾਂ ਤੋਂ ਇਲਾਵਾ, ਉਸਨੇ ਆਪਣੇ ਦੇਸ਼ ਵਿੱਚ, ਸੰਸਾਰ ਦੇ ਹੋਰ ਮੁਲਕਾਂ ਤੋਂ, ਸੱਚ-ਮੁੱਚ ਹੀ ਸੈਂਕੜੇ ਕਿਸਮਾਂ ਦੇ ਪੇੜ-ਪੌਦੇ ਲਿਆਂਦੇ। ਉਨ੍ਹੀਵੀਂ ਸਦੀ ਵਿੱਚ ਬਰਤਾਨਵੀ ਸਲਤਨਤ ਦੇ ਦੂਰ-ਦਰਾਜ਼ ਦੇ ਕੋਨੇ-ਖੂੰਜੇ ਵੀ, ਫੁੱਲਾਂ ਦੇ ਬੂਟੇ ਲਾਉਣ ਲਈ ਸਾਫ਼ ਕਰ ਲਏ ਗਏ, ਜਿਹਨਾਂ ਵਿੱਚ ਅੰਗਰੇਜ਼ੀ ਸ਼ੈਲੀ ਦੇ ਬਾਗ਼ ਲਾਏ ਤੇ ਕਾਇਮ ਕੀਤੇ ਗਏ। ਖ਼ੁਦ ਸਾਡੇ ਹਿਮਾਲਾ ਪਰਬਤ ਨੇ, ਅਜਿਹੇ ਪੌਦੇ ਮੁਹੱਈਆ ਕੀਤੇ ਜੋ ਕਿ ਅੰਗਰੇਜ਼ੀ ਭੂ-ਦ੍ਰਿਸ਼ ਵਿੱਚ ਬਹੁਤ ਚੰਗੀ ਤਰ੍ਹਾਂ ਟਿਕ ਗਏ ਅਤੇ ਜਿਹਨਾਂ ਵਿਚੋਂ ਮੱਰੂਆ ਸੱਭ ਤੋਂ ਵੱਧ ਸਫ਼ਲ ਰਿਹਾ। ਆਪਣੇ ਫੁੱਲਾਂ ਤੋਂ ਛੁੱਟ, ਮੱਰੂਆ, ਕਿਸੇ ਵੀ ਭੂ-ਦ੍ਰਿਸ਼ 'ਚ, ਆਪਣੀ ਸਮੁੱਚੀ ਸ਼ਕਲ-ਸੂਰਤ ਕਰਕੇ, ਖ਼ਾਸ ਤੌਰ ਤੇ ਲਾਭਕਾਰੀ ਹੈ।

ਬਸਤੀਵਾਦੀ ਪਸਾਰ ਨੇ, ਦੁਨੀਆ ਦੇ ਅਣਜਾਣੇ-ਅਣਪਛਾਣੇ ਹਿੱਸਿਆਂ ਦੇ ਪੌਦਿਆਂ

ਦੀਆਂ ਅਨੋਖੀਆਂ-ਅਲੋਕਾਰ ਕਿਸਮਾਂ ਦੇ ਪ੍ਰਕਿਰਤਕ ਇਤਿਹਾਸ ਦੇ ਅਧਿਐਨ ਨੂੰ ਵੀ ਉਤਸ਼ਾਹਿਤ ਕੀਤਾ ਅਤੇ ਬਦਲੇ ਵਿੱਚ ਇਸ ਨੇ ਬਨੱਸਪਤ-ਵਿਗਿਆਨੀਆਂ ਅਤੇ ਬਾਗ਼ਬਾਨੀ ਮਾਹਿਰਾਂ ਦੀ, ਆਪਣੇ ਬਾਗ਼ਾਂ ਵਾਸਤੇ ਨਵੇਂ ਪੌਦੇ ਪ੍ਰਾਪਤ ਕਰਨ ਅਤੇ ਉਹਨਾਂ ਤੇ ਨਵੇਂ-ਨਵੇਂ ਤਜਰਬੇ ਕਰਨ ਵਿੱਚ ਮਦਦ ਕੀਤੀ ਅਤੇ ਜਿਸ ਨੇ ਹਰ ਥਾਂ ਤੇ ਬਾਗ਼ਬਾਨੀ ਅਤੇ ਬਾਗ਼ ਉਸਾਰੀ ਨੂੰ ਹੋਰ ਵਧੇਰੇ ਹੁਲਾਰਾ ਦਿੱਤਾ। ਮੇਰੇ ਖ਼ਿਆਲ ਵਿੱਚ ਇਹ ਠੀਕ ਹੀ ਹੈ ਕਿ ਅੰਗਰੇਜ਼ਾਂ ਨੇ ਕਿਸੇ ਵੀ ਦੂਸਰੀ ਕੌਮ ਨਾਲੋਂ, ਬਾਗ਼ਬਾਨੀ ਦੇ ਹਰੇਕ ਪੱਖ ਦੀ, ਵੱਧ-ਤੋਂ-ਵੱਧ ਟੋਲ-ਖੋਜ ਕੀਤੀ ਹੈ।

ਸਪੱਸ਼ਟ ਤੌਰ ਤੇ ਬਾਗ਼ਾਂ ਦੀ ਅੰਗਰੇਜ਼ੀ ਭੂ-ਦ੍ਰਿਸ਼ ਸ਼ੈਲੀ ਦਾ ਸਾਰੀ ਦੁਨੀਆ ਦੇ ਬਾਗ਼ਬਾਨਾਂ ਤੇ ਪਰਭਾਵ ਪਿਆ ਅਤੇ ਇਸ ਗੱਲ ਬਾਰੇ ਕਿ ਇੱਕ ਚੰਗਾ ਬਾਗ਼ ਕਿਵੇਂ ਬਣਦਾ ਹੈ, ਸਾਡੀਆਂ ਅਜੋਕੀਆਂ ਧਾਰਨਾਵਾਂ ਦਾ ਨਿਕਾਸ ਉਹਨਾਂ ਸੰਕਲਪਾਂ ਤੋਂ ਹੋਇਆ ਹੈ, ਜੋ ਅਠ੍ਹਾਰਵੀਂ ਸਦੀ ਦੇ ਅੰਗਰੇਜ਼ਾਂ ਨੇ, ਸਪੱਸ਼ਟ ਰੂਪ 'ਚ, ਅਭਿਵਿਅਕਤ ਕੀਤੇ ਸਨ ਅਤੇ ਜਿਹਨਾਂ ਇਹ ਨਿਰਣਾ ਦਿੱਤਾ ਸੀ ਕਿ ਸੱਭ ਤੋਂ ਉੱਤਮ ਨਮੂਨੇ ਹਨ, ਭੂਗੋਲਕ ਵ੍ਹੇਰਵੇ ਅਤੇ ਧਰਤ-ਖ਼ਿੱਤੇ, ਜੋ ਰੱਬ ਨੇ ਸਿਰਜੇ ਹਨ।

ਅੰਗਰੇਜ਼ੀ ਬਾਗ਼ ਦੀਆਂ ਗ਼ੈਰ-ਰਸਮੀ ਕਦਰਾਂ-ਕੀਮਤਾਂ, ਬਰਤਾਨਵੀਆਂ ਭਾਰਤ ਵਿੱਚ, ਪਹਿਲੀ ਵਾਰੀ ਲਾਗੂ ਕੀਤੀਆਂ ਅਤੇ ਕਈ ਅੰਗਰੇਜ਼ 'ਮੇਮ-ਸਾਹਬਾਂ' ਸਾਡੀ ਪੌਦ-ਸਾਮੱਗਰੀ ਨੂੰ, ਅੰਗਰੇਜ਼ੀ ਭਾਵਨਾ ਨਾਲ ਮਿਲਾ ਕੇ, ਬਹੁਤ ਹੀ ਸੁੰਦਰ ਬਾਗ਼ਾਂ ਦੀ ਸਿਰਜਣਾ ਕਰਨ ਵਿੱਚ ਸਫ਼ਲ ਹੋਈਆਂ। ਕੋਈ ਨਿਸ਼ਚਿਤ ਸ਼ੈਲੀ ਤਾਂ ਨਹੀਂ ਸੀ। ਪਰ ਚੰਗੀ ਅੱਖ ਅਤੇ ਸੁਖਾਵੇਂ ਪਰਭਾਵ ਸਿਰਜਣ ਦੀਆਂ ਤਕਨੀਕਾਂ ਦਾ ਤਜਰਬਾ, ਅਤਿਅੰਤ ਸਫ਼ਲ ਬਾਗ਼ ਸਥਾਪਿਤ ਕਰਨ ਲਈ ਕਾਫ਼ੀ ਸੀ। ਇਹ ਭਾਰਤੀ ਬਾਗ਼ਬਾਨ ਹੀ ਹਨ, ਜੋ ਅਕਸਰ ਦੋ ਪਧੱਤੀਆਂ ਦੇ ਵਿਚਕਾਰ ਆਉਂਦੇ ਹਨ। ਸਮ-ਮਾਪ ਅਤੇ ਗੁਣੀਆ ਤਰਤੀਬ ਦੀਆਂ ਯਾਦਾਂ ਦੇ ਭੁਚਾਲਾਏ-ਭਰਮਾਏ ਅਤੇ ਆਪਣੀ ਇੱਤਫ਼ਾਕੀਆ ਰੂਪ-ਰੇਖਾ ਵਿਉਂਤਣ ਦੇ ਯੋਗ ਹੋਣ ਵਾਸਤੇ ਲੁੜੀਂਦੀ ਸਿਖਲਾਈ ਤੋਂ ਵਿਰਵੇ-ਵੰਚਿਤ, ਉਹ ਅਜਿਹੇ ਬੇਲੋਚ-ਬੇਲਚਕ, ਕੁਹਜੇ-ਕੁਚੱਜੇ ਬਾਗ਼ ਸਿਰਜਦੇ ਹਨ, ਜੋ ਉਦੋਂ ਵੀ ਖ਼ੁਸ਼ਨੁਮਾ ਜਾਪਣੋਂ ਨਾਕਾਮ ਰਹਿੰਦੇ ਹਨ, ਜਦੋਂ ਉਹ ਬਾਗ਼ਬਾਨੀ-ਜਿੱਤਾਂ ਦੀ ਵਲਗਣ ਹੋ ਨਿਬੜਦੇ ਹਨ।

ਹੋਰ ਬਹੁਤ ਸਾਰੇ ਯੂਰਪੀ ਦੇਸ਼ਾਂ ਨੇ ਆਪਣੀਆਂ ਅਜਿਹੀਆਂ ਵਿਸ਼ੇਸ਼ ਸ਼ੈਲੀਆਂ ਵਿਕਸਿਤ ਕਰ ਲਈਆਂ, ਜੋ ਇੱਕ-ਦੂਸਰੀ ਨਾਲੋਂ ਵੱਖਰੀਆਂ ਪ੍ਰਤੀਤ ਹੁੰਦੀਆਂ ਹਨ, ਮੁੱਖ ਤੌਰ ਤੇ ਵੇਰਵੇ-ਵਿਸਥਾਰ ਦੇ ਪੱਖੋਂ। ਪਿੱਛੇ ਜਿਹੇ ਤੋਂ ਸਵੀਡਨ ਦੇ ਬਾਗ਼ਬਾਨਾਂ ਨੇ, ਭੂ-ਦ੍ਰਿਸ਼ ਵਿਉਂਤਕਾਰੀ 'ਚ, ਜੁਗਤਬੰਦੀ ਵਿਖਾਈ ਹੈ, ਜੋ ਹਰੇਕ ਕਿਸਮ ਦੀ ਵਿਉਂਤਕਾਰੀ ਦੀ ਵਰਤੋਂ ਵਿੱਚ, ਆਮ ਕਮਾਲ ਦਾ ਇੱਕ ਅੰਗ ਹੈ। ਪ੍ਰਕਿਰਤੀ ਲਈ ਉਹਨਾਂ ਦਾ ਬੇਪਨਾਹ ਪਿਆਰ, ਅਤੇ ਵਾਤਾਵਰਨਿਕ ਸਮਾਨਤਾ ਲਈ ਉਹਨਾਂ ਦੀ ਫ਼ਿਕਰਮੰਦੀ ਅਤੇ ਨਾਲ ਹੀ ਉਹਨਾਂ ਦੀ ਸੁਹਜਾਤਮਕ ਸੂਖਮਤਾ, ਸੱਭ ਮਿਲ ਕੇ, ਉਹਨਾਂ ਦੀਆਂ ਕੁਝ ਅਸਾਧਾਰਨ ਸਫ਼ਲਤਾਵਾਂ ਲਈ ਜ਼ਿੰਮੇਵਾਰ ਹਨ।

ਕਈ ਤਰੀਕਿਆਂ ਨਾਲ ਇੱਕ ਮਿਆਰੀ ਸ਼ੈਲੀ ਦਾ ਹੋਣਾ ਉਚਿਤ ਹੈ। ਜੇ ਹਰੇਕ ਬਾਗ਼ਬਾਨ ਦਾ ਇੱਕ ਪੱਕਾ ਢਾਂਚਾ ਹੋਵੇ, ਤਾਂ ਉਸ ਦਾ ਬਾਗ਼ ਆਪਣੇ-ਆਪ ਹੀ ਇੱਕ ਘੱਟੋ-

ਘੱਟ ਛਬ-ਸ਼ਾਨ ਪ੍ਰਾਪਤ ਕਰ ਲੈਂਦਾ ਹੈ। ਇੱਕ ਪਰਵਾਨਿਤ ਸ਼ੈਲੀ ਦੀ , ਸਾਡੀ ਮੌਜੂਦਾ ਅਣਹੋਂਦ, ਹਰੇਕ ਬਾਗ਼ਬਾਨ ਲਈ ਆਪਣੀ ਸ਼ੈਲੀ ਤੇ ਤਜਰਬਾ ਕਰਨ ਦੀ ਅਤੇ ਬੇਬਾਕ ਤੌਰ ਤੇ ਇਹ ਆਖਣਾ ਬਣਦਾ ਹੈ ਕਿ ਭੂ-ਦ੍ਰਿਸ਼ ਨੂੰ ਭਿਅੰਕਰ ਗ਼ਲਤੀਆਂ ਨਾਲ ਵਿਗਾੜਨ ਲਈ ਇੱਕ ਪ੍ਰੇਰਣਾ ਬਣ ਨਿੱਬੜੀ ਹੈ। ਮਾਮਲਾ ਉਦੋਂ ਗੰਭੀਰ ਬਣ ਜਾਂਦਾ ਹੈ, ਜ਼ਦੋਂ ਇਹ ਸ਼ਦੀਦ ਗ਼ਲਤੀਆਂ ਸਰਬਜਨਿਕ ਜ਼ਮੀਨ ਤੇ ਕਰ ਦਾਤਾ ਦੇ ਪੈਸੇ ਨਾਲ ਕੀਤੀਆ ਜਾਂਦੀਆਂ ਹਨ। ਸਰਬਜਨਿਕ ਬਾਗ਼ਾਂ ਦੀ ਵਿਉਂਤਕਾਰੀ ਦਾ ਕੰਮ ਬਹੁਤ ਵਾਰੀ ਅਜਿਹੇ ਬੰਦਿਆਂ ਨੂੰ ਸੌਂਪ ਦਿੱਤਾ ਜਾਂਦਾ ਹੈ, ਜਿਹਨਾਂ ਨੂੰ ਬਾਗ਼-ਵਿਉਂਤਕਾਰੀ ਦਾ ਪਹਿਲਾਂ ਕੋਈ ਤਜਰਬਾ ਨਹੀਂ ਹੁੰਦਾ ਅਤੇ ਉਸ ਤੋਂ ਵੀ ਮਾੜੀ ਗੱਲ ਇਹ ਕਿ ਉਹਨਾਂ ਕੋਲ ਖ਼ੂਬਸੂਰਤੀ ਲਈ ਸਹੀ ਅੱਖ ਵੀ ਨਹੀਂ ਹੁੰਦੀ। ਅੱਖ ਦੀਆਂ ਜੋ ਸੂਲਾਂ ਇਸ ਪਰਕਾਰ ਪੈਦਾ ਹੁੰਦੀਆਂ ਹਨ, ਸਾਨੂੰ ਉਹਨਾਂ ਨੂੰ ਬਰਦਾਸ਼ਤ ਕਰਨਾ ਹੀ ਪਏਗਾ। ਅਤੇ ਸਰਬਜਨਿਕ ਬਾਗ਼ ਸੁਹਜ-ਸੁਆਦ ਦੀ ਆਮ ਪੱਧਰ ਨੂੰ ਉਚਿਆਣ ਦੀ ਬਜਾਏ ਸਗੋਂ ਉਸ ਨੂੰ ਹੋਰ ਵਧੇਰੇ ਨੀਵਾਂ ਕਰ ਰਹੇ ਹਨ।



1 ਬੰਗਲੌਰ ਸ਼ਹਿਰ ਦੇ ਇੱਕ ਮੁੱਖ ਬਾਜ਼ਾਰ ਦਾ ਦ੍ਰਿਸ਼-ਜਦੋ ਉਹ 'ਬਾਗ਼ਾਂ ਦਾ ਸ਼ਹਿਰ' ਹੁੰਦਾ ਸੀ।



2. ਇੱਕ ਰੂਪ-ਰੇਖਾ ਜਿਸ ਲਈ ਬਹੁਤੇ ਰੱਖ-ਰਖਾਅ ਦੀ ਲੋੜ ਨਹੀਂ



3 ਮਨੁੱਖ ਦੁਆਰਾ ਸਿਰਜਿਆ ਭੂ-ਦ੍ਰਿਸ਼



4. ਕਨਹੈਰੀ ਗੁਫਾਵਾਂ ਦੇ ਦੁਆਲੇ ਦਾ ਭੂ-ਦ੍ਰਿਸ਼। ਸੁੰਦਰਾਉਣ ਦੀ ਕੋਈ ਵੀ ਕੋਸ਼ਿਸ਼ ਇਸ ਨੂੰ ਵਿਗਾੜੇਗੀ ਹੀ



## ਬਾਗ਼-ਵਿਉਂਤਕਾਰੀ ਲਈ ਸਮਗਰੀ

ਭੂਮੀ ਦਾ ਰੂਪ ਅਤੇ ਭੂ-ਆਵਰਨ

ਰੁੱਖ

ਝਾੜੀਆਂ

ਉੱਪਰ ਚੜ੍ਹਨ ਵਾਲੇ ਪੌਦੇ

# ਬਾਗ਼-ਵਿਉਂਤਕਾਰੀ ਲਈ ਸਮਗਰੀ

## ਭੂਮੀ ਦਾ ਰੂਪ ਅਤੇ ਭੂ-ਆਵਰਨ

ਬੱਚਿਆਂ ਨੂੰ ਅਜਿਹੀਆਂ ਤਸਵੀਰਾਂ ਬਣਾਉਣ ਲਈ ਉਤਸ਼ਾਹਿਤ ਕਰਨ ਦਾ ਰਿਵਾਜ ਪੈਣ ਤੋਂ ਪਹਿਲਾਂ ਜੋ ਕਿਸੇ ਵੀ ਪਾਸਿਉਂ ਟੰਗੀਆਂ ਜਾ ਸਕਦੀਆਂ ਸਨ, ਸਾਨੂੰ ਇਹ ਸਿਖਾਇਆ ਜਾਂਦਾ ਸੀ, ਕਿ ਭੂ-ਦ੍ਰਿਸ਼ ਦਾ ਰੇਖਾ-ਚਿਤਰ ਬਣਾਉਣ ਲਈ, ਹੇਠਲੀ ਲਕੀਰ ਦੀ ਗੁਲਾਈ ਬਹੁਤ ਅਹਿਮੀਅਤ ਵਾਲੀ ਹੁੰਦੀ ਹੈ। ਇਹ ਇੱਕ ਅਜਿਹੀ ਗੱਲ ਹੈ, ਜੋ ਕਿ ਹਰੇਕ ਬਾਗ਼ਬਾਨ, ਜਿਸ ਨੂੰ ਅਜਿਹਾ ਪਹਿਲਾਂ ਨਾ ਦੱਸਿਆ ਗਿਆ ਹੋਵੇ ਨੂੰ, ਆਪਣੇ ਆਪ ਹੀ ਹੌਲੀ-ਹੌਲੀ ਅਤੇ ਦੁੱਖ-ਦਾਈ ਤੌਰ ਤੇ ਮਲੂਮ ਹੁੰਦੀ ਹੈ। ਜ਼ਮੀਨ ਦੀ ਸਤ੍ਹਾ ਦੀਆਂ ਰੇਖਾਵਾਂ ਦੀ ਸੱਭ ਤੋਂ ਵੱਧ ਅਹਿਮੀਅਤ ਹੁੰਦੀ ਹੈ। ਇੱਕ ਬਹੁਤ ਹੀ ਜ਼ਿਆਦਾ ਇੱਤਫ਼ਾਕੀਆ ਢਲਵਾਨ ਉਸ ਥਾਂ ਤੇ ਇੱਕ ਭੱਦੀ ਗੁਲਾਈ, ਜਿੱਥੇ ਜ਼ਮੀਨ ਖ਼ਤਮ ਹੁੰਦੀ ਹੋਵੇ, ਉਂਜ ਇੱਕ ਖ਼ੁਸ਼ਨੁਮਾ ਬਾਗ਼ ਨੂੰ ਬਰਬਾਦ ਕਰ ਸਕਦੀ ਹੈ। ਉਸ ਹੱਦ ਬਾਰੇ ਵਿਸ਼ਵਾਸ ਕਰਨਾ ਔਖਾ ਹੈ, ਜਿਸ ਹੱਦ ਤੱਕ ਕਿ ਭੂਮੀ ਦੀ ਸਤ੍ਹਾ ਦਾ ਰੂਪ, ਬਾਗ਼ ਦੀ ਖ਼ੂਬਸੂਰਤੀ ਨੂੰ, ਬਣਾ ਜਾਂ ਵਿਗਾੜ ਸਕਦਾ ਹੈ। ਇਹ ਕੇਵਲ ਬਾਰ-ਬਾਰ ਦੇ ਤਜਰਬੇ ਤੋਂ ਪਿੱਛੋਂ ਹੀ ਹੁੰਦਾ ਹੈ ਕਿ ਕੋਈ ਵੀ ਬਾਗ਼ਬਾਨ ਇਸ ਵਿਚਾਰ ਦਾ ਕਾਇਲ ਹੁੰਦਾ ਹੈ ਕਿ ਭੂਮੀ ਨੂੰ ਕੁੱਝ ਇਸ ਤਰ੍ਹਾਂ ਬਣਾਉਣ-ਸੁਆਰਨ ਜਿਵੇਂ ਕਿ ਕੋਈ ਬੁੱਤ ਘੜਿਆ-ਤਰਾਸ਼ਿਆ ਜਾਂਦਾ ਹੈ, ਉੱਤੇ ਦੇਖਣ ਨੂੰ ਗ਼ੈਰ-ਜ਼ਰੂਰੀ ਜਾਪਦਾ ਖ਼ਰਚ, ਬਾਗ਼-ਉਸਾਰੀ ਵਿੱਚ ਇੱਕ ਲਾਜ਼ਮੀ ਸ਼ਰਤ ਹੁੰਦਾ ਹੈ। ਹੋਰ ਤਾਂ ਹੋਰ ਛੋਟੀ ਤੋਂ ਛੋਟੀ ਅਸਮਤਲਤਾ, ਨਿੱਕੇ-ਨਿੱਕੇ ਢੇਲੇ-ਢੀਮਾਂ ਅਤੇ ਉਭਾਰਾਂ ਉਸਾਰਾਂ ਨੂੰ ਠੀਕ-ਠਾਕ ਤੇ ਪੱਧਰੇ ਸਪਾਟ ਕਰਨਾ ਜ਼ਰੂਰੀ ਹੈ, ਜੇ ਬਾਗ਼ ਨੇ, ਇੱਕ ਬਾਗ਼ ਵਾਂਗ ਲੱਗਣਾ ਹੋਵੇ।

ਕਿਸੇ ਵੀ ਮਾਪ-ਆਕਾਰ ਦਾ ਪੂਰੀ ਤਰ੍ਹਾਂ ਸਮਤਲ-ਸਪਾਟ ਬਾਗ਼ ਅਸਾਧਾਰਨ ਹੁੰਦਾ ਹੈ, ਕਿਉਂਕਿ ਜ਼ਮੀਨ ਦਾ ਪੂਰੀ ਤਰ੍ਹਾਂ ਪੱਧਰਾ-ਸਪਾਟ ਕੋਈ ਵੀ ਟੁਕੜਾ ਅਸਾਧਾਰਨ ਹੁੰਦਾ ਹੈ। ਭੂਮੀ ਦੇ ਤਲ ਵਿਚ ਫ਼ਰਕ ਹੋਣੇ ਜ਼ਰੂਰੀ ਹਨ, ਭਾਵੇਂ ਕਿ ਉਹ ਫ਼ਰਕ ਕਿੰਨੇ ਵੀ ਹਲਕੇ ਤੇ ਦੇਖਣ ਨੂੰ ਨਿੱਕੇ-ਨਿਗੂਣੇ ਕਿਉਂ ਨਾ ਹੋਣ। ਜਿੱਥੇ ਜ਼ਮੀਨ ਕਿਸੇ ਖ਼ਾਸ ਦਿਸ਼ਾ ਵਲ ਨੂੰ, ਢਲਵਾਨ ਹੁੰਦੀ ਜਾ ਰਹੀ ਹੋਵੇ, ਉਥੇ ਬਾਗ਼ਬਾਨ ਦੇ ਸਾਹਮਣੇ ਇੱਕ ਸਮੱਸਿਆ ਆਣ ਖੜੀ ਹੁੰਦੀ ਹੈ। ਉਸ ਨੂੰ ਜਾਂ ਤਾਂ ਚਬੂਤਰੇ ਬਣਾਉਣ, ਜਾਂ ਫਿਰ ਇੱਕ ਸੁੰਦਰ-ਜਿਹੀ ਗੋਲ-ਗੋਲ ਢਲਵਾਨ ਬਣਾਉਣ ਜਾਂ ਫਿਰ ਦੋਵਾਂ ਦਾ ਸੁਮੇਲ ਜਿਹਾ ਸਿਰਜਣ ਦਾ ਫ਼ੈਸਲਾ ਲੈਣਾ ਪੈਂਦਾ ਹੈ। ਚੰਗੀ ਢਲਵਾਨ ਬਣਾਉਣ ਲਈ ਸਾਵਧਾਨੀ-ਪੂਰਨ ਕੰਮ ਕਰਨ ਦੀ ਲੋੜ ਹੁੰਦੀ ਹੈ ਅਤੇ ਫਿਰ ਵੀ ਇਸ ਗੱਲ ਬਾਰੇ ਅੰਤਿਮ ਨਿਰਣਾ ਕਿ ਕੀ ਢਲਵਾਨ ਕਾਮਯਾਬ ਹੈ ਜਾਂ ਨਹੀਂ, ਵੇਖਣ ਵਾਲੇ ਦੀ ਅੱਖ ਤੇ ਹੀ ਨਿਰਭਰ ਕਰਦਾ ਹੈ। ਇਸ ਬਾਰੇ ਮੈਨੂੰ ਕਿਸੇ ਪੱਕੇ ਨੇਮ ਦਾ ਕੋਈ ਇਲਮ ਨਹੀਂ ਸਿਵਾਏ ਇਸ ਗੱਲ ਦੇ ਕਿ ਢਲਵਾਨ ਜਿੰਨੀ ਤਿੱਖੀ

ਤੇ ਵਧੇਰੇ ਕੋਣਦਾਰ ਹੋਵੇਗੀ; ਓਨੀ ਹੀ ਉਸ ਦੇ ਚੰਗੀ ਲੱਗਣ ਦੀ ਸੰਭਾਵਨਾ ਘੱਟ ਹੋਵੇਗੀ। ਪਰਿਸਥਿਤੀ-ਵਿਗਿਆਨੀ ਸਾਨੂੰ ਇਹ ਦੱਸਦੇ ਹਨ ਕਿ 30 ਦਰਜੇ ਦੇ ਕੋਣ ਦੀ ਕਿਸੇ ਵੀ ਢਲਵਾਨ ਤੇ ਜ਼ਮੀਨ ਦੀ ਮਿੱਟੀ. ਘਾਹ ਦੁਆਰਾ ਥਾਂ ਸਿਰ ਟਿਕੀ ਰਹਿੰਦੀ ਹੈ, ਜਦ ਕਿ ਇਸ ਨਾਲੋਂ ਵਧੇਰੇ ਤਿੱਖੀ ਢਲਵਾਨ ਉੱਤੇ ਰੁੱਖ ਲਾਏ ਜਾਣੇ ਚਾਹੀਦੇ ਹਨ। ਸ਼ਾਹਿਦ ਅਸੀਂ ਬਾਗ਼ਬਾਨ, ਇਸ ਤੱਥ ਨੂੰ ਵਿਹਾਰ ਰੂਪ ਵਿੱਚ ਵਰਤ ਸਕਦੇ ਹਾਂ ਅਤੇ ਇਹ ਫ਼ੈਸਲਾ ਲੈ ਸਕਦੇ ਹਾਂ ਕਿ 30 ਦਰਜੇ ਤੋਂ ਘੱਟ ਦੀਆਂ ਢਲਵਾਨਾਂ ਉੱਤੇ ਚਬੂਤਰੇ-ਪੌੜੀਆਂ ਬਣਾਉਣ ਦੀ ਲੋੜ ਨਹੀਂ। ਉਹਨਾਂ ਨੂੰ ਘਾਹ ਲਾ ਕੇ ਹੀ, ਸੁਰੱਖਿਅਤ ਕੀਤਾ ਜਾ ਸਕਦਾ ਹੈ।

ਕਿਸੇ ਤਿੱਖੀ ਢਲਵਾਨ ਵਲੀ ਪਹਾੜੀ ਤੇ ਬਾਗ਼ ਬਣਾਉਣ ਦੀ ਕੋਸ਼ਿਸ਼ ਮੁਸਕਿਲ ਅਤੇ ਮਾਯੂਸ- ਕੁਨ ਹੋ ਸਕਦੀ ਹੈ। ਇਸ ਦਾ ਇੱਕ ਚੰਗਾ ਹੱਲ ਹੈ, ਸਾਰੀ ਦੀ ਸਾਰੀ ਢਲਵਾਨ ਤੇ ਇੱਕੋ ਹੀ ਕਿਸਮ ਦੀਆਂ ਨੀਵੀਆਂ ਝਾੜੀਆਂ ਲਾ ਦੇਣਾ. ਜਿਵੇਂ ਕਿ ਚਾਹ ਦੇ ਬਾਗ਼ਾਂ ਵਿੱਚ ਹੁੰਦਾ ਹੈ। ਇੱਕ ਮੁੱਖ ਮਸਲਾ ਹੁੰਦਾ ਹੈ, ਰਸਤੇ-ਰਵਿਸ਼ਾਂ ਜਾਂ ਪੌੜੀਆਂ ਨੂੰ ਬਹੁਤ ਤਿੱਖੀਆਂ ਬਣਾਉਣ ਤੋਂ ਸੰਕੋਚ ਕਰਨਾ। ਸਥਾਨ ਦੀ ਚੜ੍ਹਾਈ ਚਾਹੇ ਕਿੰਨੀ ਵੀ ਤਿੱਖੀ ਕਿਉਂ ਨਾ ਹੋਵੇ, ਰਵਿਸ਼ਾਂ ਰਸਤੇ ਸਹਿਜੇ-ਸਹਿਜੇ, ਪਲਾਤੇ-ਪਲਾਤੇ ਉੱਪਰ ਵਲ ਚੜ੍ਹਨੇ ਚਾਹੀਦੇ ਹਨ, ਲੱਗ-ਭਗ ਭੂਮੀ ਦੀਆਂ ਆਕਾਰ-ਰੇਖਾਵਾਂ, ਹੱਦਾਂ-ਬੰਨਿਆਂ ਦੇ ਨਾਲ-ਨਾਲ, ਅਤੇ ਪਹਾੜੀ ਦੇ ਪਾਸੇ 'ਚ, ਬੇਰੋਕ-ਟੋਕ ਝਰੀਆਂ ਜਿਹੇ ਬਣੇ। ਜ਼ਿਆਦਾਤਰ ਹਾਲਤਾਂ ਵਿੱਚ ਪਹਾੜੀ ਸਥਾਨ ਦੇ ਕਈ ਅਹਿਮ ਲਾਭ ਵੀ ਹੁੰਦੇ ਹਨ- ਦ੍ਰਿਸ਼ ਜਾਂ ਬਹੁਤ ਸਾਰੇ ਗੁੱਝੇ ਤੇ ਨਿਰ-ਆਸ਼ਿਤ ਖੂੰਜੇ, ਜੋ ਔਖਾਂ-ਅਸੁਵਿਧਾਵਾਂ ਦਾ ਘਾਟਾ ਪੂਰਾ ਕਰ ਦਿੰਦੇ ਹਨ। ਅਲਬੱਤਾ ਅਸਲੋਂ ਹੀ ਪੱਧਰਾ-ਸਮਤਲ ਬਾਗ਼, ਸਹਿਜੇ ਹੀ ਕੁਹਜਾ-ਕੁਚੱਜਾ ਬਣ ਜਾਂਦਾ ਹੈ, ਜਦ ਤੱਕ ਕਿ ਉਸ ਦੀ ਸਾਂਭ-ਸਿਕਰ ਸੂਝ-ਸਿਆਣਪ ਨਾਲ ਨਾ ਕੀਤੀ ਜਾਵੇ।

ਜਦੋਂ ਭੂਮੀ ਤੇ ਚਬੂਤਰੇ ਤੇ ਪੌੜੀਆਂ ਬਣਾਉਣੀਆਂ ਪੈਣ, ਤਾਂ ਇਹ ਗੱਲ ਚੇਤੇ ਰੱਖਣੀ ਜ਼ਰੂਰੀ ਹੈ ਕਿ ਵੱਖ-ਵੱਖ ਤਲਾਂ ਵਿੱਚ ਫ਼ਰਕ ਸੰਭਵ ਹੱਦ ਤੱਕ, ਘੱਟ-ਤੋਂ-ਘੱਟ ਹੋਵੇ। ਦ੍ਰਿਸ਼ਟ ਰੂਪ ਤੋਂ ਨੀਵੇਂ ਅਤੇ ਆਸਾਨੀ ਨਾਲ ਬਦਲੇ ਜਾ ਸਕਣ ਵਾਲੇ ਤਲ, ਅੱਖ ਨੂੰ ਸਕੂਨ ਦਿੰਦੇ ਹਨ, ਜਦ ਕਿ ਉਚੇ ਤਲ ਬੌਂਦਬੇ ਤੇ ਨਿਰਉਤਸ਼ਾਹਿਤ ਕਰਨ ਵਾਲੇ ਜਾਪਦੇ ਹਨ। ਇਹ ਗੱਲ ਵੀ ਬਹੁਤ ਅਹਿਮ ਹੈ ਕਿ ਬਾਗ਼ ਦਾ ਹਰੇਕ ਹਿੱਸਾ, ਆਸਾਨੀ ਨਾਲ ਪਹੁੰਚਣ-ਯੋਗ ਹੋਵੇ, ਘੱਟ-ਤੋਂ-ਘੱਟ ਸਰੀਰਕ ਥਕਾਵਟ ਨਾਲ। ਲੋਕੀਂ ਬਾਗ਼ ਦੇ ਧੁਰ ਥੱਲੇ ਤੱਕ ਵੀ ਪੁੱਜ ਜਾਣਗੇ, ਜੇ ਉਥੇ ਪੁੱਜਣ ਦਾ ਰਾਹ ਸੌਖਾ ਤੇ ਆਰਾਮ-ਦੇਹ ਹੋਵੇ। ਜੇ ਰਾਹ ਉੱਚਾ-ਨੀਵਾਂ ਜਾਂ ਤਿੱਖਾ ਢਾਲਵਾਂ ਹੋਵੇਗਾ, ਤਾਂ ਲੋਕੀਂ ਉੱਪਰ ਜਾਣ ਤੋਂ ਸੰਕੋਚ ਕਰਨਗੇ। ਬਾਗ਼ ਦੀਆਂ ਚਾਰ ਇੰਚ ਉੱਚੀਆਂ ਪੌੜੀਆਂ ਅਤੇ ਛੇ. ਇੰਚ ਉੱਚੀਆਂ ਪੌੜੀਆਂ ਵਿਚਕਾਰ ਮਨੋਵਿਗਿਆਨਕ ਫ਼ਰਕ ਬਹੁਤ ਵੱਡਾ ਹੁੰਦਾ ਹੈ। ਲੋਕੀਂ ਚਾਰ ਇੰਚ ਉੱਚੀਆਂ ਪੌੜੀਆਂ ਦੀ ਵਰਤੋਂ ਕਰਨਗੇ ਅਤੇ ਛੇ ਇੰਚ ਉੱਚੀਆਂ ਤੋਂ ਦੂਰ ਹੀ ਰਹਿਣਗੇ

ਅਕਸਰ ਬਾਗ਼ ਦੇ ਰਸਤੇ-ਰਵਿਸ਼ਾਂ ਤੇ ਪੌੜੇ-ਪੌੜੀਆਂ ਢਾਲਵੀਆ ਅਤੇ ਖੁਰਦਰੀਆਂ ਬਣਾਈਆਂ ਜਾਂਦੀਆਂ ਹਨ. ਇਸ ਨਿਸ਼ਚੇ ਨਾਲ ਕਿ ਉਹ ਜਿੰਨੀਆਂ ਜ਼ਿਆਦਾ ਖੁਰਦਰੀਆਂ ਹੋਣਗੀਆਂ, ਉਹ ਉਨੀਆਂ ਹੀ ਵਧੇਰੇ ਕਲਾਤਮਕ ਜਾਪਣਗੀਆਂ। ਪਰ ਸਾਨੂੰ ਇਹ ਗੱਲ ਬਿਲਕੁਲ ਸਪੱਸ਼ਟ ਹੋਣੀ ਚਾਹੀਦੀ ਹੈ ਕਿ ਇਹ ਬੇਆਰਾਮੀ ਨਹੀਂ, ਜੋ ਚੀਜ਼ਾਂ ਨੂੰ 'ਕਲਾਤਮਕ' ਬਣਾਉਂਦੀ ਹੈ। ਬਾਗ਼-ਉਸਾਰੀ ਵਿੱਚ ਸੁਹਜਾਤਮਕ ਖ਼ੂਬੀਆਂ ਚੰਗੇ ਤਨਾਸਬ, ਸਹੀ

ਸਾਮੱਗਰੀ ਅਤੇ ਕਾਰਜ-ਯੋਗਤਾ ਦੇ ਸੁਮੇਲ ਦਾ ਸਿੱਟਾ ਹੁੰਦੀਆਂ ਹਨ। ਬਾਗ਼ਬਾਨ ਨੂੰ ਅਮਲੀ ਤੇ ਕਾਰਜੀ ਸਮੱਸਿਆਵਾਂ ਵੀ ਸੁਲਝਾਉਣੀਆਂ ਪੈਂਦੀਆਂ ਹਨ; ਇਕ ਅਜਿਹਾ ਹੱਲ ਲੱਭ ਕੇ, ਜੋ ਹੋਰ ਹਰੇਕ ਗੱਲ ਤੋਂ ਇਲਾਵਾ, ਸੁਹਜਾਤਮਕ ਪੱਖੋਂ ਵੀ ਸੁਖਾਵਾਂ ਹੋਵੇ।

ਇੱਕ ਅਜਿਹੀ ਥਾਂ, ਜਿੱਥੇ ਬਹੁਤ ਸਾਰੀਆਂ ਕੁਦਰਤੀ ਚੱਟਾਨਾਂ ਹੋਣ, ਜਾਪਦਾ ਹੈ, ਉਸ ਥਾਂ ਨੇ ਆਪਣੀ ਸਮੱਸਿਆ ਪਹਿਲਾਂ ਹੀ ਸੁਲਝਾ ਲਈ ਹੁੰਦੀ ਹੈ। ਮਿੱਟੀ ਦੇ ਮੋੜਾਂ-ਗੁਲਾਈਆਂ ਨੂੰ ਪੱਧਰੇ ਸਾਫ਼ ਤੇ ਠੀਕ-ਠਾਕ ਕਰਨਾ ਹੁੰਦਾ ਹੈ ਅਤੇ ਘਾਹ ਦੇ ਬੀਅ, ਸਾਰੇ ਹੀ ਖੇਤਰ ਵਿੱਚ ਖਿਲਾਰਨੇ ਹੁੰਦੇ ਹਨ। ਭਾਵੇਂ ਢਲਵਾਨ ਦਾ ਜ਼ਾਵੀਆ ਕੋਈ ਵੀ ਹੋਵੇ,



*ਚਿੱਤਰ 5. ਬਾਗ਼ ਵਿੱਚ ਚਾਹੇ ਪੌੜੀਆਂ ਹੋਣ ਜਾਂ ਚਬੂਤਰੇ, ਉਹ ਵੱਧ-ਤੋਂ-ਵੱਧ ਨੀਵੇਂ ਹੋਣੇ ਚਾਹੀਦੇ ਹਨ, ਉੱਚੀਆਂ ਪੌੜੀਆਂ ਨਜ਼ਰ ਵਿਚ ਉਟਕਾਅ ਪਾਉਂਦੀਆਂ ਹਨ ਅਤੇ ਸਰੀਰਕ ਥਕਾਅ ਉਪਜਾਉਂਦੀਆਂ ਹਨ।*

ਭਾਵੇਂ ਢਲਵਾਨ ਪੱਧਰੀ-ਸਮਤਲ ਹੋਵੇ ਜਾਂ ਖੜੀ-ਵਿਖਮ, ਘਾਹ ਵਾਲੇ ਖੇਤਰ ਦਾ, ਜਿਸ ਵਿੱਚ ਕਿ ਚੱਟਾਨੀ ਸਤ੍ਹਾ ਵਾਲੇ ਵੱਡੇ-ਵੱਡੇ ਟੁਕੜੇ ਹੋਣ, ਸੁਧਾਰ ਨਹੀਂ ਕੀਤਾ ਜਾ ਸਕਦਾ। ਇਹ ਆਖਣਾ ਵੀ ਜ਼ਰੂਰੀ ਜਾਪਦਾ ਹੈ ਕਿ ਅਜਿਹੇ ਜ਼ਮੀਨੀ ਖ਼ਿੱਤੇ ਨੂੰ ਬਾਹਰੋਂ ਪੱਥਰ ਲਿਆ ਕੇ ਅਤੇ ਉਹਨਾਂ ਨੂੰ ਭੂਮੀ ਵਿਚ ਲਾ ਕੇ, ਸੁਖਾਵਾਂ ਤੇ ਅਨੁਰੂਪ ਨਹੀਂ ਬਣਾਇਆ ਜਾ ਸਕਦਾ। ਪ੍ਰਕਿਰਤੀ ਵਿੱਚ ਹਰੇਕ ਚੱਟਾਨ ਦੇ ਬਾਹਰ ਨਜ਼ਰ ਆਉਣ ਵਾਲੇ ਇੱਕ-ਚੌਥਾਈ ਹਿੱਸੇ ਪਿੱਛੇ, ਤਿੰਨ-ਚੌਥਾਈ ਹਿੱਸਾ ਭੂਮੀ ਵਿੱਚ ਦੱਬਿਆ ਹੋਇਆ ਹੁੰਦਾ ਹੈ। ਭੂਮੀ ਨੂੰ ਸਹੀ ਪਰਭਾਵ ਪਰਦਾਨ ਕਰਨ ਲਈ, ਉਸ ਥਾਂ ਤੇ ਲੁੜੀਂਦੇ ਮਾਪ ਦੀ ਚੱਟਾਨ ਨੂੰ ਢੋ ਕੇ ਲਿਆਉਣਾ ਲੱਗ-ਭੱਗ ਨਾ ਮੁਮਕਿਨ ਹੋਵੇਗਾ।

ਬਹੁਤ ਹੀ ਸਮਤਲ-ਸਪਾਟ ਬਾਗ਼ ਵਿੱਚ, ਤਲ ਵਿੱਚ ਮਸਨੂਈ ਤੌਰ ਤੇ ਤਬਦੀਲੀ ਲਿਆਉਣ ਦੀ ਲੋੜ ਪੈ ਸਕਦੀ ਹੈ, ਜਿਵੇਂ ਕਿ ਘਰ ਦੇ ਨਾਲ-ਲੱਗਦਾ ਇੱਕ ਉੱਚਾ ਚਬੂਤਰਾ, ਥੱਲੇ-ਧੱਸਿਆ ਬਾਗ਼, ਜਿੱਥੇ ਕਿ ਪੌਣ-ਪਾਣੀ ਇਸ ਦੀ ਇਜਾਜ਼ਤ ਦੇਵੇ, ਜਾਂ ਫਿਰ ਜਿੱਥੇ ਕਿਤੇ ਸੰਭਵ ਹੋਵੇ, ਮਿੱਟੀ ਦਾ ਇੱਕ ਉੱਚਾ ਢੇਰ। ਪਰ ਮਿੱਟੀ ਦੇ ਢੇਰ ਦਾ, ਇੱਕ ਖ਼ਤਰਾ ਇਹ ਹੁੰਦਾ ਹੈ ਕਿ ਉਹ ਬਹੁਤ ਹੀ ਛੋਟਾ ਰਹਿ ਸਕਦਾ ਹੈ। ਜਦ ਤੱਕ ਉਹ ਏਡਾ ਵੱਡਾ ਨਾ ਹੋਵੇ ਕਿ ਅਰਥਪੂਰਨ ਜਾਪ ਸਕੇ, ਉਸ ਨੂੰ ਨਾ ਬਣਾਉਣਾ ਹੀ ਬਿਹਤਰ ਹੋਵੇਗਾ। ਤਿੱਖੀਆਂ ਤੇ ਨਿੱਕੀਆਂ-ਨਿੱਕੀਆਂ ਪਹਾੜੀਆਂ-ਜਿਹੀਆਂ, ਜੋ ਛਬ-ਸ਼ਾਨ ਤੇ ਨਿੱਜੀ ਆਪੇ ਤੋਂ

ਰਹਿਤ ਹੋਣ, ਨਾਲੋਂ, ਹੋਰ ਕੋਈ ਵੀ ਚੀਜ਼ ਭੈੜੀ ਨਹੀਂ ਜਾਪਦੀ।

ਜਿਹਨਾਂ ਮੁਲਕਾਂ ਵਿੱਚ ਸਾਰਾ ਸਾਲ ਹੀ ਟਿਕਵੀਂ ਵਰਖਾ ਹੁੰਦੀ ਹੈ, ਉਥੇ ਭੂਮੀ ਲਈ ਘਾਹ-ਆਵਰਨ ਦਾ ਰੱਖ-ਰਖਾਅ ਕੋਈ ਵੱਡਾ ਮਾਮਲਾ ਨਹੀਂ। ਬਹੁਤ ਵੱਡੇ ਰਕਬੇ ਵਿੱਚ, ਇਘੜ-ਦੁਘੜੀ ਹਰਿਆਵਲ ਦਾ ਆਵਰਨ ਚੰਗਾ ਲੱਗਦਾ ਹੈ ਅਤੇ ਉਸਦਾ ਰੱਖ-ਰਖਾਅ ਬਹੁਤੀ ਖੇਚਲ ਤੋਂ ਬਗ਼ੈਰ ਹੀ ਕੀਤਾ ਜਾ ਸਕਦਾ ਹੈ। ਪਰ ਭਾਰਤ ਦੇ ਮੈਦਾਨਾਂ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਸਾਨੂੰ ਇੱਕ ਪਾਸੇ ਤਾਂ ਘਾਹ ਨੂੰ, ਸਾਲ ਦੇ ਅੱਠ ਮਹੀਨੇ ਪਾਣੀ ਦੇਣ ਦੀ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਦੂਸਰੇ ਪਾਸੇ, ਮਿੱਟੀ ਨੂੰ ਜ਼ੋਰਦਾਰ ਵਰਖਾ ਨਾਲ ਵਹਿ ਜਾਣ ਤੋਂ ਬਚਾਉਣ ਲਈ ਜ਼ਮੀਨ ਦੇ ਆਵਰਨ ਨੂੰ ਬਣਾਈ-ਰੱਖਣਾ ਪੈਂਦਾ ਹੈ। ਵਰਖਾ, ਬਹੁਤ ਹੀ ਇਹਤਿਆਤ ਤੇ ਮਿਹਨਤ ਨਾਲ ਤਿਆਰ ਕੀਤੀ ਸਾਡੀ ਜ਼ਮੀਨ ਦੇ ਰੂਪ ਨੂੰ ਵਿਗਾੜ ਦਿੰਦੀ ਹੈ, ਉਸ ਵਿੱਚ ਉੱਚੇ-ਨੀਵੇਂ ਬਦ-ਨੁਮਾ ਟੋਏ-ਟਿੱਬੇ ਬਣਾ ਦਿੰਦੀ ਹੈ।

ਇੰਗਲਿਸਤਾਨ ਵਿੱਚ ਭੂਮੀ ਦਾ ਪ੍ਰਕਿਰਤਕ ਆਵਰਨ ਹੈ ਘਾਹ, ਜੋ ਸਾਰਾ ਸਾਲ ਹੀ ਹੋਣ ਵਾਲੀ ਹਲਕੀ ਹਲਕੀ ਵਰਖਾ ਨਾਲ ਹਰਾ ਰਹਿੰਦਾ ਹੈ। ਇਹ ਘਾਹ ਨਿੱਕੀਆਂ-ਨਿੱਕੀਆਂ, ਗੋਲ-ਗੋਲ ਲਹਿਰਾਂ 'ਚ, ਉੱਚੀ-ਨੀਵੀਂ ਥਾਂ ਤੇ, ਮਿੱਟੀ ਦੀ ਪੱਕੀ-ਮਜ਼ਬੂਤ ਪਕੜ ਬਣਾਈ ਰੱਖਦਾ ਹੈ। ਭਾਰਤ ਵਿੱਚ ਕੁਦਰਤੀ ਆਵਰਨ ਹੋਣਾ ਚਾਹੀਦਾ ਹੈ, ਪੇੜ-ਪੌਦੇ, ਜਿਹਨਾਂ ਦੇ ਬੀਜ ਬਰਸਾਤ ਵਿੱਚ ਉੱਗਦੇ ਹਨ ਅਤੇ ਫਿਰ ਹੌਲੀ-ਹੌਲੀ ਝਟਕਿਆਂ ਨਾਲ ਵਧਦੇ ਹਨ। ਮੌਨ-ਸੂਨ ਦੇ ਮਹੀਨਿਆਂ 'ਚ, ਵੱਧਾ-ਵਿਕਾਸ ਬਹੁਤ ਤੇਜ਼ੀ ਨਾਲ ਹੁੰਦਾ ਹੈ, ਜਦ ਕਿ ਔੜ ਵਾਲੇ ਖ਼ੁਸ਼ਕ ਮੌਸਮ 'ਚ ਇਹ ਬਹੁਤ ਹੀ ਮੱਧਮ-ਮੱਠਾ ਹੋ ਜਾਂਦਾ ਹੈ ਅਤੇ ਲੱਗ-ਭਗ ਬੰਦ ਹੀ ਹੋ ਜਾਂਦਾ ਹੈ। ਜਿੱਥੇ ਦਰਖ਼ਤ ਨਸ਼ਟ ਹੋ ਜਾਂਦੇ ਹਨ, ਚਾਹੇ ਮਨੁੱਖ ਜਾਂ ਪਸ਼ੂਆਂ ਦੁਆਰਾ, ਜਾਂ ਫਿਰ ਕਿਸੇ ਕੁਦਰਤੀ ਕਹਿਰ ਦੇ ਕਾਰਨ, ਉਥੇ ਜ਼ਮੀਨ ਪਹਿਲਾਂ ਅਰਧ-ਮਾਰੂਥਲ ਬਣ ਜਾਂਦੀ ਹੈ ਅਤੇ ਫਿਰ ਕੁੱਝ ਚਿਰ ਪਿੱਛੋਂ ਪੂਰੀ ਤਰ੍ਹਾਂ ਰੇਗਿਸਤਾਨ ਹੀ ਬਣ ਜਾਂਦੀ ਹੈ। ਇਹ ਰੁੱਖ ਹੀ ਹਨ, ਜੋ ਭਾਰਤ ਵਿਚ ਭੋਂ ਨੂੰ ਠੀਕ ਹਾਲਤ ਵਿਚ ਰੱਖਦੇ ਹਨ ਅਤੇ ਬਚਾਉਂਦੇ ਹਨ। ਕਿਸੇ ਬਾਗ਼ ਵਿੱਚ, ਰੁੱਖਾਂ ਵਿਚਕਾਰਲੀ ਜ਼ਮੀਨ 'ਚ, ਧੂੜ ਵਾਲੀ, ਉੱਚੀ-ਨੀਵੀਂ, ਅਪੱਧਰੀ ਅਤੇ ਅਸੁਖਾਵੀਂ, ਬਣਨ ਦਾ ਰੁਝਾਨ ਪੈਦਾ ਹੋ ਜਾਂਦਾ ਹੈ, ਇਸ ਲਈ ਇੱਕ-ਇੱਕ ਇੰਚ ਜ਼ਮੀਨ ਲਈ ਕੋਈ ਨਾ ਕੋਈ ਨਿਸ਼ਚਿਤ ਆਵਰਨ ਹੋਣਾ ਜ਼ਰੂਰੀ ਹੈ, ਜੋ ਬਾਗ਼-ਵਿਉਂਤ ਦਾ ਇੱਕ ਅਹਿਮ ਅੰਗ ਬਣ ਜਾਵੇ।

ਅਲਬੱਤਾ, ਸੱਭ ਤੋਂ ਸੁੰਦਰ ਤੇ ਮੁਨਾਸਿਬ ਭੂ-ਆਵਰਨ ਹੈ, ਘਾਹ ਦਾ ਲਾੱਨ, ਅਤੇ ਜਿੱਥੇ-ਕਿਧਰੇ ਉਸ ਦੇ ਰੱਖ-ਰਖਾਅ ਲਈ ਕਾਫ਼ੀ ਪਾਣੀ ਮਿਲ ਸਕੇ, ਉਥੇ ਬਾਗ਼ਬਾਨ ਨੂੰ ਹੋਰ ਵਧੇਰੇ ਦੇਖ ਭਾਲ ਕਰਨ ਦੀ ਲੋੜ ਨਹੀਂ ਪੈਂਦੀ। ਚੰਗੀ ਤਰ੍ਹਾਂ ਕੱਟੇ-ਤਰਾਸ਼ੇ ਘਾਹ 'ਚ, ਹਰ-ਮੁਮਕਿਨ ਖ਼ੂਬੀ ਹੁੰਦੀ ਹੈ- ਇਹ ਠੰਡਾ, ਤੇ ਸੱਦਾ-ਦਿੰਦਾ ਜਾਪਦਾ ਹੈ ਅਤੇ ਫੁੱਲਾਂ ਤੇ ਪੌਦਿਆਂ ਲਈ ਸ਼ਾਨਦਾਰ ਪਿਛੋਕੜ ਦਾ ਕੰਮ ਦਿੰਦਾ ਹੈ ਅਤੇ ਲਿਚਕ-ਲੋਚ ਦਾ ਇਹਸਾਸ ਜਗਾਉਂਦਾ ਹੈ। ਹੋਰ ਤਾਂ ਹੋਰ ਪੈਰਾਂ ਹੇਠਲਾ ਘਾਹ ਵੀ ਆਨੰਦ-ਉਨਮਾਦ ਦੀ ਅਨੁਭੂਤੀ ਪਰਦਾਨ ਕਰਦਾ ਹੈ। ਪਰ ਅਸੀਂ ਇਹ ਪਰਵਾਨ ਕਰਦੇ ਹਾਂ ਕਿ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਲਾੱਨਾਂ ਦਾ ਠੀਕ ਰੱਖ-ਰਖਾਅ ਕਰਨਾ ਬਹੁਤ ਹੀ ਮਹਿੰਗਾ ਹੋ ਗਿਆ ਹੈ।

ਇੱਕ ਵਿਹਾਰਕ ਤੇ ਚੱਲਣ-ਯੋਗ ਸਮਝੌਤਾ ਇਹ ਹੈ ਕਿ ਲਾੱਨ ਭਾਵੇਂ ਹੋਵੇ ਛੋਟਾ ਤੇ ਸੁਨਿਸ਼ਚਿਤ, ਪਰ ਹੋਵੇ ਵਧੀਆ, ਜਿਸ ਨੂੰ 'ਅਸਲ' ਲਾੱਨ ਆਖਿਆ ਜਾ ਸਕੇ, ਅਤੇ ਉਹ ਆਪਣੇ ਆਲੇ-ਦੁਆਲੇ ਦੇ ਰਕਬੇ ਲਈ ਘਾਹ ਦਾ ਇਕ ਸਖ਼ਤ ਆਵਰਨ ਮੁਹੱਈਆ ਕਰ ਸਕੇ, ਜਿਸ ਘਾਹ ਨੂੰ ਕਿ ਬਾਕਾਇਦਗੀ ਨਾਲ ਕੱਟਿਆ- ਤਰਾਸ਼ਿਆ ਜਾ ਸਕੇ।



*ਚਿੱਤਰ 6. ਜੇ ਜ਼ਮੀਨ ਦਾ ਟੁਕੜਾ, ਬਹੁਤ ਛੋਟਾ ਹੋਵੇ, ਤਾਂ ਉਸ ਵਿਚ, ਨਿੱਕਾ-ਜਿਹਾ ਕੁੱਬ ਪਾ ਕੇ, ਭੂ-ਦ੍ਰਿਸ਼ਣ ਦੀ ਕੋਸ਼ਿਸ਼ ਨਾ ਕਰੋ।*

ਕਦੇ-ਕਦੇ ਭੂਮੀ ਦੇ ਮੁਸ਼ਕਿਲ ਟੋਟਿਆਂ ਤੇ ਸੀਮੇਂਟ ਜਾਂ ਕੰਕਰੀਟ ਦੀ ਤਹਿ ਵਿਛਾ ਕੇ ਸਮੱਸਿਆ ਨੂੰ ਸੁਲਝਾ ਲਿਆ ਜਾਂਦਾ ਹੈ। ਇਹ ਇੱਕ ਗੱਲੇ, ਅਮਲੀ ਤਾਂ ਹੈ ਪਰ ਇੱਕ ਅਜਿਹਾ ਅਸਲੋਂ ਹੀ ਰੂਹ-ਹੀਣ ਹੱਲ ਕਿ ਜੋ ਆਦਮੀ ਇਸ ਦਾ ਸਹਾਰਾ ਲੈਂਦਾ ਹੈ, ਉਸ ਨੂੰ ਆਪਣੇ ਬਾਗ਼ਬਾਨ ਅਖਵਾਉਣ ਦਾ ਹਰੇਕ ਦਾਅਵਾ ਛੱਡ ਦੇਣਾ ਚਾਹੀਦਾ ਹੈ।

ਸਜੀਵ ਤੇ ਨਿਰਜੀਵ ਸਾਮੱਗਰੀ ਜਿਸ ਨੂੰ ਕਿ ਭੂ-ਆਵਰਨ ਵਜੋਂ ਵਰਤਿਆ ਜਾ ਸਕੇ, ਦੀ ਚੋਣ ਬੜੀ ਵਿਸ਼ਾਲ ਹੈ ਅਤੇ ਉਸ ਨੂੰ ਇੱਕ ਕਲਪਨਾਸ਼ੀਲ ਵਿਅਕਤੀ, ਹੋਰ ਵਧੇਰੇ ਵਿਸ਼ਾਲ ਬਣਾ ਸਕਦਾ ਹੈ, ਜੋ ਆਪਣੇ-ਆਪ ਲਈ ਨਵੀਂ ਸਾਮੱਗਰੀ ਦੀਆਂ ਸੰਭਾਵਨਾਵਾਂ ਦਰਿਆਫ਼ਤ ਕਰਨ ਅਤੇ ਚੰਗੀ ਤਰ੍ਹਾਂ ਅਜ਼ਮਾਈਆਂ ਹੋਈਆਂ ਚੀਜ਼ਾਂ ਨੂੰ ਵੱਖ-ਵੱਖ ਮੇਲ-ਮੇਲਾਨ ਤੇ ਅਨੁਪਾਤ 'ਚ, ਵਰਤਣ ਦੇ ਸਮੱਰਥ ਹੋਵੇ। ਗੋਲ-ਗੋਲ ਬਣਾਏ ਅਤੇ ਜ਼ਮੀਨ ਵਿੱਚ ਕੋਲ-ਕੋਲ ਲਾਏ ਪੱਥਰ, ਦਰਿਆ ਦੀ ਰੇਤ, ਪੱਥਰ-ਗੀਟੇ, ਬੱਜਰੀ, ਸ਼ਾਹਬਾਦ ਜਾਂ ਕੋਟ੍ਹਾ ਦਾ ਪੱਥਰ, ਇੱਟਾਂ ਦੇ ਸਜਾਵਟੀ ਨਮੂਨੇ, ਅਤੇ ਲੱਕੜ ਆਦਿ ਸਪੱਸ਼ਟ ਤੌਰ ਤੇ ਨਿਰਜੀਵ ਸਾਮੱਗਰੀ ਦੀਆਂ ਕੁੱਝ ਵੰਨਗੀਆਂ ਹਨ, ਜਦ ਕਿ ਸਜੀਵ ਸਾਮੱਗਰੀ, ਅਨਗਿਣਤ ਰੀਂਗਣ-ਪੱਸਰਨ ਵਾਲੇ ਉਹਨਾਂ ਪੌਦਿਆਂ ਦੇ ਰੂਪ 'ਚ, ਪਾਈ ਜਾਂਦੀ ਹੋ ਜੋ ਜ਼ਮੀਨ ਨਾਲ ਬਗ਼ਲਗੀਰ ਹੁੰਦੇ ਹਨ ਅਤੇ ਹਰ ਪਾੱਸੇ, ਆਪਣਾ ਪਸਾਰ ਕਰਦੇ ਹਨ। ਕਿਸੇ ਬਾਗ਼ਬਾਨ ਨੂੰ, ਆਪਣੀ ਸੂਝ-ਸਿਆਣਪ ਵਿਖਾਉਣ ਦਾ ਸਹੀ ਅਵਸਰ ਉਦੋਂ ਮਿਲਦਾ

ਹੈ, ਜਦੋਂ ਦੋ ਜਾਂ ਦੋ ਤੋਂ ਵਧੇਰੇ ਤਰ੍ਹਾਂ ਦੀ ਸਾਮੱਗਰੀ ਨੂੰ ਆਪੋ-ਵਿੱਚ ਮਿਲਾ ਕੇ, ਇਕ ਨਮੂਨਾ ਸਿਰਜਿਆ ਜਾਂਦਾ ਹੈ ਅਤੇ ਜਦੋਂ ਬਾਗ਼ ਨੂੰ ਇੱਕਸਾਰਤਾ ਪਰਦਾਨ ਕਰਨ ਲਈ, ਕੁੱਝ ਨਮੂਨੇ, ਬਾਗ਼ ਦੇ ਕੁੱਝ ਹੋਰ ਹਿੱਸਿਆਂ ਵਿੱਚ ਵੀ ਦੁਹਰਾਏ ਜਾਂਦੇ ਹਨ। ਜ਼ਮੀਨੀ ਨਮੂਨੇ ਦੀ ਹਰੇਕ ਇਕਾਈ, ਆਪਣੇ-ਆਪ ਵਿੱਚ ਕਾਮਯਾਬ ਹੋਣੀ ਚਾਹੀਦੀ ਹੈ ਅਤੇ ਫਿਰ ਵੀ ਉਹ ਸਮੁੱਚੇ ਬਾਗ਼ ਦਾ, ਇੱਕ ਜ਼ਰੂਰੀ ਤੇ ਅਨਿਖੱੜ ਅੰਗ ਹੋਵੇ।

ਹਰ ਟੱਬਰਦਾਰ ਆਦਮੀ ਜਾਣਦਾ ਹੈ ਕਿ ਕਿਸੇ ਕਮਰੇ 'ਚ, ਇਕਸਾਰਤਾ ਲਿਆਉਣ ਲਈ ਦਰੀ ਕਿੰਨੀ ਜ਼ਰੂਰੀ ਹੈ। ਬਾਗ਼ ਦੀ ਸਮੁੱਚੀ ਭੂ-ਸਤ੍ਹਾ ਨੂੰ, ਇੱਕ ਵਿਸ਼ਾਲ ਦਰੀ ਸਮਝਣਾ ਮਦਦਗਾਰ ਸਿੱਧ ਹੋਵੇਗਾ, ਹਾਲਾਂਕਿ ਉਹ ਬਿਲਕੁਲ ਇੱਕਸਾਰ ਨਹੀਂ ਹੁੰਦੀ। ਕੁੱਝ ਨਮੂਨੇ ਦੁਹਾਰੇ ਜਾਂਦੇ ਹਨ, ਕੁਝ ਰੰਗ ਤੇ ਬਣਤਾਂ ਵਾਤਾਵਰਨ ਸਿਰਜਦੇ ਹਨ ਅਤੇ ਹਰੇਕ ਹਿੱਸਾ ਨਿਰਸੰਦੇਹ ਇੱਕ ਸਮੁੱਚ ਨਾਲ ਸੰਬੰਧਿਤ ਹੁੰਦਾ ਹੈ। ਮਿਸਾਲ ਤੇ ਤੌਰ ਤੇ ਫ਼ਰਜ਼ ਕਰੋ ਕਿ ਬਾਗ਼ ਵਿੱਚ, ਘਰ ਤੋਂ ਦੂਰ ਜਾਣ ਵਾਲਾ ਇੱਕ ਠੀਕ-ਠਾਕ ਕੀਤਾ ਰਾਹ ਹੈ। ਉਸੇ ਤਰ੍ਹਾਂ ਦਾ ਠੀਕ-ਠਾਕ ਕੀਤਾ ਰਾਹ ਇੱਕ ਮਹੱਤਵਪੂਰਨ ਰੁੱਖ ਦੇ ਹੇਠਾਂ ਵੀ ਬਣਾਇਆ ਜਾ ਸਕਦਾ ਹੈ, ਸ਼ਾਇਦ ਪੱਥਰਾਂ ਦੇ ਵਿੱਚ-ਵਿਚਾਲੇ, ਪੋਰਚੁਲਾਕਾ(ਕੁਲਫ਼ਾ) ਦੇ ਕੁੱਝ ਪੌਦੇ, ਕੁੱਝ ਝਾੜ ਲਾ ਕੇ, ਜਦ ਕਿ ਕੁੱਝ ਹੋਰ ਦੂਰ, ਠੀਕ-ਠਾਕ ਕੀਤੀ ਥਾਂ ਨੂੰ, ਬੈਠਣ ਦੇ ਸਥਾਨ ਵਜੋਂ ਵਰਤਿਆ ਜਾ ਸਕਦਾ ਹੈ।

ਜਾਂ ਫਿਰ, ਕੁਝ ਇੱਕ ਵੱਡੇ-ਵੱਡੇ ਪੱਥਰਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ, ਇੱਕ ਬਹੁਤ ਹੀ ਸਮਤਲ-ਸਪਾਟ ਸਤ੍ਹਾ ਦੀ ਯਕ-ਰੰਗੀ ਨੂੰ, ਇੱਕਸਾਰਤਾ ਨੂੰ ਤੋੜਨ ਲਈ। ਪੱਥਰਾਂ ਦਾ ਇਹ ਪ੍ਰਕਰਣ ਤਲਾਅ ਦੇ ਸਿਰੇ ਤੇ ਜਾਂ ਫਿਰ ਕਿਸੇ ਮਹਿਰਾਬ ਜਾਂ ਜ਼ਮੀਨ ਦੇ ਉਤਰਾਅ ਤੇ ਜ਼ੋਰ ਦੇਣ ਵਾਸਤੇ ਦੁਹਰਾਇਆ ਜਾ ਸਕਦਾ ਹੈ। ਹਰੇਕ ਪ੍ਰਕਰਣ ਬਹੁਤ ਹੀ ਇਹਤਿਆਤ ਨਾਲ ਸੋਚਿਆ ਹੋਇਆ ਹੋਣਾ ਚਾਹੀਦਾ ਹੈ, ਕਿਉਂਕਿ ਇਹ ਸਥਾਨਿਕ ਸਾਮੱਗਰੀ ਦੀ ਵਰਤੋਂ ਲਈ ਢੁੱਕਵਾਂ ਹੋਣਾ ਚਾਹੀਦਾ ਹੈ। ਉਸ ਦਾ ਹਰੇਕ ਹਿੱਸਾ, ਆਪਣੇ-ਆਪ ਵਿੱਚ ਇੱਕ 'ਰਚਨਾ' ਹੋਣਾ ਚਾਹੀਦਾ ਹੈ ਅਤੇ ਉਹ ਰਚਨਾ ਪਹਿਲਾਂ ਤਾਂ ਆਪਣੇ ਐਨ ਨਾਲ ਦੇ ਆਲੇ-ਦੁਆਲੇ ਨਾਲ ਅਭੇਦ ਹੋਣੀ ਚਾਹੀਦੀ ਹੈ ਅਤੇ ਉਸ ਤੋਂ ਮਗਰੋਂ, ਸਮੁੱਚੇ ਬਾਗ਼ ਦੇ ਵਿਸ਼ੇ ਨਾਲ।

ਧਰਤੀ ਦੇ ਰੂਪ ਅਤੇ ਭੂ-ਆਵਰਨ ਦੀ ਅਸਲ ਅਹਿਮੀਅਤ ਇਹ ਹੈ ਕਿ ਉਹ ਆਪੋ ਆਪਣੇ ਵਿਚਾਲੇ, ਸਮੁੱਚੇ ਬਾਗ਼ ਵਾਸਤੇ, ਇੱਕ ਕਰਨ ਵਾਲੇ, ਕਾਰਕਾਂ ਵਜੋਂ ਕੰਮ ਕਰਦੇ ਹਨ। ਉਹ ਇਕੱਲੇ-ਕਾਰੇ ਲੱਛਣਾਂ ਨੂੰ ਵਰਗਾਂ ਨਾਲ, ਵਰਗਾਂ ਨੂੰ ਦੂਸਰੇ ਵਰਗਾਂ ਨਾਲ ਜੋੜਦੇ ਹਨ ਅਤੇ ਅਖ਼ੀਰ, ਸਮੁੱਚੇ ਬਾਗ਼ ਨੂੰ ਹੀ ਮਿਲਾ ਕੇ ਇੱਕ ਏਕੀਕ੍ਰਿਤ 'ਰਚਨਾ' ਬਣਾ ਦਿੰਦੇ ਹਨ। ਨਹੀਂ ਤਾਂ ਤੁਸੀਂ ਰੁੱਖਾਂ, ਤਲਾਬਾਂ, ਰਵਿਸ਼ਾਂ-ਰਸਤਿਆਂ, ਝਾੜੀਆਂ ਤੇ ਫੁੱਲ-ਕਿਆਰੀਆਂ ਨੂੰ ਹੋਰ ਕਿਸ ਤਰ੍ਹਾਂ ਆਪੋ-ਵਿੱਚ ਸੰਬੰਧਿਤ ਕਰ ਸਕਦੇ ਹੋ? ਜੇ ਕੋਈ ਬਾਗ਼ ਟੋਟੇ-ਟੋਟੇ ਅਤੇ ਇੱਖਰਿਆ-ਬਿੱਖਰਿਆ ਜਾਪੇ ਤਾਂ ਇਸ ਦਾ ਇਲਜ਼ਾਮ ਆਮ ਤੌਰ ਤੇ, ਜਾਂ ਤਾਂ ਭੂ-ਆਵਰਨ, ਧਰਤ-ਰੂਪ ਜਾਂ ਫਿਰ ਦੋਵਾਂ ਦੇ ਗ਼ੈਰ-ਤਸੱਲੀਬਖ਼ਸ਼ ਨਮੂਨੇ ਤੇ ਲਾਇਆ ਜਾ ਸਕਦਾ ਹੈ। ਜੇ ਇਹਨਾਂ ਦੋਵਾਂ ਸੰਬੰਧੀ ਗਿਣਤੀਆਂ-ਮਿਣਤੀਆਂ ਠੀਕ ਹਨ, ਤਾਂ ਸਾਰਾ ਜਵਾਬ ਹੀ ਠੀਕ ਹੋਣਾ ਚਾਹੀਦਾ ਹੈ।

## ਰੁੱਖ

ਰੁੱਖਾਂ ਬਾਰੇ ਇੱਕ ਬਹੁਤ ਹੀ ਮਹੱਤਵਪੂਰਨ ਤੱਥ ਹੈ ਅਤੇ ਉਹ ਏਨਾ ਸਾਫ਼-ਸਪੱਸ਼ਟ ਹੈ ਕਿ ਅਜਿਹਾ ਜਾਪੇਗਾ ਕਿ ਕੋਈ ਸਿੱਧੇ-ਸਾਦੇ ਸੁਭਾਅ ਦਾ ਬੰਦਾ ਹੀ, ਹਕੀਕਤ ਵਿੱਚ, ਉਸ ਨੂੰ ਸ਼ਬਦਾਂ ਦਾ ਜਾਮਾ ਪਹਿਨਾਏਗਾ। ਸਾਦੇ-ਸੁਭਾਅ ਦੀ ਜਾਪਣ ਦਾ ਖ਼ਤਰਾ ਸਹੇੜ ਕੇ, ਮੈਂ ਇਹ ਪ੍ਰਤੱਖ ਸਚਾਈ ਜ਼ਰੂਰ ਦੱਸਣਾ ਚਾਹਵਾਂਗੀ ਕਿ ਆਦਰਸ਼ਕ ਹਾਲਤਾਂ ਵਿੱਚ ਵੀ, ਹਰੇਕ ਰੁੱਖ ਨੂੰ, ਵਧ-ਵਿਗਸ ਦੇ ਅਪਣਾ ਮੁਕੰਮਲ ਆਕਾਰ ਗ੍ਰਹਿਣ ਕਰਨ ਵਿੱਚ, ਕੁੱਝ ਵਰ੍ਹੇ ਲੱਗਦੇ ਹਨ ਅਤੇ ਵਿਗਿਆਨ ਨੇ, ਹਾਲੇ ਤੀਕ, ਵਾੱਧੇ ਵਿਕਾਸ ਕੇ ਇਸ ਅਮਲ ਨੂੰ ਤੇਜ਼ ਕਰਨ ਦਾ ਕੋਈ ਪਦਾਰਥਕ ਸਾਧਨ ਦਰਿਆਫ਼ਤ ਨਹੀਂ ਕੀਤਾ। ਹਰੇਕ ਰੁੱਖ, ਭਾਵੇਂ ਕਿ ਵੇਖਣ ਨੂੰ, ਉਸ ਦਾ ਕੋਈ ਉਪਯੋਗ ਨਾ ਵੀ ਹੋਵੇ, ਸਮੇਂ ਦੇ ਪੱਖੋਂ ਇਕ ਖ਼ਾਸ ਖ਼ਰਚ ਦਾ ਪ੍ਰਤੀਕ ਹੁੰਦਾ ਹੈ। ਅਤੇ ਉਸ ਰੁੱਖ ਦੀ ਥਾਂ ਤੇ, ਕਾਫ਼ੀ ਸਾਰੇ ਸਮੇਂ ਦੀ ਲਾਗਤ ਦੇ ਬਗ਼ੈਰ, ਦੂਸਰਾ ਰੁੱਖ ਨਹੀਂ ਲਾਇਆ ਜਾ ਸਕਦਾ, ਸਮਾਂ, ਜਿਸ ਨੂੰ ਮੁੜ ਫੜਿਆ ਨਹੀਂ ਜਾ ਸਕਦਾ, ਅਤੇ ਜਿਸ ਦਾ ਹਰੇਕ ਛਿਣ, ਇੱਕ ਵਾਰ ਬੀਤ ਗਿਆ, ਤਾਂ ਸਮਝੋ ਹਮੇਸ਼ਾ ਲਈ ਹੀ ਬੀਤ ਗਿਆ। ਇਸ ਗੱਲ ਤੇ ਜ਼ੋਰ ਦੇਣ ਦੀ ਜ਼ਰੂਰਤ ਇਸ ਕਰਕੇ ਹੈ ਕਿਉਂਕਿ ਭਾਰਤ ਵਿੱਚ ਜਿਸ ਤੇਜ਼ੀ ਨਾਲ ਰੁੱਖਾਂ ਦਾ ਨਾਸ ਕੀਤਾ ਜਾ ਰਿਹਾ ਹੈ, ਅਤੇ ਉਹਨਾਂ ਦੀ ਥਾਂ ਤੇ ਨਵੇਂ ਰੁੱਖ ਲਾਉਣ ਦੇ ਸਵਾਲ ਬਾਰੇ ਜੋ ਸੰਪੂਰਨ ਕ੍ਰਿਆ-ਹੀਣਤਾ ਵਿਖਾਈ ਜਾ ਰਹੀ ਹੈ, ਉਹ ਇਸ ਗੱਲ ਦਾ ਸਾਫ਼ ਸਬੂਤ ਹੈ ਕਿ ਮੂਲ ਤੱਥ ਲੋਕਾਂ ਦੇ ਮਨਾਂ ਵਿੱਚ ਬਹੁਤ ਘੱਟ ਹੁੰਦਾ ਹੈ।

ਬਾਗ਼ ਲਾਉਣਾ ਸ਼ੁਰੂ ਕਰਨ ਤੋਂ ਪਹਿਲਾਂ, ਯੂਰਪ ਤੇ ਅਮਰੀਕਾ ਵਿਚ ਬਾਗ਼ਬਾਨ ਸੱਭ ਤੋਂ ਪਹਿਲਾਂ ਉਸ ਚੀਜ਼ ਨੂੰ ਨਸ਼ਟ ਕਰ ਦਿੰਦੇ ਹਨ, ਜੋ ਉਸ ਥਾਂ ਤੇ, ਸੱਚ-ਮੁੱਚ ਹੀ ਅਣਚਾਹੀ ਹੋਵੇ। ਸਾਰੇ ਹੀ ਬੀਮਾਰ ਰੂਪ ਵਿੱਚ ਵਧ ਰਹੇ, ਮਧਰੇ-ਕਮਜ਼ੋਰ ਅਤੇ ਅਢੁੱਕਵੇਂ ਅਯੋਗ ਰੁੱਖਾਂ ਨੂੰ, ਨਵੇਂ ਰੁੱਖ ਲਾਉਣ ਤੋਂ ਪਹਿਲਾਂ, ਨਸ਼ਟ ਕਰ ਦਿੱਤਾ ਜਾਂਦਾ ਹੈ। ਅਜਿਹਾ ਕਰਨਾ ਬਹੁਤ ਹੀ ਤਰਕ-ਸੰਗਤ ਗੱਲ ਹੈ। ਪਰ ਭਾਰਤ ਵਿਚ ਹਾਲਾਤ ਕੁੱਝ ਵੱਖਰੇ ਹਨ। ਏਥੇ ਰੁੱਖਾਂ ਦੀ ਥੁੜ੍ਹ ਹੈ ਅਤੇ ਨਾਲ ਹੀ ਉਹਨਾਂ ਦੀ ਬਹੁਤ ਜ਼ਿਆਦਾ ਲੋੜ ਵੀ ਹੈ। ਇਸ ਲਈ ਸਾਨੂੰ ਇਹ ਗੱਲ ਧਿਆਨ ਵਿੱਚ ਰੱਖਣੀ ਚਾਹੀਦੀ ਹੈ। ਨਾਲੇ ਸਾਡੇ ਏਥੇ, ਅਰਧ-ਵਿਕਸਿਤ ਦਰਖ਼ਤ ਪ੍ਰਾਪਤ ਕਰਨੇ ਮੁਸ਼ਕਿਲ ਹਨ, ਇਸ ਲਈ ਸਾਨੂੰ, ਬਹੁਤ ਹੀ ਨਿੱਕੇ-ਨਿੱਕੇ ਬੂਟਿਆਂ ਤੋਂ ਸ਼ੁਰੂ ਕਰਨਾ ਪੈਂਦਾ ਹੈ। ਦੂਸਰੇ ਪੱਸੇ, ਸਾਨੂੰ ਇਸ ਗੱਲ ਦਾ ਵੀ ਧਿਆਨ ਰੱਖਣਾ ਪੈਂਦਾ ਹੈ ਕਿ ਅਸੀਂ ਇਸ ਅਮਲ ਵਿੱਚ, ਪਿੱਛੇ ਵਲ ਹੀ ਨਾ ਚਲੇ ਜਾਈਏ। ਇਸ ਗੱਲ ਦਾ ਠੀਕ-ਠੀਕ ਅੰਦਾਜ਼ਾ ਲਾਉਣਾ ਸਿੱਖੋ ਕਿ ਕੋਈ ਦਰਖ਼ਤ, ਕਦੋਂ ਵਾਕ਼ਈ ਵਾਧੂ ਹੈ, ਕਦੋਂ ਉਹ ਇੱਕ ਹੋਰ ਵਧੇਰੇ ਜ਼ਰੂਰੀ ਰੁੱਖ ਦੇ ਵਾੱਧੇ-ਵਿਕਾਸ ਵਿੱਚ ਰੋਕ ਪਾ ਰਿਹਾ ਹੈ, ਇਤਆਦਿ। ਕਿਸੇ ਬਾਗ਼ ਦੀ ਵਿਉਂਤਬੰਦੀ, ਹਰੇਕ ਪੌਦੇ ਨੂੰ ਬੇਰੋਕ-ਟੋਕ ਵਧੀ ਜਾਣ ਦੀ ਆਗਿਆ ਦੇਣ ਦੇ ਆਧਾਰ ਤੇ ਨਹੀਂ ਕੀਤੀ ਜਾ ਸਕਦੀ। ਮੈਂ ਇਸ ਗੱਲ ਦਾ ਸੁਝਾਅ ਦੇ ਰਹੀ ਹਾਂ, ਕਿ ਭਾਰਤ ਵਿੱਚ ਜਿੱਥੋਂ ਤੱਕ ਰੁੱਖਾਂ ਨੂੰ ਨਸ਼ਟ ਕਰਨ ਦਾ ਸੰਬੰਧ ਹੈ, ਕਾਹਲੀ ਕਰਨ ਨਾਲੋਂ, ਇਹਤਿਆਤ ਵਰਤਣ ਵਲ ਦੇ ਪੱਸੇ ਗ਼ਲਤੀ ਕਰਨੀ ਬਿਹਤਰ ਹੈ।

ਤਾਂ ਤੋਂ ਫਿਰ ਬਾਗ਼ਬਾਨ ਲਈ, ਹਰੇਕ ਰੁੱਖ, ਏਨੇ ਸਮੇਂ ਦੀ ਲਾਗਤ ਦੇ ਅਰਥਾਂ ਵਿਚ ਗਿਣਿਆ ਜਾਣਾ ਚਾਹੀਦਾ ਹੈ। ਰੁੱਖ ਸਮ-ਤਾਅ ਵਾਲੇ ਪੌਣ-ਪਾਣੀ ਦੇ ਮੁਕਾਬਲੇ ਤੇ ਤਪਤ-ਖੰਡੀ ਖੇਤਰਾਂ 'ਚ, ਵਧੇਰੇ ਛੇਤੀ ਹੁੰਦੇ ਹਨ ਅਤੇ ਨਰਮ ਕੋਮਲ ਵਣ, ਸਖ਼ਤ ਵਣਾਂ ਨਾਲੋਂ ਛੇਤੀ ਵਧਦੇ-ਵਿਗਸਦੇ ਹਨ। ਅਲਬੱਤਾ, ਛੇਤੀ ਤੋਂ ਛੇਤੀ ਵਧਣ ਵਾਲੇ ਰੁੱਖ ਬਾਰੇ ਵੀ, ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਛੇ-ਸੱਤ ਸਾਲ ਤੋਂ ਘੱਟ ਸਮੇਂ ਵਿਚ, ਉਚਿਤ ਆਕਾਰ ਤੱਕ ਪੁੱਜ ਜਾਵੇਗਾ। ਜਿੱਥੋਂ ਤੱਕ ਰੁੱਖਾਂ ਦੀਆਂ ਹੌਲੀ-ਹੌਲੀ ਵਧਣ ਵਾਲੀਆਂ ਕਿਸਮਾਂ ਦਾ ਸੰਬੰਧ ਹੈ, ਉਸਾ ਕਿਸਮ ਦੇ ਰੁੱਖ, ਜੋ ਤੁਹਾਡੇ ਬਾਗ਼ ਨੂੰ, ਧਰਤੀ ਨਾਲ ਪੱਕੀ ਤਰ੍ਹਾਂ ਜੋੜਨ, ਜਿਵੇਂ ਕਿ ਬੋਹੜ, ਤਾਂ ਸਾਨੂੰ ਘੱਟੋ ਘੱਟ ਵੀਹ ਜਾਂ ਉਸ ਤੋਂ ਵੀ ਵਧੇਰੇ ਵਰ੍ਹਿਆਂ ਲਈ ਸਬਰ ਨਾਲ ਉਡੀਕ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ।

ਸਾਨੂੰ ਸਦਾ ਆਪਣੇ-ਆਪ ਨੂੰ ਇਹ ਚੇਤੇ ਕਰਾਉਣਾ ਚਾਹੀਦਾ ਹੈ, ਕਿ ਭਾਰਤ ਵਿਚ ਕੁਦਰਤੀ ਆਵਰਨ ਵਣ ਹਨ। ਅਤੇ ਸਾਡੀਆਂ ਪੌਣ-ਪਾਣੀ ਸੰਬੰਧੀ ਅਤੇ ਭੂਗੋਲਕ ਸਥਿਤੀਆਂ ਲਈ, ਰੁੱਖ ਨਾ ਕੇਵਲ ਕੁਦਰਤੀ ਅਵਰਨ ਹੀ ਹਨ, ਸਗੋਂ ਉਹ ਜ਼ਰੂਰੀ ਆਵਰਨ ਵੀ ਹਨ। ਜ਼ਮੀਨ ਨੂੰ ਥਾਂ ਸਿਰ ਟਿਕਾਈ ਰੱਖ ਕੇ, ਉਸ ਨੂੰ ਖਾਦ-ਮਿੱਟੀ ਨਾਲ ਅਮੀਰਾਅ ਕੇ, ਜ਼ਮੀਨੀ ਜਲ ਦੇ ਤਲ ਨੂੰ ਬਣਾਈ ਰੱਖ ਕੇ, ਆੱਕਸੀਜਨ ਬਾਹਰ ਛੱਡ ਕੇ, ਰੁੱਖ ਅਜਿਹੇ ਕਾਰਜ ਕਰਦੇ ਹਨ; ਜਿਹਨਾਂ ਬਾਰੇ ਸੋਚਣ ਲਈ ਬਹੁਤ ਹੀ ਘੱਟ ਲੋਕ ਰੁਕਦੇ ਹਨ। ਗੁਜਰਾਤ ਦੀ ਕਿਸੇ ਸਮੇਂ ਦੀ ਇੱਕ ਸ਼ਾਹੀ ਰਿਆਸਤ ਦੇ ਹੁਕਮਰਾਨ ਨੇ, ਇਹ ਦਾਅਵਾ ਕੀਤਾ ਸੀ ਕਿ ਉਸ ਦੀ ਰਿਆਸਤ ਵਿੱਚ ਰੁੱਖ ਲਾਉਣ ਦੇ ਇੱਕ ਬਹੁਤ ਵੱਡੇ ਪ੍ਰਗੋਰਾਮ ਨਾਲ, ਤੀਹ ਸਾਲਾਂ ਵਿੱਚ ਔਸਤ ਵਰਖਾ ਵਿਚ, ਤੇਰਾਂ ਇੰਚ ਦਾ ਵਾੱਧਾ ਹੋਇਆ। ਵਾਸਤਵ ਵਿਚ ਇਹ ਅਸੰਭਾਵਿਕ ਹੈ।

ਜੇ ਰੁੱਖ ਪੌਣ-ਪਾਣੀ ਤੇ ਕਾਬੂ ਪਾਉਣ 'ਚ, ਸਾਡੀ ਸਹਾਇਤਾ ਕਰਦੇ ਹਨ, ਤਾਂ ਉਹ ਨਾਲ ਹੀ, ਉਸ ਨੂੰ ਸਹਾਰਨ ਵਿੱਚ ਵੀ ਸਾਡੀ ਮਦਦ ਕਰਦੇ ਹਨ। ਭਾਰਤ ਵਿੱਚ ਬਹੁਤ ਹੀ ਘੱਟ ਥਾਵਾਂ ਅਜਿਹੀਆਂ ਹਨ, ਜਿੱਥੇ ਸਾਲ ਦਾ ਬਹੁਤਾ ਸਮਾਂ ਛਾਂ ਬਹੁਤੀ ਵੱਡ-ਮੁੱਲੀ ਨਹੀਂ ਹੁੰਦੀ। ਪਰ ਕਿਸੇ ਰਹੱਸਮਈ ਢੰਗ ਨਾਲ, ਅਸੀਂ ਰੁੱਖਾਂ ਤੋਂ ਬਗ਼ੈਰ ਛਾਂ ਦੀ ਆਸ ਕਰਦੇ ਹਾਂ। ਅਸੀਂ ਦੇਸ਼ ਭਰ ਵਿਚ, ਮੁੱਖ ਸੜਕਾਂ ਤੇ ਰੁੱਖਾਂ ਨੂੰ ਨਸ਼ਟ ਕਰਦੇ ਹਾਂ ਜਾਂ ਨਸ਼ਟ ਹੋਣ ਦਿੰਦੇ ਹਾਂ। ਅਸੀਂ ਸ਼ਹਿਰਾਂ ਦੇ ਐਨ ਗੱਭਿਉਂ ਰੁੱਖ ਕੱਟ ਰਹੇ ਹਾਂ, ਪਹਾੜੀਆਂ ਨੂੰ ਢਾਹ-ਢੇਰੀ ਕਰ ਰਹੇ ਹਾਂ ਅਤੇ ਜੰਗਲਾਂ ਨੂੰ ਵੱਢ-ਟੁੱਕ ਕੇ ਬਰਬਾਦ ਕਰ ਰਹੇ ਹਾਂ। ਅਤੇ ਫਿਰ ਵੀ ਅਸੀਂ ਹੈਰਾਨ ਹਾਂ ਕਿ ਸਾਨੂੰ ਖੜੇ ਹੋਣ ਨੂੰ ਛਾਂ ਨਹੀਂ ਮਿਲ ਰਹੀ। ਜੇ ਕਿਸੇ ਜਰਨੈਲੀ ਸੜਕ ਤੇ ਕੁੱਝ ਰੁੱਖ ਬਚੇ ਹੋਏ ਨਜ਼ਰ ਆਉਂਦੇ ਹਨ, ਤਾਂ ਉਸ ਦੇ ਪਿਛੋਂ ਕੰਮ ਕਰਦੀ ਇੱਕ ਚਮਤਕਾਰੀ ਘਟਨਾ, ਜੋ ਅਕਸਰ ਵੇਖਣ ਵਿੱਚ ਆਉਂਦੀ ਹੈ, ਇਹ ਹੈ ਕਿ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ, ਅਪਣਾ ਵਿਹਲਾ ਸਮਾਂ, ਲੁੱਕ ਵਾਲੀਆਂ ਸੜਕਾਂ ਤੇ ਬੈਠ ਕੇ ਬਿਤਾਉਂਦੇ ਹਨ। ਅਜਿਹਾ ਇਸ ਲਈ ਕਿ ਉਹਨਾਂ, ਆਪਣੇ ਪਿੰਡਾਂ ਦੇ ਕੋਲ ਦੇ ਸਾਰੇ ਰੁੱਖ ਵੱਢ ਦਿੱਤੇ ਹਨ ਅਤੇ ਉਹਨਾਂ ਨੂੰ ਭਰਵੀਂ ਆਵਾਜਾਈ ਵਿਚਕਾਰ ਛਾਂ ਦੀ ਢੂੰਡ ਕਰਨੀ ਪੈਂਦੀ ਹੈ। ਇਹ ਗੱਲ ਐਵੇਂ ਹੀ ਤਾਂ ਨਹੀਂ ਕਿ ਪੁਰਾਣੇ ਜ਼ਮਾਨੇ ਦੇ ਬਾਦਸ਼ਾਹਾਂ ਦਾ, ਸਰਬਜਨਿਕ ਥਾਵਾਂ ਤੇ ਰੁੱਖ ਲਾਉਣ ਦੇ ਮਹਾਨ ਕਾਰਜ ਲਈ ਗੁਣ-ਗਾਣ ਕੀਤਾ ਜਾਂਦਾ ਸੀ।

ਇਸ ਤੋਂ ਦੋ ਉਪ ਸਿਧਾਂਤ ਪੈਦਾ ਹੁੰਦੇ ਹਨ, ਜੋ ਕਿਸੇ ਬਾਗ਼ ਦੀ ਵਿਉਂਤਬੰਦੀ ਵਿੱਚ ਬਹੁਤ ਜ਼ਿਆਦਾ ਅਹਿਮੀਅਤ ਦੇ ਧਾਰਨੀ ਹਨ। ਪਹਿਲਾ ਉਪ ਸਿਧਾਂਤ ਹੈ ਕਿ ਜੋ ਰੁੱਖ ਬਚਾ ਕੇ ਰੱਖੇ ਜਾ ਸਕਦੇ ਹਨ, ਉਹਨਾਂ ਨੂੰ ਵੱਢਿਆ-ਕੱਟਿਆ ਨਹੀਂ ਜਾਣਾ ਚਾਹੀਦਾ। ਇਮਾਰਤ ਖੜੀ ਕਰਨ ਵੇਲੇ, ਆਮ ਰਿਵਾਜ ਇਹ ਹੈ ਕਿ ਬੁੱਲਡੋਜ਼ਰ ਚਲਾ ਕੇ ਜ਼ਮੀਨ ਨੂੰ ਬਿਲਕੁਲ ਸਮਤਲ-ਸਪਾਟ ਕਰ ਲਿਆ ਜਾਵੇ, ਉਸ ਵਿਚ ਉੱਗੀ ਹੋਈ ਹਰੇਕ ਚੀਜ਼ ਨੂੰ ਹਟਾ ਕੇ। ਅਸਲ ਵਿੱਚ ਸੋਚ ਇਸ ਦੇ ਬਿਲਕੁਲ ਵਿਪ੍ਰੀਤ ਹੋਣੀ ਚਾਹੀਦੀ ਹੈ। ਜ਼ਮੀਨ ਤੇ ਖੜੇ ਕਿਸੇ ਵੀ ਰੁੱਖ ਨੂੰ ਬਚਾਉਣ ਦੀ ਹਰ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ, ਭਾਵੇਂ ਕਿ ਇਸ ਲਈ, ਇਮਾਰਤ ਦੀ ਵਿਉਂਤ ਵਿੱਚ, ਥੋੜ੍ਹਾ ਬਹੁਤ ਫੇਰ ਬਦਲ ਹੀ ਕਿਉਂ ਨਾ ਕਰਨਾ ਪਵੇ। ਹੋਰ ਤਾਂ ਹੋਰ, ਮਾੜੇ-ਤੋਂ-ਮਾੜਾ ਤੇ ਮਧਰੇ-ਤੋਂ-ਮਧਰਾ ਰੁੱਖ ਵੀ ਬਚਾਉਣ ਯੋਗ ਹੁੰਦਾ ਹੈ, ਕਿਉਂਕਿ ਹੋ ਸਕਦਾ ਹੈ ਕਿ ਥੋੜ੍ਹੇ ਜਿਹੇ ਧਿਆਨ ਤੇ ਸਾਵਧਾਨੀ ਨਾਲ, ਉਹ ਵਧ-ਵਿਗਸ ਕੇ, ਇੱਕ ਚੰਗਾ ਵੱਡਾ ਤੇ ਛਾਂਦਾਰ ਦਰਖ਼ਤ ਬਣ ਜਾਵੇ। ਅਤੇ ਜੇ ਉਹ ਸਥਾਨ ਭਾਗਾਂ ਵਾਲਾ ਹੋਵੇ ਕਿ ਉਸ ਵਿੱਚ ਇੱਕ ਜਾਂ ਇੱਕ ਤੋਂ ਵਧੇਰੇ ਵੱਡੇ-ਵੱਡੇ ਜਾਂ ਪੁਰਾਣੇ ਰੁੱਖ ਹੋਣ, ਤਾਂ ਇਮਾਰਤ ਨੂੰ ਕੁੱਝ ਇਸ ਤਰ੍ਹਾਂ ਵਿਉਂਤਣਾ ਉਚਿੱਤ ਹੋਵੇਗਾ ਕਿ ਉਹ ਰੁੱਖ ਅਹਿਮ ਕੇਂਦਰ ਬਿੰਦੂ ਬਣ ਨਿੱਬੜਨ। ਜੇ ਕਿਸੇ ਥਾਂ ਤੇ ਲੱਗੇ ਰੁੱਖ ਬਹੁਤੇ ਖਿੱਚ-ਦਾਇਕ ਨਾ ਵੀ ਹੋਣ, ਤਾਂ ਵੀ ਉਹਨਾਂ ਨੂੰ ਪਹਿਲੇ ਕੁੱਝ ਵਰ੍ਹਿਆਂ ਲਈ, ਓਨਾ ਚਿਰ ਤੱਕ ਬਚਾ ਕੇ ਰੱਖ ਲੈਣਾ ਚਾਹੀਦਾ ਹੈ, ਜਿੰਨਾ ਚਿਰ ਤੱਕ ਕਿ ਨਵੇਂ ਰੁੱਖ, ਉਹਨਾਂ ਦੀ ਥਾਂ ਲੈਣ ਜੋਗੇ ਵੱਡੇ ਨਹੀਂ ਹੋ ਜਾਂਦੇ। ਦੁਨੀਆ ਵਿੱਚ ਕੋਈ ਵੀ ਚੀਜ਼ ਏਨੀ ਗ਼ੈਰ-ਦਿਲਕਸ਼ ਨਹੀਂ, ਜਿੰਨੀ ਕਿ ਕੋਈ ਰੁੱਖ-ਹੀਣ ਥਾਂ।

ਦੂਸਰਾ ਉਪ ਸਿਧਾਂਤ ਇਹ ਹੈ ਕਿ ਚੂੰਕਿ ਹਰੇਕ ਰੁੱਖ ਦੇ ਵਧਣ-ਵਿਗਸਣ 'ਚ, ਬਹੁਤ ਵਕਤ ਲੱਗਦਾ ਹੈ, ਇਸ ਲਈ ਬਿਲਕੁਲ ਸਹੀ ਕਿਸਮ ਦੇ ਰੁੱਖ ਦੀ ਚੋਣ ਕਰਨੀ ਲਾਜ਼ਮੀ ਹੈ। ਕਈ ਵਾਰੀ ਕੋਈ ਰੁੱਖ, ਬਹੁਤ ਹੀ ਕਾਹਲੀ-ਕਾਹਲੀ 'ਚ ਲਾਇਆ ਜਾਂਦਾ ਹੈ, ਅਤੇ ਜਦੋਂ ਉਹ ਵਧ-ਵਿਗਾਸ ਦੇ ਪ੍ਰਪੱਕਤਾ ਨੂੰ ਪੁੱਜ ਜਾਂਦਾ ਹੈ, ਤਾਂ ਇਹ ਪਤਾ ਲੱਗਦਾ ਹੈ ਕਿ ਉਸ ਖ਼ਾਸ ਕਿਸਮ ਦੇ ਕਈ ਘਾਟੇ ਹਨ।

ਆਦਰਸ਼ਕ ਰੂਪ 'ਚ, ਕਿਸੇ ਵੀ ਬਾਗ਼ਬਾਨ ਨੂੰ, ਨਵਾਂ ਬਾਗ਼ ਦੋ ਸਮਾਂ-ਸਤੱਰਾਂ 'ਚ, ਲਾਉਣਾ ਚਾਹੀਦਾ ਹੈ। ਪਹਿਲੇ ਸਮਾਂ-ਸਤੱਰ ਤੇ, ਛੋਟੇ-ਛੋਟੇ, ਛੇਤੀ-ਛੇਤੀ ਵਧਣ ਵਾਲੇ ਰੁੱਖ ਲਾਉਣੇ ਚਾਹੀਦੇ ਹਨ, ਜੋ ਆਰਜ਼ੀ ਹੋਣਗੇ, ਪਰ ਜਿੰਨੀ ਛੇਤੀ-ਤੋਂ-ਛੇਤੀ ਸੰਭਵ ਹੋ ਸਕੇਗਾ, ਉਹ ਬਾਗ਼ ਨੂੰ ਪ੍ਰਪੱਕਤਾ ਦੀ ਦਿੱਖ ਪਰਦਾਨ ਕਰਨਗੇ। ਨਾਲ ਹੀ ਨਾਲ, ਦੂਸਰੀ-ਪਰਤ ਲਾ ਦੇਣੀ ਚਾਹੀਦੀ ਹੈ, ਵੱਡੇ-ਵੱਡੇ ਹੌਲੀ-ਹੌਲੀ ਵਧਣ ਵਾਲੇ ਰੁੱਖਾਂ ਦੀ, ਜੋ ਇੱਕ ਤਰ੍ਹਾਂ ਨਾਲ ਬਾਗ਼ ਦਾ ਪੱਕਾ ਜਾਂ ਦੀਰਘ-ਕਾਲੀ ਸ਼ਿੰਗਾਰ ਹੋਣਗੇ। ਮੈਂ ਇਹ ਚੰਗੀ ਤਰ੍ਹਾਂ ਜਾਣਦੀ ਹਾਂ ਕਿ ਅਜਿਹੀਆਂ ਗੱਲਾਂ ਕਹਿ ਦੇਣਾ, ਸੰਸਾਰ ਵਿੱਚ ਸੱਭ ਤੋਂ ਸੌਖੀ ਗੱਲ ਹੁੰਦੀ ਹੈ, ਪਰ ਉਹਨਾਂ ਤੇ ਅਮਲ ਕਰਨਾ ਬਹੁਤ ਹੀ ਮੁਸ਼ਕਿਲ ਹੁੰਦਾ ਹੈ। ਪਰ ਜੇ ਉਹਨਾਂ ਨੂੰ ਮੁਕੰਮਲ ਤੌਰ ਤੇ ਅਮਲ ਵਿਚ ਲਿਆਉਣ 'ਚ ਕੋਈ ਬਾਗ਼ਬਾਨ ਨਾਕਾਮ ਵੀ ਰਹਿੰਦਾ ਹੈ, ਤਾਂ ਇਹ ਇੱਕ ਤਰ੍ਹਾਂ ਨਾਲ, ਉਸ ਦੀ ਬਾਗ਼ਬਾਨ ਵਜੋਂ ਮਾਣਤਾ ਵਿੱਚ ਵਾਧਾ ਹੀ ਹੁੰਦਾ ਹੈ, ਜੇ ਉਹ ਸਮੱਸਿਆਵਾਂ ਬਾਰੇ ਸਚੇਤ ਹੋਵੇ।

ਜਿਵੇਂ ਕਿ ਅਸੀਂ ਕਿਸੇ ਦੋਸਤ ਨੂੰ, ਦੂਰੋਂ ਹੀ, ਉਸਦੀ ਤੋਰ ਤੋਂ ਪਛਾਣ ਸਕਦੇ ਹਾਂ, ਜਾਂ ਜਿਵੇਂ ਇੱਕ ਪੰਛੀ-ਮਾਹਿਰ, ਕਿਸੇ ਪੰਛੀ ਨੂੰ ਉਸ ਦੀ ਪਰਵਾਜ਼ ਤੇ ਹਿਲ-ਜੁਲ ਦੇ ਅੰਦਾਜ਼ ਤੋਂ ਜਾਣ ਜਾਂਦਾ ਹੈ, ਉਵੇਂ ਹੀ ਇੱਕ ਬਾਗ਼-ਪ੍ਰੇਮੀ ਨੂੰ ਹਰੇਕ ਰੁੱਖ ਦੇ 'ਜੁੱਟ' ਬਾਰੇ ਇਲਮ ਹੋਣਾ ਚਾਹੀਦਾ ਹੈ। 'ਜੁੱਟ' ਤੋਂ ਮੇਰਾ ਮਤਲਬ ਹੈ, ਰੁੱਖ ਦੀ ਦਿੱਖ-ਪੁਖ ਤੋਂ ਥੋੜ੍ਹਾ ਜਿਹਾ ਕੁੱਝ ਵੱਧ, ਮੇਰੀ ਮੁਰਾਦ ਹੈ, ਉਸਦਾ ਕਿਰਦਾਰ ਅਤੇ ਨਾਲ ਹੀ ਉਸ ਦੀ ਜੋੜ-ਜੁੜਤ ਅਤੇ ਰੇਖਾਵਾਂ-ਲਕੀਰਾਂ। ਏਥੇ, ਉਸ ਤਰ੍ਹਾਂ ਦੀਆਂ ਕੁੱਝ ਟਿਪੱਣੀਆਂ ਦਿੱਤੀਆਂ ਜਾ ਰਹੀਆਂ ਹਨ, ਜੋ ਇੱਕ ਭੂ-ਦ੍ਰਿਸ਼ਕਾਰ ਨੂੰ, ਸਾਡੇ ਬਾਗ਼ਾਂ ਦੇ ਕੁੱਝ ਬਹੁਤ ਹੀ ਆਮ ਰੁੱਖਾਂ ਬਾਰੇ, ਝੱਟ-ਪੱਟ ਚੇਤੇ ਆਉਣੀਆਂ ਚਾਹੀਦੀਆਂ ਹਨ:-

ਵਲਾਇਤੀ ਸ਼ਰੀਂਹ (ਵਰਖਾ ਰੁੱਖ) ਉੱਚਾ-ਲੰਮਾ, ਛਬ-ਸ਼ਾਨ ਵਾਲਾ ਤੇ ਪ੍ਰਾਹੁਣਚਾਰ ਹੁੰਦਾ ਹੈ। ਉਸਦੀਆਂ ਸ਼ਾਖ਼ਾਂ ਸੁੰਦਰ, ਸਾਫ਼, ਉੱਪਰ ਵਲ ਨੂੰ ਮੁੜੀਆਂ ਹੋਈਆਂ ਹੁੰਦੀਆਂ ਹਨ ਅਤੇ ਉਸਦਾ ਛਤਰ, ਘੜਿਆ-ਤਰਾਸ਼ਿਆ, ਸੁਹਣਾ-ਸੁੰਦਰ, ਛਤਰੀ-ਵਰਗਾ ਹੁੰਦਾ ਹੈ।

ਗੁੱਲ ਮੋਹਰ ਸ਼ਕਲ-ਸੂਰਤ ਤੇ ਪੱਤੇ-ਪੱਤਰਾਂ ਦੇ ਪੱਖੋਂ ਵਲਾਇਤੀ ਸ਼ਰੀਂਹ ਨਾਲੋਂ ਹਲਕਾ ਹੁੰਦਾ ਹੈ, ਪਰ ਆਪਣੇ ਛਬੀਲੇ-ਭੜਕੀਲੇ ਫੁੱਲਾਂ ਕਾਰਨ, ਉਹ ਨੰਬਰ ਲੈ ਜਾਂਦਾ ਹੈ। ਰੁੱਖ ਦੀ ਉਮਰ ਥੋੜ੍ਹੀ ਹੁੰਦੀ ਹੈ ਅਤੇ ਲੱਗ-ਭਗ ਅੱਧਾ ਸਾਲ ਪੱਤਰ-ਹੀਣ ਹੀ ਰਹਿੰਦਾ ਹੈ।

ਗੁਲਾਬੀ ਕੇਸ਼ੀਆ ਦੀ ਜੇ ਠੀਕ ਦੇਖ-ਰੇਖ ਕੀਤੀ ਜਾਵੇ, ਤਾਂ ਉਹ ਜਾਪਾਨੀ ਸ਼ਾਹਦਾਣੇਦਾ ਮੁਕਾਬਲਾ ਕਰ ਸਕਦਾ ਹੈ, ਪਰ ਕਮਜ਼ੋਰ ਤੇ ਥੋੜ੍ਹੀ ਉਮਰ ਦਾ ਹੁੰਦਾ ਹੈ। ਅਮਲਤਾਸ ਦਾ ਰੁੱਖ ਮੁਕਾਬਲਤਨ ਛੋਟਾ ਅਤੇ ਮਹੱਤਵ-ਹੀਣ ਹੁੰਦਾ ਹੈ, ਪਰ ਅਪ੍ਰੈਲ-ਮਈ, ਵਿੱਚ ਉਸ ਨੂੰ ਪੀਲੇ ਰੰਗ ਦੇ ਫੁੱਲ, ਬਹੁਤ ਹੀ ਭਰਵੇਂ ਪੈਂਦੇ ਹਨ, ਜੋ ਬਹੁਤ ਸ਼ਾਨਦਾਰ ਲੱਗਦੇ ਹਨ।

ਚੰਪਾ ਦਾ ਰੁੱਖ ਇਵੇਂ ਹੁੰਦਾ ਹੈ, ਜਿਵੇਂ ਬੁੱਤ ਘੜਿਆ ਹੋਵੇ ਅਤੇ ਉਸ ਨਾਲ ਬੁੱਤ ਵਰਗਾ ਹੀ ਵਰਤੋਂ-ਵਿਹਾਰ ਕੀਤਾ ਜਾ ਸਕਦਾ ਹੈ।

ਜੇ ਕਿਸੇ ਬੰਦੇ ਨੇ, ਸੜਕਾਂ 'ਤੇ, ਬਾਗ਼ਾਂ-ਬਗ਼ੀਚਿਆਂ, ਪਾਰਕਾਂ ਅਤੇ ਖੁੱਲ੍ਹੀਆਂ ਥਾਵਾਂ 'ਚ, ਵਣਾਂ-ਜੰਗਲਾਂ ਵਿੱਚ, ਆਪਣੇ-ਆਪ ਨੂੰ, ਆਪਣੀਆਂ ਅੱਖਾਂ ਖੁੱਲ੍ਹੀਆਂ ਰੱਖਣ ਲਈ ਸਿੱਖਿਅਤ ਕੀਤਾ ਹੋਵੇ, ਤਾਂ ਉਹ ਛੇਤੀ ਹੀ, ਆਪਣੇ ਇਲਾਕੇ ਦੇ, ਵਧੇਰੇ ਆਮ ਰੁੱਖਾਂ ਨੂੰ ਨੇੜਿਉਂ ਜਾਣ ਜਾਂਦਾ ਹੈ। ਅਤੇ ਰੁੱਖਾਂ ਬਾਰੇ, ਕੇਵਲ ਇਹ ਨੇੜੇ ਦਾ ਗਿਆਨ ਹੀ ਹੈ, ਜੋ ਕਿ ਉਸ ਨੂੰ ਸਹੀ ਚੋਣ ਕਰਨ ਦੇ ਯੋਗ ਬਣਾਉਂਦਾ ਹੈ। ਕਿਸੇ ਸਿਖਾਂਦਰੂ ਦੇ, ਛਬੀਲੇ-ਭੜਕੀਲੇ ਫੁੱਲਾਂ ਤੇ ਭਰਮ ਜਾਣ ਦਾ, ਉਸੇ ਤਰ੍ਹਾਂ ਹੀ ਡਰ ਰਹਿੰਦਾ ਹੈ, ਜਿਵੇਂ ਨੌਜਵਾਨ ਲੋਕ ਕਿਸੇ ਸੁਹਣੇ ਮੁਖੜੇ ਤੇ ਮੋਹਿਤ ਹੋ ਜਾਂਦੇ ਹਨ। ਇਹ ਤਾਂ ਕੇਵਲ ਕਿਧਰੇ, ਬਹੁਤ ਲੰਮੀ ਨੇੜਤਾ ਤੇ ਸਾਂਝ ਤੋਂ ਮਗਰੋਂ ਹੀ ਹੁੰਦਾ ਹੈ ਕਿ ਬੰਦਾ ਹੋਰ ਗੁਣਾਂ ਨੂੰ ਤਰਜੀਹ ਦੇਣੀ ਸਿੱਖਦਾ ਹੈ, ਜਿਵੇਂ ਕਿ ਸਾਰਾ ਸਾਲ ਹੀ ਸੁੰਦਰਤਾ ਅਤੇ ਛਾਂ ਦੀ ਸਮੱਰਥਾ। ਇੱਕ ਹੋਰ ਕਮਜ਼ੋਰੀ ਜੋ ਹਰੇਕ ਨਵੇਂ ਉਤਸ਼ਾਹੀ ਬਾਗ਼ਬਾਨ ਵਿੱਚ ਹੁੰਦੀ ਹੈ, ਉਹ ਹੈ ਬਦੇਸ਼ੀ ਪੇੜ-ਪੌਦਿਆਂ ਪਿੱਛੇ ਭੱਜਣਾ। ਬਾਗ਼ ਵਿੱਚ ਕਿਸੇ ਅਜਿਹੀ ਕਿਸਮ ਦੇ ਪੇੜ-ਪੌਦੇ ਦਾ ਹੋਣਾ ਅਤੇ ਉਗਾਉਣਾ ਬਹੁਤ ਵੱਡੀ ਸਫਲਤਾ ਸਮਝਿਆ ਜਾਂਦਾ ਹੈ, ਜੋ ਇਲਾਕੇ ਵਿੱਚ ਦੁਰਲੱਭ ਹੋਵੇ, ਜਾਂ ਫਿਰ

ਅਪ੍ਰਾਪਤ ਹੋਵੇ, ਜਿਵੇਂ ਕਿ ਸੱਚ-ਮੁੱਚ ਹੋਇਆ ਹੀ ਕਰਦਾ ਹੈ। ਪਰ ਬਹੁਤ ਸਾਰੀਆਂ ਹਾਲਤਾ 'ਚ, ਜੇ ਕੋਈ ਕਿਸਮ ਨਾਦਰ-ਨਾਯਾਬ ਹੋਵੇ, ਤਾਂ ਫਿਰ ਉਸ ਨੂੰ ਹਾਸਿਲ ਕਰਨ ਦੀ ਖ਼ਾਸੀ-ਚੰਗੀ ਵਜ੍ਹਾ ਤਾਂ ਹੋਈ ਨਾ! ਭਾਰਤ ਦੇ ਬਹੁਤ ਸਾਰੇ ਖ਼ਿੱਤਿਆਂ 'ਚ, ਪੇੜ-ਪੌਦਿਆਂ ਦੀ ਚੋਣ ਏਨੀ ਵਸੀਹ-ਵਿਸ਼ਾਲ ਹੈ ਕਿ ਉਸ ਨਾਲ ਖ਼ਬਤੀ-ਤੋਂ-ਖ਼ਬਤੀ ਬਾਗ਼ਬਾਨ ਵੀ ਖ਼ੁਸ਼ ਹੋ ਸਕਦਾ ਹੈ, ਅਤੇ ਚੂੰਕਿ ਕੋਈ ਵੀ ਬਾਗ਼ਬਾਨ, ਆਮ-ਤੋਂ-ਆਮ ਰੁੱਖਾਂ ਦੀ, ਚੰਗੀ ਤਰ੍ਹਾਂ ਵਰਤੋਂ ਕਰ ਕੇ, ਅਤਿਅੰਤ ਸ਼ਾਨਦਾਰ ਬਾਗ਼ ਕਾਇਮ ਕਰ ਸਕਦਾ ਹੈ, ਇਸ ਲਈ, ਅਜਿਹੀਆਂ ਅਨੋਖੀਆਂ-ਅਲੋਕਾਰ ਅਤੇ ਘੱਟ ਜਾਣੀਆਂ-ਪਛਾਣੀਆਂ ਕਿਸਮਾਂ ਤੇ ਬਹੁਤ ਜ਼ਿਆਦਾ ਸਮਾਂ ਲਾਉਣਾ ਫ਼ਜ਼ੂਲ-ਖ਼ਰਚੀ ਜਾਪਦਾ ਹੈ, ਜੋ ਸਾਡੇ ਏਥੇ ਟਿਕ ਨਹੀਂ ਸਕਦੀਆਂ। ਇਹ ਗੱਲ ਚੇਤੇ ਰੱਖਣੀ ਜ਼ਰੂਰੀ ਹੈ ਕਿ ਸੱਭ ਤੋਂ ਖ਼ੂਬਸੂਰਤ ਰੁਖ ਹਮੇਸ਼ਾ ਉਹੀ ਨਹੀਂ ਹੁੰਦੇ, ਜੋ ਨਾਦਰ-ਨਾਯਾਬ ਅਤੇ ਅਸਾਧਾਰਨ ਹੋਣ। ਇਹ ਉਹ ਰੁੱਖ ਹੁੰਦੇ ਹਨ, ਜੋ ਚੰਗੀ ਤਰ੍ਹਾਂ ਵਧਦੇ-ਵਿਗਸਦੇ ਹਨ ਅਤੇ ਸਿਹਤਮੰਦ ਹੁੰਦੇ ਹਨ, ਭਾਵੇਂ ਕਿ ਉਹ ਕਿੰਨੇ ਵੀ ਆਮ ਕਿਉਂ ਨਾ ਹੋਣ। ਸਹੀ ਸਥਾਨ ਅਤੇ ਸਹੀ ਸਥਿਤੀਆਂ ਵਿੱਚ ਆਮ-ਤੋਂ-ਆਮ ਪੌਦੇ ਵੀ ਮਨ-ਮੋਹਿਕ ਜਾਪਦੇ ਹਨ। ਦਰਖ਼ਤ ਲਾਉਣ ਲੱਗਿਆਂ, ਇੱਕ ਅਮਲੀ ਨੁਕਤਾ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਸਾਡੇ ਬਹੁਤ ਸਾਰੇ ਫੁੱਲਦਾਰ ਰੁੱਖ ਸਿੰਚਾਈ ਨਹੀਂ ਚਾਹੁੰਦੇ। ਇਸ ਲਈ ਉਹਨਾਂ ਨੂੰ ਅਜਿਹੀਆਂ ਥਾਵਾਂ ਤੋਂ ਪਰ੍ਹੇ ਲਾਉਣਾ ਚਾਹੀਦਾ ਹੈ, ਜਿਹਨਾਂ ਦੀ ਸਿੰਚਾਈ ਕੀਤੀ ਜਾਂਦੀ ਹੋਵੇ। ਕਿਸੇ ਲੱਾਨ ਦੇ ਵਿਚਦਾਰ ਫੁੱਲਾਂ ਨਾਲ ਲੱਦੇ ਅਮਲਤਾਸ ਦਾ ਨਜ਼ਾਰਾ ਬਹੁਤ ਖ਼ੁਸ਼-ਕੁਨ ਹੁੰਦਾ ਹੈ, ਪਰ ਲੱਾਨ ਨੂੰ ਤਾਂ ਪਾਣੀ ਦੇਣ ਦੀ ਲੋੜ ਹੁੰਦੀ ਹੈ ਅਤੇ ਅਮਲਤਾਸ ਨੂੰ ਚੰਗਾ ਫੁੱਲ-ਫੁਲਾਕਾ ਨਹੀਂ ਪਏਗਾ, ਜੇ ਉਸ ਨੂੰ ਭੁੱਲ ਕੇ ਵੀ ਪਾਣੀ ਦੇ ਦਿੱਤਾ ਜਾਵੇ।

ਤਾੜ-ਵਰਗ ਦੇ ਰੁੱਖ ਅਜਿਹੇ ਹਨ, ਜੋ ਬਾਗ਼ ਵਿੱਚ, ਹੋਰ ਕਿਸਮਾਂ ਦੇ ਰੁੱਖਾਂ ਨਾਲ ਹਮੇਸ਼ਾ ਇੱਕਮਿਕ ਅਭੇਦ ਨਹੀਂ ਹੁੰਦੇ। ਉਹਨਾਂ ਦਾ ਚਰਿੱਤਰ ਬਹੁਤ ਹੀ ਵੱਖਰਾ ਹੁੰਦਾ ਹੈ ਅਤੇ ਨਾਲ ਹੀ ਏਨਾ ਪਰਬਲ ਕਿ ਜਿਸ ਵਰਗ ਨਾਲ ਉਹ ਮਿਲਾਏ ਜਾਂਦੇ ਹਨ, ਉਹ ਉਸਦਾ ਠੀਕ ਤਰ੍ਹਾਂ ਹਿੱਸਾ ਨਹੀਂ ਬਣ ਪਾਉਂਦੇ। ਕਿਸੇ ਸਾਹਿਲ ਦੇ ਨਾਲ-ਨਾਲ ਲੱਗੇ ਤਾੜ ਦੇ ਰੁੱਖ ਜਾਂ ਇਕਲਾ-ਕਾਰਾ ਖਲੋਤਾ ਰੁੱਖ, ਬਹੁਤ ਹੀ ਪਰਭਾਵਸ਼ਾਲੀ ਦ੍ਰਿਸ਼ ਹੁੰਦਾ ਹੈ। ਪਰ ਸਿੱਧੇ ਉੱਚੇ ਤਣੇ ਅਤੇ ਸਖ਼ਤ ਨਿਸ਼ਚਿਤ ਪੱਤੇ, ਹੋਰ ਪੱਤਿਆਂ ਨਾਲ, ਸਦਾ ਚੰਗੀ ਤਰ੍ਹਾਂ ਨਹੀਂ ਮਿਲਦੇ, ਅਤੇ ਉਹਨਾਂ ਨੂੰ ਧਿਆਨ ਨਾਲ ਸਾਂਭਣਾ ਪੈਂਦਾ ਹੈ। ਰੱਖ-ਰਖਾਅ ਦੀ ਮੁੱਖ ਸਮੱਸਿਆ ਇਹ ਹੈ ਕਿ ਉਹਨਾਂ ਦੇ ਬਦ-ਨੁਮਾ ਪੱਤਿਆਂ ਨੂੰ; ਉਹਨਾਂ ਦੇ ਸੁਕੱਣ ਸਾਰ ਹੀ ਕੱਟਣਾ ਪੈਂਦਾ ਹੈ। ਚੂੰਕਿ ਤਾੜ-ਵਰਗ ਦੇ ਰੁੱਖ, ਪਬਲਿਕ ਪਾਰਕਾਂ ਵਿੱਚ ਬਹੁਤ ਹਰ-ਮਨ-ਪਿਆਰੇ ਹਨ, ਨਿਰਸੰਦੇਹ ਉਹਨਾਂ ਦੀਆਂ ਆਪਣੀਆਂ ਖ਼ੂਬੀਆਂ ਵੀ ਹਨ। ਛੋਟੇ ਬਾਗ਼-ਬਗ਼ੀਚਿਆਂ ਵਿੱਚ, ਉਹਨਾਂ ਨੂੰ ਬਹੁਤ ਧਿਆਨ ਨਾਲ ਲਾਉਣਾ ਚਾਹੀਦਾ ਹੈ, ਜਦ ਕਿ ਵੱਡੇ-ਵੱਡੇ ਸਰਬਜਨਿਕ ਖੇਤਰਾਂ ਲਈ ਵੀ, ਮੈਂ ਤਾੜਨਾ ਕਰਨਾ ਚਾਹਵਾਂਗੀ। ਤਾੜ ਦੀਆਂ ਕੁੱਝ ਕਿਸਮਾਂ ਜਿਹਨਾਂ ਦੀ ਇੱਕ ਮਿਸਾਲ ਹੈ, ਮੱਛੀ-ਪੂਛਲ ਤਾੜ, ਦੂਸਰੇ ਕੋਮਲ ਰੁੱਖਾਂ ਉੱਤੇ ਛਾ ਜਾਣ ਅਤੇ ਉਹਨਾਂ ਨੂੰ ਖ਼ਤਮ ਕਰ ਦੇਣ ਦੇ ਸਮੱਰਥ ਹੁੰਦੀਆਂ ਹਨ। ਉਹ ਨਵੇਂ ਰੁੱਖਾਂ ਨੂੰ ਬਹੁਤ ਹੀ ਅਣ-ਆਕਰਸ਼ਿਕ ਥਾਵਾਂ ਤੇ ਧਕੇਲ ਦਿੰਦੀਆਂ ਹਨ।

ਮੱਛੀ-ਪੂਛਲ ਤਾੜ ਦਾ ਇੱਕ ਛੋਟਾ ਜਿਹਾ ਰੁੱਖ, ਅੰਬ ਜਾਂ ਕਿਸੇ ਹੋਰ ਅਮੋਲਕ

ਰੁੱਖ ਵਿਚੋਂ ਦੀ, ਆਪਣਾ ਰਾਹ ਬਣਾ ਕੇ ਵਧਣ ਦੇ ਖ਼ੂਬ ਸਮੱਰਥ ਹੁੰਦਾ ਹੈ ਅਤੇ ਉਹ ਉਹਨਾਂ ਦੀ ਥਾਂ ਮੱਲ ਲੈਂਦਾ ਹੈ। ਇਹਨਾਂ ਵਿਚੋਂ ਤਾੜ ਦੇ ਕੁੱਝ ਰੁੱਖਾਂ ਨੂੰ , ਉਹਨਾਂ ਦੇ ਆਪਣੇ ਸਥਾਨਾਂ 'ਚ, ਰੱਖਣ ਲਈ, ਬਹੁਤ ਚੌਕਸੀ ਦੀ ਲੋੜ ਹੁੰਦੀ ਹੈ।

ਰੁੱਖ ਲਾਉਣ ਵਿੱਚ ਬੇਸ਼ੁਮਾਰ ਤਰਤੀਬ-ਬਦਲੀਆਂ ਅਤੇ ਜੋੜ-ਮੇਲ ਮੁਮਕਿਨ ਹਨ। ਅੰਗਰੇਜ਼ ਭੂ-ਦ੍ਰਿਸ਼ਕਾਰ ਵੱਡੇ-ਵੱਡੇ ਝੁੰਡਾਂ ਵਿੱਚ, ਇਕੱਠੇ ਰੁੱਖ ਲਾਉਣੇ ਪਸੰਦ ਕਰਦੇ ਹਨ, ਉਹਨਾਂ ਦੇ ਵਿੱਚ-ਵਿਚਾਲੇ ਘਾਹ ਦੀਆਂ ਵਸੀਹ-ਵਿਸ਼ਾਲ ਥਾਵਾਂ ਛੱਡ ਕੇ। ਇਹਨਾਂ ਭੂ-ਦ੍ਰਿਸ਼ਾਂ ਵਿੱਚ ਕੁਦਰਤੀ ਖ਼ੂਬਸੂਰਤੀ ਵੀ ਹੈ ਅਤੇ ਨੇਮ ਤਰਤੀਬ ਦੀ ਸੁੰਦਰਤਾ ਵੀ, ਅਤੇ ਇੱਕ ਔਸਤ ਬਾਗ਼ਬਾਨ ਲਈ ਇਹ ਚੰਗਾ ਵਿਹਾਰ ਜਾਪਦਾ ਹੈ। ਅਰਥ-ਪੂਰਨ ਸਮੂਹਾਂ 'ਚ, ਪੇੜ-ਪੌਦੇ ਲਾਉ ਅਤੇ ਭਰਵੇਂ ਝੁੰਡ, ਖੁੱਲ੍ਹੀ ਥਾਂ ਨਾਲ ਬਦਲ-ਬਦਲ ਕੇ ਲਾਉ। ਆਮ ਰੁਝਾਨ, ਬੇਤਰਤੀਬੀ ਤੇ ਅਟਕਲ ਨਾਲ ਪੌਦੇ ਲਾਉਣ ਦਾ ਹੈ, ਯਾਨੀ ਜਿੱਥੇ ਕਿਤੇ ਖ਼ਾਲੀ ਥਾਂ ਮਿਲੀ, ਕੋਈ ਵੀ ਰੁੱਖ ਲਾ ਦਿੱਤਾ, ਇਹ ਸੋਚ-ਵਿਚਾਰ ਕੀਤੇ ਬਿਨਾਂ ਹੀ ਕਿ ਕੀ ਉਸ ਦੀ ਉਚਾਈ, ਫੈਲਾਅ ਤੇ ਕਿਰਦਾਰ, ਉਹ ਪਰਭਾਵ ਪੈਦਾ ਕਰ ਸਕੇਗਾ, ਜੋ ਤੁਸੀਂ ਪੈਦਾ ਕਰਨ ਦਾ ਪਰਿਆਸ ਕਰ ਰਹੇ ਹੋ। ਦਰ ਹਕੀਕਤ ਇਸ ਬਾਰੇ ਬਹੁਤ ਪੱਕਾ ਵਿਚਾਰ, ਘੱਟ ਹੀ ਹੁੰਦਾ ਹੈ ਕਿ ਤੁਸੀਂ ਅਸਲ ਵਿੱਚ, ਕੀ ਪਰਭਾਵ ਪੈਦਾ ਕਰਨ ਦੀ ਕੋਸ਼ਿਸ਼ ਕਰ ਰਹੇ ਹੋ।

ਕਿਸੇ ਥੋੜ੍ਹੀ ਜਿਹੀ ਜਗ੍ਹਾ ਵਿੱਚ, ਮਿਆਰੀ ਰੂਪ-ਰੇਖਾ, ਜੋ ਪਛੱਮ ਦੇ ਜ਼ਿਆਦਾਤਰ ਬਾਗ਼ਾਂ ਵਿੱਚ ਬਿਨਾਂ ਸੋਚੇ-ਸਮਝੇ ਅਪਣਾਏ ਜਾਣ ਲਈ ਚੰਗੀ ਹੁੰਦੀ ਹੈ, ਉਹ ਹੈ ਬਾਗ਼ ਦੀਆਂ ਹੱਦਾਂ ਦੇ ਆਲੇ-ਦੁਆਲੇ ਰੁੱਖਾਂ ਦੀ ਸੰਘਣੀ, ਗ਼ੈਰ-ਰਸਮੀ ਝਿੜੀ ਲਾ ਦੇਣਾ, ਇਉਂ ਤਰਤੀਬ-ਦਿੱਤੀ ਕਿ ਸੱਭ ਤੋਂ ਉੱਚੇ ਰੁੱਖ, ਪਿੱਛੇ ਹੋਣ ਅਤੇ ਸੱਭ ਤੋਂ ਛੋਟੇ (ਯਾਨੀ ਕਿ ਝਾੜੀਆਂ) ਸੱਭ ਤੋਂ ਅੱਗੇ। ਇੱਕ ਛੋਟੇ ਬਾਗ਼ ਦੀ ਹਾਲਤ ਵਿੱਚ, ਬਿੱਲਕੁਲ ਗੱਭੇ, ਥਾਂ ਫੁੱਲਾਂ ਦੀਆਂ ਕਿਆਰੀਆਂ ਅਤੇ ਨੀਵੇਂ ਪੌਦਿਆਂ ਲਈ ਖ਼ਾਲੀ ਛੱਡ ਦਿੱਤੀ ਜਾਂਦੀ ਹੈ। ਕਿਸੇ ਅਜਿਹੇ ਬਾਗ਼ਬਾਨ ਲਈ ਜਿਸਨੂੰ ਆਪਣੇ ਫ਼ੈਸਲੇ ਜਾਂ ਤਸੱਵਰ ਤੇ ਬਹੁਤਾ ਭਰੋਸਾ ਨਾ ਹੋਵੇ, ਇਹ ਅਪਣਾਏ ਜਾਣ ਲਈ ਕੋਈ ਬੁਰਾ ਬੁਨਿਆਦੀ ਨਮੂਨਾ ਨਹੀਂ। ਅਲਬੱਤਾ, ਇਸ ਵਿੱਚ, ਥਾਂ ਦੇ ਅਨੁਸਾਰ ਉਚਿਤ ਤਬਦੀਲੀਆਂ ਤੇ ਤਰਮੀਮਾਂ ਕੀਤੀਆਂ ਜਾ ਸਕਦੀਆਂ ਹਨ। ਇੱਕ ਨਿੱਕੇ ਜਿਹੇ ਸ਼ਹਿਰੀ ਪਲਾਟ ਲਈ, ਤੁਹਾਨੂੰ ਕੁਦਰਤੀ ਹੀ ਰੁੱਖਾਂ ਦਾ ਮਾਪ-ਆਕਾਰ ਉਸੇ ਅਨੁਪਾਤ ਨਾਲ ਛੋਟਾ ਕਰਨਾ ਪਵੇਗਾ ਅਤੇ ਰੁੱਖਾਂ ਦੀ ਥਾਂ ਤੇ ਵੱਡੀਆਂ-ਵੱਡੀਆਂ ਝਾੜੀਆਂ ਦੀ ਵਰਤੋਂ ਕਰਨੀ ਪਵੇਗੀ।

ਇਸ ਕਿਸਮ ਦੀ ਰੂਪ-ਰੇਖਾ ਵਿੱਚ ਗੁਆਂਢੀਆਂ ਤੋਂ ਓਟ ਕਰਨ ਅਤੇ ਹਰਿਆਵਲ ਦਾ ਇੱਕ ਅਜਿਹਾ ਨਿੱਜੀ ਸੰਸਾਰ ਸਿਰਜਣ ਦਾ ਲਾਭ ਹੁੰਦਾ ਹੈ, ਜਿੱਥੇ ਤੁਸੀਂ ਸੂਰਜ ਦੀ ਤੇਜ਼ ਧੁੱਪ ਵਿੱਚ, ਰੁੱਖਾਂ ਦੀ ਛਾਂ ਵਿੱਚ ਪਨਾਹ ਲੈ ਸਕਦੇ ਹੋ, ਅਤੇ ਹੋਰ ਸਮਿਆਂ ਤੇ, ਆਕਾਸ਼, ਸਿਤਾਰਿਆਂ ਜਾਂ ਚੰਨ ਹੇਠਾਂ ਹੋ ਸਕਦੇ ਹੋ। ਸਾਰੀ ਭੂਮੀ ਤੇ ਰੁੱਖਾਂ ਦਾ ਖਿਲਾਰ, ਇੱਕ ਇੱਖਰੀ-ਬਿੱਖਰੀ ਤੇ ਅਸੰਗਠਿਤ ਰਚਨਾ ਕਰਨ ਤੋਂ ਇਲਾਵਾ, ਨਾ ਤਾਂ ਗੂੜ੍ਹੀ ਛਾਂ ਦਾ ਅਤੇ ਨਾ ਹੀ ਖੁੱਲ੍ਹੇ ਆਕਾਸ਼ ਦਾ ਲਾਭ ਸਿਰਜ ਸਕਦਾ ਹੈ। ਰੁੱਖਾਂ ਦੇ ਸਿੱਧੇ ਤਣਿਆਂ ਦੀਆਂ, ਖੜੀਆਂ ਰੇਖਾਵਾਂ, ਪੱਤਿਆਂ ਦੇ ਵਿਚੋਂ ਦੀ ਵੇਖਣ ਤੇ ਵੀ, ਉੱਪਰ ਵਲ ਨੂੰ ਸੰਕੇਤ ਕਰਦੀਆਂ ਲਕੀਰਾਂ

ਦਾ ਜ਼ੋਰਦਾਰ ਨਮੂਨਾ ਬਣਾਉਂਦੀਆਂ ਹਨ ਅਤੇ ਉਹਨਾਂ ਨੂੰ ਸੰਤੁਲਿਤ ਕਰਨ ਲਈ ਪਏ-ਦੱਅ ਦੀਆਂ ਉਚਿੱਤ ਰੇਖਾਵਾਂ ਦਾ ਲੱਭਣਾ, ਹਮੇਸ਼ਾ ਹੀ ਇੱਕ ਮੁਸ਼ਕਿਲ ਮਸਲਾ ਹੁੰਦਾ ਹੈ। ਸਵੀਡਨ ਦੇ ਇੱਕ ਕਬਰਸਤਾਨ ਵਿੱਚ, ਸਿੱਧੀਆਂ ਉੱਚੀਆਂ ਚੀਲ੍ਹਾਂ ਅਤੇ ਉਹਨਾਂ ਦੇ ਵਿਚਕਾਰ ਨੀਵੀਆਂ-ਝਿੱਕੀਆਂ ਕਬਰਾਂ ਦੀ ਇੱਕ ਟੁੰਬਣ-ਸ਼ੀਲ ਪਰਭਾਵਸ਼ਾਲੀ ਰਚਨਾ ਹੈ, ਜਿਸ ਵਿੱਚ ਸਿੱਧੇ ਲੰਮੇ-ਦੱਅ ਉੱਤੇ ਦਿੱਤੇ ਗਏ ਜ਼ੋਰ ਨੂੰ ਬਹੁਤ ਹੀ ਖ਼ੂਬਸੂਰਤੀ ਨਾਲ ਦਰਸਾਇਆ ਗਿਆ ਹੈ। ਇਸ ਕਬਰਸਤਾਨ ਦੀ ਕਾਮਯਾਬੀ ਨੇ, ਮੈਨੂੰ ਇਸ ਗੱਲ ਦਾ ਇਹਸਾਸ ਕਰਵਾਇਆ ਕਿ ਨੇੜੇ-ਨੇੜੇ ਲੱਗੇ-ਰੁੱਖਾਂ ਦੇ ਤਣਿਆਂ ਦੇ ਪਰਭਾਵ ਨੂੰ ਪ੍ਰਤਿਸੰਤੁਲਿਤ ਕਰਨ ਲਈ, ਨੀਵੇਂ ਚੌਰਸ ਰੂਪਾਂ ਦੀ ਢੂੰਡ-ਭਾਲ ਕਰਨੀ ਚਾਹੀਦੀ ਹੈ। ਉਹ ਚੀਜ਼ ਜਿਹੜੀ ਕਿ ਇੱਕ ਸਾਧਾਰਨ ਕਬਰ ਦੇ ਰੂਪ ਅਤੇ ਆਕਾਰ ਦੇ, ਮੋਟੇ ਤੌਰ ਤੇ, ਸੱਭ ਤੋਂ ਨੇੜੇ ਬੈਠਦੀ ਹੈ, ਉਹ ਹੈ ਇੱਕ ਸਮਤਲ-ਸਪਾਟ ਚੌਰਸ, ਅੱਠ ਇੰਚ ਉੱਚਾ ਬੈਂਚ। ਇਹ ਸੀਮੈਂਟ ਜਾਂ ਕੰਕਰੀਟ ਦੀ ਇੱਕ ਮੋਟੀ ਸਾਰੀ ਸਿੱਲ ਹੁੰਦੀ ਹੈ, ਚਾਰ, ਲੱਗ-ਭਗ ਅਦ੍ਰਿਸ਼ਟ ਲੱਤਾਂ ਤੇ ਟਿਕੀ ਹੋਈ, ਅਤੇ ਲੱਗ-ਭਗ ਓਨੀ ਹੀ ਅਟੁੱਟ-ਅਵਿਨਾਸ਼ੀ, ਜਿੰਨੀ ਕਿ ਸਰਬਜਨਿਕ ਵਰਤੋਂ ਲਈ ਰੱਖੀ ਕੋਈ ਵੀ ਕਲਾ-ਵਸਤ ਹੋ ਸਕਦੀ ਹੈ।

ਰੁੱਖਾਂ ਦੇ ਨਾਲ, ਸਖ਼ਤ ਖੜੀਆਂ ਰੇਖਾਵਾਂ 'ਚ, ਝਾੜੀਆਂ ਲਾਉਣਾ ਮੁਆਫ਼ ਨਾ ਕੀਤੀ ਜਾ ਸਕਣ ਵਾਲੀ ਗ਼ਲਤੀ ਹੈ। ਬੰਬਈ ਵਿੱਚ, ਕਰੋਟੋਨਾਂ ਨੂੰ ਰੁੱਖਾਂ ਵਿਚਕਾਰ ਲਾਏ ਜਾਣ ਦੀ ਵਿਲੱਖਣਤਾ ਪ੍ਰਾਪਤ ਹੈ, ਕਿਉਂਕਿ ਭਾਵੇਂ ਉਹ ਬਹੁਤ ਹੀ ਵਧੀਆ ਨਾ ਵੀ ਜਾਪਣ, ਇਹ ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਉਹ ਮਰਨਗੇ ਨਹੀਂ। ਹੁਣ ਜੇ ਤੁਸੀਂ ਉੱਚੇ-ਲੰਮੇ ਰੁੱਖਾਂ ਦੀ ਕਲਪਨਾ ਕਰ ਸਕੋ ਅਤੇ ਉਹਨਾਂ ਦੇ ਨਾਲ-ਲੱਗਦੇ ਖਲੋਤੇ ਹੋਣ, ਕਰੋਟੋਨਾਂ ਦੇ ਰੂਪ ਵਿੱਚ ਪੰਖ-ਝਾੜਨ ਤਾਂ ਫਿਰ ਤੁਹਾਨੂੰ ਇਸ ਗੱਲ ਦਾ ਅੰਦਾਜ਼ਾ ਹੋ ਜਾਵੇਗਾ ਕਿ ਉਹ ਕਿਸ ਤਰ੍ਹਾਂ ਇੱਕ-ਦੂਸਰੇ ਦੇ ਗੁਣਾਂ ਨੂੰ ਘਟਾਉਂਦੇ ਹਨ,-ਜਿਵੇਂ ਕਿ ਇੱਕ ਔਰਤ ਨੇ, ਇੱਕ ਵਾਰੀ ਆਪਣੇ ਬਾਰੇ ਅਤੇ ਆਪਣੀ ਸੱਸ ਬਾਰੇ ਆਖਿਆ ਸੀ ਕਿ 'ਅਸੀਂ ਇੱਕ ਦੂਸਰੀ ਵਿਚਲੀਆਂ ਸੱਭ ਤੋਂ ਬੁਰੀਆਂ ਗੱਲਾਂ ਨੂੰ ਉਘਾੜਦੀਆਂ ਜਾਪਦੀਆਂ ਹਾਂ। ਏਥੇ ਵੀ, ਇੱਕ ਰੁੱਖ ਅਤੇ ਉਸ ਦੇ ਨਾਲ ਇੱਕ ਪਤਲੀ ਨਿੱਕੀ-ਝਾੜੀ, ਇੱਕ ਦੂਸਰੇ ਵਿਚਲਾ 'ਬਦਤਰੀਨ' ਬਾਹਰ ਲਿਆਉਂਦੇ ਜਾਪਦੇ ਹਨ। ਰੁਖਾਂ ਦੇ ਵਿਚਕਾਰ ਚੰਗੀਆਂ ਲੱਗਣ ਵਾਲੀਆਂ ਝਾੜੀਆਂ ਕੇਵਲ ਉਹੀ ਹੁੰਦੀਆਂ ਹਨ, ਜਿਹਨਾਂ ਦਾ ਖਿਲ਼ਾਰ ਖੁੱਲ੍ਹਾ- ਚੌੜ੍ਹਾ ਤੇ ਲੰਮੇ-ਦੱਆ ਹੁੰਦਾ ਹੈ, ਜਾਂ ਜਿਹਨਾਂ ਦੀ ਸ਼ਕਲ ਨੀਵੀਂ ਗੋਲ ਹੁੰਦੀ ਹੈ। ਪਹਾੜਾਂ ਵਿੱਚ ਮਰੂਆ ਅਤੇ ਅਜ਼ੈਲੀਆ, ਇਸੇ ਕਾਰਨ ਬਹੁਤ ਵਧੀਆ ਰਹਿੰਦੇ ਹਨ। ਉਹ ਉੱਚੇ-ਲੰਮੇ ਰੁੱਖਾਂ ਲਈ, ਬਹੁਤ ਵਧੀਆ ਪ੍ਰਤਿ-ਸੰਤੁਲਨ ਦਾ ਕੰਮ ਕਰਦੇ ਹਨ ਅਤੇ ਰੁੱਖ ਦੇ ਤਣੇ ਅਤੇ ਜ਼ਮੀਨ ਦੇ ਵਿਚਾਲੇ ਦੀ ਖ਼ਾਲੀ ਥਾਂ ਨੂੰ ਭਰਨ ਦੀ ਸਮੱਸਿਆ ਦਾ ਸੰਪੂਰਨ ਸਮਾਧਾਨ ਹੁੰਦੇ ਹਨ। ਸਟੂਅਰਹੈੱਡ ਵਿਖੇ ਇੱਕ ਪਰਸਿੱਧ ਤੇ ਅੰਗਰੇਜ਼ੀ ਬਾਗ਼, ਆਪਣੇ ਪਰਭਾਵ ਲਈ, ਮਰੂਏ ਦੀਆਂ ਬਰਫ਼ਾਨੀ ਝੌਂਪੜੀ-ਨੁਮਾ ਝਾੜੀਆਂ ਤੇ ਨਿਰਭਰ ਕਰਦਾ ਹੈ, ਜੋ ਕਿ ਖ਼ੁਦ ਉਸ ਸਥਾਨ ਦੇ ਗੋਲ-ਗੋਲ ਮੋੜਾਂ ਨੂੰ ਦੁਹਰਾਉਂਦੀਆਂ ਹਨ।

ਭਾਰਤ ਦੇ ਮੈਦਾਨਾਂ ਦੀਆਂ ਕੁੱਝ ਝਾੜੀਆਂ ਕੁਦਰਤੀ ਹੀ ਇਹ ਸ਼ਕਲ ਅਖ਼ਤਿਆਰ ਕਰ ਲੈਂਦੀਆਂ ਹਨ, ਪਰ ਬਹੁਤ ਸਾਰੀਆਂ ਝਾੜੀਆਂ ਨੂੰ, ਥੋੜ੍ਹੀ ਜਿਹੀ ਕਾਂਟ-ਛਾਂਟ ਅਤੇ

ਕੁੱਝ ਹੋਰ ਹਲਕੇ-ਹਲਕੇ ਦਬਾਵਾਂ ਨਾਲ, ਅਜਿਹੀ ਸ਼ਕਲ ਪਰਵਾਨ ਕਰਨ ਲਈ ਪ੍ਰੇਰਿਆ ਜਾ ਸਕਦਾ ਹੈ, ਜਿਵੇਂ ਕਿ ਥੰਬਰਰਗੀਆ ਅਰੈਕਟਾ, ਸਦਾ ਬਹਾਰ ਸਕੋਲਡੀਆ ਅਤੇ ਸਾਧਾਰਨ ਚੰਬੇਲੀ ਆਦਿ।

ਕਿਸੇ ਵੀ ਭੂ-ਦ੍ਰਿਸ਼ ਵਿੱਚ, ਲੰਮੇ ਦਾੱਅ ਦੀ ਰੇਖਾ, ਖੜੇ ਦਾੱਅ ਦੀ ਰੇਖਾ ਨਾਲੋਂ ਹਮੇਸ਼ਾ ਹੀ ਮਜ਼ਬੂਤ ਹੁੰਦੀ ਹੈ। ਅੰਤਿਮ ਰੇਖਾ ਹੈ, ਦੋਮੇਲ ਦੂਰੀ ਤੋਂ ਦੇਖਿਆਂ ਜਾਂ ਫਿਰ ਉੱਚੇ ਪਹਾੜਾਂ ਦੇ ਸਿਲਸਿਲੇ ਦੀ ਸ਼ਕਲ ਵੀ ਲੰਮੀ, ਪਏ ਦਾੱਅ ਦੀ ਹੁੰਦੀ ਹੈ। ਤਾਂ ਤੇ ਫਿਰ ਉੱਚੇ-ਲੰਮੇ ਰੁੱਖਾਂ ਦੀ ਖ਼ੂਬਸੂਰਤੀ ਵਿਚ ਵਾੱਧਾ ਕਰਨ ਵਾਸਤੇ, ਲੰਮੇ-ਦਾੱਅ ਦੇ ਨੀਵੇਂ ਤਲ ਅਤਿਅੰਤ ਅਹਿਮ ਹਨ ਅਤੇ ਜਿਵੇਂ-ਕਿਵੇਂ ਚਿੱਤਰ ਵਿੱਚ ਜ਼ਰੂਰ ਸ਼ਾਮਿਲ ਕੀਤੇ ਜਾਣੇ ਚਾਹੀਦੇ ਹਨ। ਨੀਵੀਂ ਚੌੜੀ ਫੁੱਲ-ਕਿਆਰੀ, ਲੰਮੇ-ਦਾੱਅ ਦੀਆਂ ਰੇਖਾਵਾਂ ਵਾਲੀ ਵਾੜ, ਨੀਵੀਆਂ ਚੌੜੀਆਂ ਸ਼ਕਲਾਂ ਬਣਾਉਣ ਲਈ, ਜ਼ਮੀਨ ਵਿਚ ਜੜੇ ਵੱਡੇ ਵੱਡੇ ਪੱਥਰ, ਹੋਰ ਤਾ ਹੋਰ ਦੋ ਤਰ੍ਹਾਂ ਦੇ ਭੂਮੀ ਆਵਰਨਾਂ ਵਿੱਚਕਾਰ ਇੱਕ ਇੱਕ ਸਾਫ਼-ਸਪੱਸ਼ਟ ਸੀਮਾ-ਰੇਖਾ ਸਭ, ਬਾਗ਼ ਨੂੰ ਇੱਕ ਸਾਫ਼ ਤੇ ਪੁਰ-ਸਕੂਨ ਰੇਖਾ ਪਰਦਾਨ ਕਰਦੇ ਹਨ।

ਉੱਚੇ-ਲੰਮੇ ਰੁੱਖਾਂ ਤੇ ਨੀਵੀਆਂ-ਝਿੱਕੀਆਂ ਰੇਖਾਵਾਂ ਵਾਲਾ ਬਾਗ਼ ਇੱਕ ਸ਼ਾਂਤੀਪੂਰਨ ਬਾਗ਼ ਹੁੰਦਾ ਹੈ, ਜਦਕਿ ਆਦਮੀ ਜਿੰਨੀਆਂ ਉੱਚੀਆਂ ਝਾੜੀਆਂ ਦੇ ਘੜਮੱਸ ਵਾਲਾ ਬਾਗ਼, ਇੱਕ ਸ਼ਾਂਤੀ-ਹੀਣ ਬਾਗ਼ ਹੁੰਦਾ ਹੈ। ਇਹੀ ਵਜ੍ਹਾ ਹੈ ਕਿ ਬਹੁਤ ਸਾਰੇ ਗਮਲਿਆਂ ਵਾਲਾ ਬਾਗ਼, ਅਮੂਮਨ ਗ਼ੈਰ-ਤਸੱਲੀਬਖ਼ਸ਼ ਹੁੰਦਾ ਹੈ। ਜ਼ਮੀਨ ਵਿੱਚ ਲਾਈਆਂ ਝਾੜੀਆਂ ਨੂੰ ਤਾਂ ਨੇੜੇ-ਨੇੜੇ ਕਰ ਕੇ ਇੱਕ ਸਮੂਹ ਸਿਰਜਿਆ ਜਾ ਸਕਦਾ ਹੈ, ਪਰ ਗਮਲੇ ਵਿੱਚ ਲੱਗੇ ਇੱਕ ਪੌਦੇ ਦੀ ਹੋਣੀ ਤਾਂ ਆਪਣੇ ਗਮਲੇ ਵਿੱਚ, ਇੱਕ ਅਸਲੋਂ ਹੀ ਇਕਲੇ-ਕਾਰੇ ਵੱਖਰੇ-ਵਿਤਰੇਕੇ ਰਹਿਣ ਦੀ ਹੀ ਹੁੰਦੀ ਹੈ, ਅਤੇ ਉਹ ਖ਼ੁਦ ਗਮਲੇ ਦੀ ਉਚਾਈ ਤੋਂ, ਅਣਚਾਹੀ ਉਚਾਈ ਵੀ ਗ੍ਰਹਿਣ ਕਰ ਲੈਂਦਾ ਹੈ। ਅਤੇ ਚਾਹੇ ਉਹ ਪੌਦਾ ਲੰਮੇ-ਦਾਅ, ਕਿੰਨਾ ਵੀ ਕਾਮਯਾਬ ਕਿਉਂ ਨਾ ਹੋਵੇ, ਭੂ-ਦ੍ਰਿਸ਼ ਦੇ ਇੱਕ ਅੰਗ ਵਜੋਂ, ਉਹ ਆਮ ਤੌਰ ਤੇ ਇੱਕ ਪਰੇਸ਼ਾਨੀ, ਇੱਕ ਜੰਜਾਲ ਹੀ ਹੁੰਦਾ ਹੈ।

ਖ਼ੁਸ਼ਕਿਸਮਤੀ ਨੂੰ, ਬਾਗ਼ ਦੇ ਮਾਮੂਲੀ ਜਿਹੇ ਗਮਲਿਆਂ ਦੀ ਕੀਮਤ ਏਨੀ ਜ਼ਿਆਦਾ ਹੋ ਗਈ ਹੈ ਕਿ ਲੋਕ ਬਹੁਤੇ ਗਮਲੇ ਲੈਣ ਤੋਂ ਸੰਕੋਚ ਕਰਨ ਲੱਗ ਪਏ ਹਨ। ਇਹ ਚੰਗਾ ਹੀ ਹੈ। ਪਰ ਇਹ ਸੱਚ ਹੈ ਕਿ ਕੁੱਝ ਹਾਲਤਾਂ ਵਿੱਚ ਪੌਦੇ ਗਮਲਿਆਂ ਵਿੱਚ ਕਿਤੇ ਬਿਹਤਰ ਹੁੰਦੇ ਹਨ, ਨਿਯੰਤਰਿਤ ਹਾਲਤਾਂ ਹੇਠ, ਜਿਵੇਂ ਕਿ ਹੋਇਆ ਕਰਦਾ ਹੈ। ਤਾਂ ਤੇ ਜਿੱਥੇ ਕਿਤੇ ਗਮਲਿਆਂ ਤੋਂ ਬਗ਼ੈਰ ਗੁਜ਼ਾਰਾ ਨਾ ਹੋ ਸਕੇ, ਉਥੇ ਸਥਿਤੀ ਤੇ ਕਾਬੂ ਪਾਉਣ ਲਈ, ਜਾਂ ਤਾਂ ਉਹਨਾਂ ਨੂੰ ਨੇੜੇ-ਨੇੜੇ, ਇੱਕ ਥਾਂ ਇਕੱਠੇ ਹੀ ਰੱਖਣਾ ਚਾਹੀਦਾ ਹੈ, ਬਹੁਤ ਸਾਰੇ ਗਮਲਿਆਂ ਵਿੱਚ ਇੱਕੋ ਹੀ ਕਿਸਮ ਦੇ ਪੌਦੇ ਲਾ ਕੇ ਜਾਂ ਫਿਰ ਨਿੱਕੇ-ਨਿੱਕੇ ਪੇਤਲੇ ਟੋਏ ਪੁੱਟ ਲੈਣੇ ਚਾਹੀਦੇ ਹਨ, ਜਿਹਨਾਂ ਵਿੱਚ ਬਹੁਤ ਸਾਰੇ ਗਮਲੇ ਇੱਕਠੇ ਹੀ ਰੱਖੇ ਜਾ ਸਕਣ ਤਾਂ ਕਿ ਪੌਦਿਆਂ ਦੀ ਭੈੜੀ ਲੱਗਣ ਵਾਲੀ ਉਚਾਈ ਅਤੇ ਅਸੁਖਾਵੇਂ ਲੱਗਣ ਵਾਲੇ ਗਮਲੇ-ਦੋਵੇਂ ਹੀ ਨਜ਼ਰ ਤੋਂ ਲੁਕੇ ਰਹਿਣ। ਗਮਲਿਆਂ ਦੀ ਇਸ ਤਰ੍ਹਾਂ ਦੀ ਤਰਤੀਬ ਦੇ ਕਈ ਫ਼ਾਇਦੇ ਹਨ, ਕਿਉਂਕਿ ਪੇਤਲੇ, ਘੱਟ ਡੂੰਘੇ ਟੋਏ ਨੂੰ ਸਾਰਾ ਸਾਲ ਹੀ, ਦਿਲਕਸ਼ ਖਿੜੇ ਫੁੱਲਾਂ ਵਾਲੇ ਪੌਦਿਆਂ ਨਾਲ ਭਰੀ ਰੱਖਣਾ ਮੁਮਕਿਨ ਹੈ।



1 ਚਟਾਨਾਂ-ਅਟੀ ਪਹਾੜੀ ਦਾ ਕਿਰਦਾਰ ਪੇੜ-ਪੌਦ ਲਾਉਣ ਨਾਲ ਹੋਰ ਨਿੱਖਰਦਾ ਹੈ।





2. (ਉੱਪਰ) ਸਾਹਿਲੀ ਬਾਗ਼ ਨੂੰ ਸੁੰਦਰਾਉਣ ਦਾ ਸ਼ਾਨਦਾਰ ਤਰੀਕਾ। ਸਮੁੰਦਰ ਦੇ ਚੜ੍ਹਾਅ ਸਮੇਂ ਲਹਿਰਾਂ ਖੱਬੇ ਪਾਸੇ ਦੇ ਰੁੱਖਾਂ ਤੱਕ ਆ ਜਾਂਦੀਆਂ ਹਨ।

3 (ਥੱਲੇ) ਚੰਗੇ ਭੂ-ਦ੍ਰਿਸ਼ਣ ਦਾ ਨਮੂਨਾ। ਸਾਵਧਾਨੀ ਨਾਲ ਸਿਰਜਿਆ ਭੂ-ਰੂਪ ਅਤੇ ਪੇੜ-ਪੌਦੇ, ਕੁਦਰਤੀ ਸਾਹਿਲ-ਰੇਖਾ ਦਾ ਹਿੱਸਾ ਹੀ ਲੱਗਦੇ ਹਨ।









4 (ਉੱਪਰ) ਕੱਬਨ ਪਾਰਕ (ਬੰਗਲੌਰ) ਇਕੱਠੇ ਲਾਏ ਵੱਡੇ-ਵੱਡੇ ਰੁੱਖ-ਵਿਚ ਵਿਚ ਖੁੱਲ੍ਹੀਆਂ ਵਿਸ਼ਾਲ ਥਾਵਾਂ ਵਿੱਥ ਦਾ ਆਭਾਸ ਦੇਂਦੇ ਹਨ (ਵੇਖੋ 2ਅ ਵੀ)

5 (ਥੱਲੇ) ਕੱਬਨ ਪਾਰਕ ਦਾ ਇੱਕ ਹੋਰ ਦ੍ਰਿਸ਼



6. ਰੁੱਖਾਂ ਦਾ ਆਕਾਰ ਵਡੱਪਨ ਤੇ ਵਿੱਥ ਦੀ ਪ੍ਰਤੀਤੀ ਪਰਦਾਨ ਕਰਦਾ ਹੈ
(ਵੇਖੋ 2ਹ ਵੀ)



7. ਚੌੜੀ ਹੁੰਦਵੀਂ ਗੋਲਾਈ ਖੁੱਲ੍ਹੇਪਨ ਦੇ ਇਹਸਾਸ ਵਿੱਚ ਵਾਧਾ ਕਰਦੀ ਹੈ। ਖੁਲਾਂਦਰਾ ਹੋਰ ਵੀ ਵਧੇਰੇ ਹੁੰਦਾ ਜੇ ਚਬੂਤਰੇ ਦੇ ਸਿਰੇ ਤੇ ਲਾਏ ਪੇੜ-ਪੌਦਿਆਂ ਨੂੰ ਨੀਵਾਂ ਰੱਖਿਆ ਜਾਂਦਾ।





8. (ਉੱਪਰ) ਏਥੇ ਚੱਟਾਨਾਂ ਦਾ ਤਨਾਸਬ ਖੁੱਲ੍ਹੇਪਨ ਦਾ ਇਹਸਾਸ ਦੇਂਦਾ ਹੈ।

9. ਇਹ ਬਾਗ਼ ਆਪਣੇ ਅਸਲ ਆਕਾਰ ਨਾਲੋਂ ਵਡੇਰਾ ਜਾਪਦਾ ਹੈ, ਕਿਉਂਕਿ ਪੇੜ-ਪੌਦੇ ਪਾੱਸਿਆ ਤੇ ਹੀ ਲੱਗੇ ਹੋਏ ਹਨ।





10. (ਉੱਪਰ) ਕਿਸੇ ਫੁੱਲ ਦੀ ਬਣਤ ਵਿੱਚ ਵਾਧਾ ਕਰਨ ਲਈ ਪ੍ਰਕਿਰਤਕ ਪੱਥਰ ਚੰਗਾ ਕੰਮ ਦੇਂਦਾ ਹੈ।

11. (ਥੱਲੇ) ਸਮਤਲ-ਕੋਮਲ ਘਾਹ ਕਿਸੇ ਵੀ ਪੌਦੇ ਦੇ ਪ੍ਰਭਾਵ ਵਿੱਚ ਵਾਧਾ ਕਰ ਦੇਵੇਗਾ।





12 ਅਤੇ 13. ਰਜਤ-ਰਙਿਲਾ, ਵਰਖਾ ਦੇ ਪਾਣੀ ਵਾਸਤੇ ਨਾਲੀਆਂ, ਵੱਟਾਂ ਤੇ ਬੰਨ੍ਹ ਬਣਾਉਣ ਲਈ ਅਤੇ ਵਰਤੀਆਂ ਜਾਣ ਵਾਲੀਆਂ ਇਹਤਿਆਤ ਨਾਲ ਬਣਾਈਆਂ ਬਣਤਾਂ ਨੂੰ ਦਰਸਾਉਣ ਵਾਲੇ ਦੋ ਚਿਤਰ





14. (ਉੱਪਰ) ਤਣੇ ਦੇ ਆਲੇ ਦੁਆਲੇ ਕੋਈ ਝਾੜ [illegible] ਨਾ ਹੋਣਾ ਸਭ ਤੋਂ ਵਧੀਆ ਰਹਿੰਦਾ ਹੈ। ਇਹ ਅਕਸਰ ਤਸਵੀਰ ਦਰਸਾਉਂਦੀ ਹੈ, ਉੱਚੇ-ਨੀਵੇਂ ਘਾਹ ਦੇ ਫੁਹਾਰਦਾਰ ਭੂ-ਆਵਰਨ ਤੋਂ ਉੱਪਰ ਉੱਠਦੇ, ਸਥਾਨਿਕ ਕਿਸਮਾਂ ਦੇ ਰੁੱਖਾਂ ਦੇ ਤਣੇ (ਇਸੇ ਤਰ੍ਹਾਂ ਦਾ ਮਨੋਹਰ ਪ੍ਰਭਾਵ ਚਿੱਤਰ 42 ਵਿੱਚ ਵੀ ਵੇਖਿਆ ਜਾ ਸਕਦਾ ਹੈ)।

15. (ਥੱਲੇ) ਇਹ ਆਮ ਤੌਰ ਤੇ [illegible] ਸਾਫ਼-ਸੁਥਰੇ ਲਾਅਨ ਵਿੱਚ ਸਥਿਤ ਹਨ।





16. (ਉੱਪਰ) ਏਥੇ ਰੁੱਖ ਦੇ ਆਲੇ ਦੁਆਲੇ ਪੌਦੇ ਲਾਉਣ ਦਾ ਇੱਕ ਹੋਰ ਦਿਲਕਸ਼ ਤਰੀਕਾ ਦਰਸਾਇਆ ਗਿਆ ਹੈ। ਅੰਬ ਦੇ ਇੱਕ ਵੱਡੇ ਸਾਰੇ ਬੁੱਢ-ਪੁਰਾਣੇ ਰੁੱਖ ਦੇ ਮੁੱਢ, ਕਾਫ਼ੀ ਵਿਸ਼ਾਲ ਰਕਬੇ 'ਚ ਸਪਾਈਡਰ ਲਿਲੀ ਲਾਈ ਗਈ ਹੈ ਜਿਸ ਦੇ ਗੂੜ੍ਹੇ ਲਿਸ਼ਕਦਾਰ ਪੱਤੇ ਖੁਰਦਰੀ ਛਿੱਲ ਦੀ ਦਿੱਖ ਨੂੰ ਠੀਕ ਕਰ ਦਿੰਦੇ ਹਨ। ਪੌਦਿਆਂ ਦਾ ਘੇਰਾ ਰੁੱਖ ਦੇ ਖਿਲਾਰ ਜਿੰਨਾ ਹੀ ਰੱਖਿਆ ਜਾਂਦਾ ਹੈ।

17. (ਹੇਠਾਂ) ਆਮ ਗ਼ਲਤੀ ਇਹ ਕੀਤੀ ਜਾਂਦੀ ਹੈ ਕਿ ਰੁੱਖ ਦੇ ਮੁੱਢ, ਇਕ ਖਰਵਾ ਤੇ ਛੋਟਾ ਜਿਹਾ ਢੇਰ ਬਣਾ ਕੇ ਉਸ ਤੇ ਨੋਕਦਾਰ ਅਵਿ-ਨਾਸ਼ੀ ਪੌਦੇ ਲਾ ਦਿੱਤੇ ਜਾਂਦੇ ਹਨ।



18. ਅਸ਼ੋਕ ਦਾ ਰੁੱਖ, ਜੋ ਇਕੱਲਾ ਲਾਇਆਂ ਬਹੁਤ ਗੈਰ-ਦਿਲਕਸ਼ ਲੱਗਦਾ ਹੈ, ਕਤਾਰ ਵਿੱਚ ਕੋਲ-ਕੋਲ ਲਾਇਆਂ, ਇੱਕ ਵਧੀਆ ਦੀਵਾਰ ਬਣ ਜਾਂਦਾ ਹੈ।





19. ਚਿਤਰ 4ਸ ਵਿਚ ਦਰਸਾਈ ਗਈ ਗ਼ਲਤੀ ਦਾ ਵਧੇਰੇ ਵਿਗੜਿਆ ਹੋਇਆ ਰੂਪ। ਢੇਰ ਅਜੇ ਵੀ ਬਹੁਤ ਵੱਡਾ ਜਾਂ ਬਹੁਤ ਛੋਟਾ ਹੈ।

20. (ਹੇਠਾਂ) ਬਹੁਤ ਸਾਰੇ ਰੂਪਾਂ ਤੇ ਬਣਤਾਂ ਦੇ ਸੁੰਦਰ ਸੁਮੇਲ ਸਦਕਾ ਨਾਲ-ਲੱਗਦੀ ਇਮਾਰਤ ਲੁਕ ਜਾਂਦੀ ਹੈ।



21 ਛਾਂ-ਪਸੰਦ ਉੱਪਰ ਚੜ੍ਹਨ ਵਾਲੇ ਪੌਦੇ ਤੇ ਝਾੜੀਆਂ ਆਪੋ ਵਿਚ ਇਲਦ-ਪਿਲਦ ਕੇ ਭੈੜੀ ਰਾਜਗਾਹੀ ਦੇ ਵਟੇ ਕੰਢਿਆਂ-ਢੁਮਲਿਆਂ ਨੂੰ ਪੂਰੀ ਤਰ੍ਹਾਂ ਲੁਕਾ ਲੈਂਦੇ ਹਨ।



22. ਇਹ ਬਾਗ਼-ਬਗ਼ੀਚੇ ਆਪਣੇ ਪਰਭਾਵ ਲਈ ਮਾਪ, ਤਨਾਸਬ ਸੁਮੇਲ ਅਤੇ ਕਲਾ-ਕੁਸ਼ਲਤਾ ਤੇ ਨਿਰਭਰ ਕਰਦੇ ਹਨ। ਮੌਜੂਦਾ ਤਬਦੀਲੀਆਂ ਦਾ ਬਹੁਤਾ ਮਹੱਤਵ ਨਹੀਂ ਹੁੰਦਾ।

23 ਪੱਕੇ ਰਕਬੇ ਵਿੱਚ ਗੁਲਾਬ ਲਾਉਣ ਲਈ



24. ਬਾਗ਼ ਦਾ ਪ੍ਰਮਾਣੀਕ ਬੈਚ





29. (ਉੱਪਰ) ਬੀਜਾਪੁਰ ਦੀਆਂ ਪੁਰਾਣੀਆਂ ਇਮਾਰਤਾਂ ਅਤੇ ਖੰਡਰ, ਸਿੱਧੀਆਂ ਨੀਵੀਆਂ ਵਾੜਾਂ ਅਤੇ ਸਾਧਾਰਨ ਕਤਰਨ-ਕਲਾ ਸਦਕਾ ਆਪੋ ਵਿੱਚ ਖ਼ੂਬਸੂਰਤ ਢੰਗਾਂ ਨਾਲ ਸੰਬੰਧਿਤ

30. (ਹੇਠਾਂ) ਨਵਾਂ ਸਰਬਜਨਿਕ ਬਾਗ਼।



31. ਇਕ ਪੁਰਾਣਾ ਸਰਬਜਨਿਕ ਬਾਗ਼





32. (ਉੱਪਰ) 1976 ਵਿਚ ਖ਼ਾਲੀ ਪਈ ਜ਼ਮੀਨ ਦਾ ਇੱਕ ਟੁਕੜਾ

33 (ਹੇਠਾਂ) ਜ਼ਮੀਨ ਦਾ ਉਹੀ ਟੁਕੜਾ, ਛੇ ਸਾਲ ਬਾਅਦ





34. (ਉੱਪਰ) ਜ਼ਮੀਨ ਦਾ ਉਹੀ ਟੁਕੜਾ, 1984 ਵਿਚ

35 (ਹੇਠਾਂ) ਨੀਵੇਂ ਤੇ ਅਸਾਵੇਂ ਢੰਗ ਨਾਲ ਲਾਏ ਪੇੜ-ਪੌਦੇ ਉਸ ਰਸਤੇ ਨੂੰ ਲੀਕਦੇ ਹਨ, ਜੋ ਘਰ ਤੋਂ ਬਾਹਰ ਵੱਲ ਨੂੰ ਜਾਂਦਾ ਹੈ ਅਤੇ ਸੱਜੇ ਪਾਸੇ ਬਗ਼ੀਚੇ ਵਲ ਨੂੰ ਮੁੜ ਜਾਂਦਾ ਹੈ।



36. (ਉੱਪਰ) ਲੈਨਟਾਨਾ ਬਾਗ ਵਿਚ ਬਹੁਤ ਉਪਯੋਗੀ ਹੁੰਦਾ ਹੈ। ਉਸ ਦੀ ਬਹੁਤੀ ਦੇਖ-ਭਾਲ ਕਰਨ ਦੀ ਲੋੜ ਨਹੀਂ ਹੁੰਦੀ ਅਤੇ ਬਦਲੇ ਵਿਚ ਉਹ ਬਹੁਤ ਕੁੱਝ ਦਿੰਦਾ ਹੈ।



37. (ਹੇਠਾਂ) ਇਸ ਤਸਵੀਰ ਵਿਚ ਇੱਕ ਧੁੱਪ- ਘੜੀ ਹੈ ਅਤੇ ਚਿੱਟੇ ਫੁੱਲਾਂ ਦੀਆਂ ਚਾਰ ਕਿਸਮਾਂ। ਐਨ ਅਗਵਾੜ ਵਿਚ ਸਫ਼ੇਦ ਲੈਨਟਾਨਾ ਹੈ, ਗਭਲੀ ਵਿੱਥ ਵਿਚ ਬੋਗਨਵਿਲੀਆ, ਉਸਦੇ ਥੱਲੇ ਚਿੱਟੇ ਵਰਬੇਨਾ ਦੀ ਇੱਕ ਗੋਲਾਈਦਾਰ ਕਿਆਰੀ ਸੱਜੇ ਹੱਥ ਦੀ ਟਾਭਲੀ ਵਿੱਥ ਵਿਚ ਸਪਾਈਡਰ ਲਿਲੀ ਦੇ ਪੌਦੇ। ਨੇੜੇ ਹੀ, ਭਰ ਖੇੜੇ ਵਿਚ ਸਫ਼ੇਦ ਫੁੱਲਾਂ ਵਾਲੇ ਪਲੂਮੇਰੀਆ ਦਾ ਇਕ ਸਮੂਹ ਹੈ, ਜ ਤਸਵੀਰ ਵਿਚ ਦਿਖਾਈ ਨਹੀਂ ਦੇ ਰਿਹਾ। ਇਹਤਿਆਤ ਨਾਲ ਬਣਾਈ ਰੰਗ-ਵਿਉਂਤ ਹਮੇਸ਼ਾ ਹੀ ਲਾਭਦਾਇਕ ਰਹਿੰਦੀ ਹੈ।





38 (ਉੱਪਰ) ਰਲੀ-ਮਿਲੀ ਕਿਸਮ ਦੇ ਰੁੱਖ ਕੋਲ-ਕੋਲ ਇਕੱਠੇ ਹੀ ਲਾ ਕੇ, ਇਹ ਸੁਝਾਉਣ ਦਾ ਇੱਕ ਯਤਨ ਕਿ ਲਾਏ ਗਏ ਬਾਗ ਦੇ ਪਰ੍ਹੇ ਇੱਕ ਸੰਘਣਾ ਜੰਗਲ ਹੈ। ਵਾਸਤਵ ਵਿਚ ਰੁੱਖਾਂ ਦੇ ਬਿਲਕੁਲ ਪਿੱਛੇ ਇੱਕ ਬਸ-ਸੜਕ ਹੈ।

39. (ਹੇਠਾਂ) ਪੇੜ-ਪੌਦਿਆਂ ਦੇ ਪਰ੍ਹੇ ਵਸੀਹ-ਵਿਸ਼ਾਲ ਏਕੜਾਂ ਦੇ ਏਕੜ ਜ਼ਮੀਨ ਦਾ ਝਲਕਾਰਾ ਪੇਸ਼ ਕਰਨ ਦੀ ਇਕ ਹੋਰ ਕੋਸ਼ਿਸ਼



40. ਪੌਦ ਸਮੱਗਰੀ ਦੀ ਸਾਵਧਾਨੀਪੂਰਨ ਸਜਿਤੀ ਸਦਕਾ, ਔਧਾ ਕੁ ਏਕੜ ਥਾਂ ਵੀ ਅਸਲ ਨਾਲੋਂ ਕਿਤੇ ਵਡੇਰੀ ਜਾਪ ਸਕਦੀ ਹੈ।





*ਚਿੱਤਰ 7. ਰੁੱਖ ਦੇ ਤਣੇ ਦੇ ਕੋਲ ਖੜੀਆਂ ਰੇਖਾਵਾਂ, ਭਾਵੇਂ ਉਹ ਸਜੀਵ ਜਾਂ ਨਿਰਜੀਵ ਸਾਮਗੱਰੀ ਦੀਆਂ ਹੋਣ, ਰੁੱਖ ਦੀ ਖ਼ੂਬਸੂਰਤੀ ਤੋਂ ਨਜ਼ਰ ਨੂੰ ਉਟਕਾਉਂਦੀਆਂ ਹਨ, ਰੁੱਖ ਦੇ ਨਾਲ ਲੰਮੇ-ਦਾਅ ਦੀਆਂ ਰੇਖਾਵਾਂ ਬਣਾਉਣੀਆਂ ਬਿਹਤਰ ਰਹਿੰਦੀਆਂ ਹਨ।*

ਬਾਗ਼ ਲਈ ਕਿਸੇ ਖ਼ਾਸ ਰੁੱਖ ਦੀ ਚੋਣ ਕਰਨ ਦਾ ਸੱਭ ਤੋਂ ਸਪੱਸ਼ਟ ਕਾਰਨ ਹੈ, ਉਸ ਦੇ ਫਲ ਜਾਂ ਫੁੱਲ। ਅੰਬ, ਲੀਚੀ, ਸੇਬ, ਆਲੂਚੇ ਅਤੇ ਨਾਸ਼ਪਾਤੀਆਂ ਵਰਗੇ 'ਗੰਭੀਰ' ਫਲਾਂ ਤੋਂ ਇਲਾਵਾ (ਜਿੱਥੇ ਕਿ ਉਹਨਾਂ ਦੇ ਚੰਗੇ ਹੋਣ ਦੀ ਆਸ ਹੋਵੇ) ਕਈ ਅਜਿਹੇ ਫਲ,

ਬੇਰ ਤੇ ਲਿੱਲਾਂ ਆਦਿ ਹਨ, ਜਿਹਨਾਂ ਦਾ ਲਾਉਣਾ, ਬੱਚਿਆਂ ਲਈ ਇੱਕ ਸ਼ੁਗ਼ਲ ਜਿਹਾ ਹੋ ਜਾਂਦਾ ਹੈ। ਰੁੱਖ ਤੋਂ ਸਿੱਧੇ ਤੋੜ ਕੇ, ਫਲ ਖਾਣ ਦਾ ਆਪਣਾ ਖ਼ਾਸ ਹੀ ਆਨੰਦ ਹੁੰਦਾ ਹੈ, ਭਾਵੇਂ ਕਿ ਫਲ ਏਨਾ ਖੱਟਾ ਹੀ ਕਿਉਂ ਨਾ ਹੋਵੇ ਕਿ ਉਹ ਅਮਲੀ ਤੌਰ ਤੇ ਖਾਣ ਲਈ ਅਯੋਗ ਹੀ ਹੋਵੇ। ਸ਼ਹਿਤੂਤ, ਸਟਰਾਬਰੀ, ਕਮਰੱਖ, ਬਿਲਾਂਬੀ, ਕਰਵੰਕਸ਼ ਤੇ ਬੇਰ ਸੱਭ ਛੋਟੇ ਤੇ ਛੇਤੀ ਵਧਣ ਵਾਲੇ ਹੁੰਦੇ ਹਨ। ਉਹਨਾਂ ਵਿਚੋਂ ਕੋਈ ਵੀ ਖ਼ਾਸ ਖ਼ੂਬਸੂਰਤ ਦਰਖ਼ਤ ਨਹੀਂ ਹੁੰਦਾ ਪਰ ਉਹਨਾਂ 'ਚੋਂ ਹਰੇਕ, ਜਾਂ ਫਿਰ ਸਾਰੇ ਹੀ, ਬੱਚਿਆਂ ਦੀ ਟੋਲੀ ਨੂੰ ਖ਼ੁਸ਼ੀ-ਖ਼ੁਸ਼ੀ ਰੁਝੇ ਰੱਖਣ ਦੀ ਜ਼ਾਮਨੀ ਹੋ ਸਕਦੇ ਹਨ ਅਤੇ ਇਹ ਫਲ ਬਹੁਤ ਜ਼ਿਆਦਾ ਖਾ ਲੈਣ ਦਾ ਵੀ ਕੋਈ ਖ਼ਾਸ ਨੁਕਸਾਨ ਨਹੀਂ ਹੁੰਦਾ ਸਿਵਾਏ ਹਲਕੀ ਜਿਹੀ ਢਿੱਡ-ਪੀੜ ਦੇ। ਇਸ ਲਈ ਜਿੱਥੇ ਕਿਧਰੇ ਜ਼ਮੀਨ ਬਹੁਤ ਖੁੱਲ੍ਹੀ ਹੋਵੇ, ਕਿ ਇਹਨਾਂ ਰੁੱਖਾਂ ਦੀ ਗੁੰਜਾਇਸ਼ ਹੋਵੇ ਤਾਂ ਜ਼ਮੀਨ ਦਾ ਇੱਕ ਲੁਕਿਆ-ਛੁਪਿਆ ਕੋਨਾ, ਆਉਣ ਵਾਲੀ ਪੀੜ੍ਹੀ ਦੀ ਵਰਤੋਂ ਲਈ ਸਮਰਪਿਤ ਕਰ ਦੇਣਾ ਬਹੁਤ ਹੀ ਲਾਭਕਾਰੀ ਹੋ ਸਕਦਾ ਹੈ। ਫੁੱਲਾਂ ਵਾਲੇ ਅਤੇ ਸ਼ਿੰਗਾਰ-ਰੁੱਖ ਗਿਣਤੀ ਵਿੱਚ ਏਨੇ ਜ਼ਿਆਦਾ ਹਨ ਕਿ ਏਥੇ ਉਹਨਾਂ ਦਾ ਵਿਸਥਾਰ-ਸਹਿਤ ਵਰਣਨ ਕਰਨਾ ਅਸੰਭਵ ਹੈ।[1]

ਆਮ ਤੌਰ ਤੇ ਫੁੱਲਾਂ ਵਾਲੇ ਪੇੜ-ਪੌਦਿਆਂ ਦੀ ਚੋਣ, ਉਹਨਾਂ ਦੇ ਹੋਰ ਲੱਛਣਾਂ ਦੇ ਸੰਦਰਭ ਤੋਂ ਬਗ਼ੈਰ ਹੀ, ਸਿਰਫ਼ ਉਹਨਾਂ ਦੇ ਫੁੱਲਾਂ ਦੇ ਰੰਗ-ਰੂਪ ਦੇ ਆਧਾਰ ਤੇ ਹੀ ਕਰ ਲਈ ਜਾਂਦੀ ਹੈ। ਇਹ ਗੱਲ ਪੂਰੀ ਤਰ੍ਹਾਂ ਸਮਝ ਆਉਣ ਵਾਲੀ ਹੈ ਅਤੇ ਇੱਕ ਤਰ੍ਹਾਂ ਨਾਲ ਉਵੇਂ ਵੀ, ਜਿਵੇਂ ਕਿ ਹੋਣੀ ਚਾਹੀਦੀ ਹੈ। ਜਿਹੜਾ ਬੰਦਾ ਆਪਣੇ ਬਾਗ਼ ਵਿੱਚ ਗੁੱਲ ਮੋਹਰ ਦਾ ਰੁੱਖ ਲਾਉਂਦਾ ਹੈ, ਉਹ ਅਜਿਹਾ ਇਸ ਲਈ ਕਰਦਾ ਹੈ, ਕਿਉਂਕਿ ਉਹ ਉਸ ਦੇ ਗੂੜ੍ਹੇ ਗੁਲਨਾਰੀ ਫੁੱਲ ਵੇਖਣੇ ਚਾਹੁੰਦਾ ਹੈ। ਉਹ ਇਸ ਤੱਥ ਨੂੰ ਬਿਲਕੁਲ ਧਿਆਨ ਵਿੱਚ ਨਹੀਂ ਰੱਖਦਾ ਕਿ ਰੁੱਖ ਬਹੁਤ ਕਮਜ਼ੋਰ ਹੰਦਾ ਹੈ ਅਤੇ ਉਸਦੀ ਉਮਰ ਥੋੜ੍ਹੀ ਹੁੰਦੀ ਹੈ। ਅਤੇ ਇਹ ਵੀ ਕਿ ਉਹ ਛਾਂਦਾਰ ਰੁੱਖ ਦੇ ਤੌਰ ਤੇ ਖ਼ਾਸ ਉਪਯੋਗੀ ਨਹੀਂ ਹੁੰਦਾ ਕਿਉਂਕਿ ਇਹ ਸਾਲ ਦੇ ਕੁੱਝ ਮਹੀਨੇ ਨੰਗ-ਮੁਨੰਗਾ ਹੁੰਦਾ ਹੈ। ਪੱਤੀਆਂ ਅਤੇ ਪੱਤੀਆਂ ਦੀਆਂ ਡੰਡੀਆਂ ਏਨੀ ਨਿਰੰਤਰਤਾ ਨਾਲ ਡਿਗਦੀਆਂ ਰਹਿੰਦੀਆਂ ਹਨ ਕਿ ਉਸਦੇ ਥੱਲੇ ਕੁੱਝ ਵੀ ਲਾਉਣਾ ਅਤਿਅੰਤ ਔਖਾ ਹੁੰਦਾ ਹੈ। ਸੰਭਵ ਤੌਰ ਤੇ ਕਿਸੇ ਰੁੱਖ ਨੂੰ ਉਸਦੀ ਕਿਸੇ ਇੱਕ ਜ਼ਬਰਦਸਤ ਖ਼ੂਬੀ ਕਰਕੇ ਚੁਣਨਾ ਅਤੇ ਉਸਦੀਆਂ ਬਹੁਤ ਸਾਰੀਆਂ ਕਮਜ਼ੋਰੀਆਂ ਨੂੰ ਸਬਰ ਨਾਲ ਸਹਿਣ ਕਰਨਾ ਸਿਖਣਾ ਚੰਗੀ ਗੱਲ ਹੈ। ਕਿਸੇ ਵੀ ਰੁੱਖ ਵਿੱਚ ਨਿਰੇ ਗੁਣ ਹੀ ਗੁਣ ਜਾਂ ਨਿਰੇ ਐਬ ਹੀ ਐਬ ਨਹੀਂ ਹੁੰਦੇ। ਉਸ ਨੂੰ ਲਾਉਣ ਤੋਂ ਪਹਿਲਾਂ ਉਸ ਦੇ ਐਬਾਂ ਬਾਰੇ ਸਾਵਧਾਨੀਪੂਰਨ ਪੁੱਛ-ਗਿੱਛ ਕਰਨੀ ਚੰਗੀ ਗੱਲ ਹੈ, ਕਿਉਂਕਿ 'ਬਦਤਰੀਨ' ਨੂੰ ਜਾਨਣਾ ਹਮੇਸ਼ਾ ਸਿਆਣਪ ਹੁੰਦੀ ਹੈ। ਪਰ ਮੈਨੂੰ ਸੰਦੇਹ ਹੈ ਕਿ ਕੋਈ ਵੀ ਉਤਸ਼ਾਹੀ ਬਾਗ਼ਬਾਨ ਉਸ ਰੁੱਖ ਨੂੰ ਲਾਉਣ ਵਲੋਂ ਮੋੜਿਆ ਹੋੜਿਆ ਜਾ ਸਕਦਾ ਹੈ, ਜਿਸ ਨੂੰ ਕਿ ਉਹ ਸੱਭ

---

*1 ਦੋ ਜਾਂ ਤਿੰਨ ਬਹੁਤ ਹੀ ਵਧੀਆ ਪੁਸਤਕਾ ਹਨ ਜੋ ਉਹਨਾ ਸਜਾਵਟੀ ਪੇੜ-ਪੌਦਿਆਂ ਦਾ ਵਰਣਨ ਕਰਦੀਆ ਹਨ ਜੋ ਕਾਸਤ-ਯੋਗ ਹਨ ਅਤੇ ਜੋ ਉਹਨਾ ਬਾਰੇ ਹੋਰ ਉਪਯੋਗੀ ਸੂਚਨਾ ਵੀ ਦਿੰਦੀਆ ਹਨ। ਸੱਭ ਤੋਂ ਉਪਯੋਗੀ ਪੁਸਤਕਾਂ ਹਨ "ਸੁੰਦਰ ਭਾਰਤੀ ਰੁੱਖ" ਰਚਿਤ ਬਲੈਟਰ, ਮਿਲੱਰਡ ਐਂਡ ਸਟੀਅਰਨ ਅਤੇ "ਉੱਪਰ ਚੜ੍ਹਨ ਵਾਲੇ ਕੁਝ ਖ਼ੂਬਸੂਰਤ ਪੌਦ੍ਹੇ ਤੇ ਝਾੜੀਆਂ" ਰਚਿਤ ਬੋਰ ਅਤੇ ਰਾਇਜ਼ਾਦਾ, ਦੋਵੇਂ ਬੰਬਈ ਪ੍ਰਕਿਰਤਕ ਇਤਿਹਾਸ-ਸਭਾ ਦੁਆਰਾ ਪ੍ਰਕਾਸ਼ਿਤ। ਸਾਇਦ ਸੱਭ ਤੋਂ ਜਰੂਰੀ ਪੁਸਤਕ ਹੈ, ਮੈਕਕੈਨ ਦੀ "ਭਾਰਤ ਦੇ ਸੌ ਸੁੰਦਰ ਰੁੱਖ"(ਤਾਰਾ ਪੋਰਵਾਲਾ)।*

ਤੋਂ ਸੁੰਦਰ ਰੁੱਖ ਸਮਝਦਾ ਹੋ, ਸਿਰਫ਼ ਉਸਦੀ ਕਬਾਹਤ-ਸੰਭਾਵਿਕਤਾ ਦੀ ਚੇਤਨਾ ਦੁਆਰਾ।

ਨਾਲ ਹੀ ਆਪਣੇ ਮਨ ਦੇ ਪਿੱਛੇ, ਇਹ ਚੇਤਨਾ ਕਾਇਮ ਰੱਖਣੀ ਲਾਭਕਾਰੀ ਹੈ ਕਿ ਕੁੱਝ ਰੁੱਖ ਕੁੱਝ ਖ਼ਾਸ ਕਾਰਜ, ਦੂਸਰੇ ਰੁੱਖਾਂ ਨਾਲੋਂ ਵਧੇਰੇ ਸਫ਼ਲਤਾ ਨਾਲ ਪੂਰੇ ਕਰ ਸਕਦੇ ਹਨ। ਮਿਸਾਲ ਦੇ ਤੌਰ ਤੇ ਕੁੱਝ ਅਜਿਹੇ ਰੁੱਖ ਹੁੰਦੇ ਹਨ, ਜੋ ਹੇਠਾਂ ਬੈਠਣ ਵਾਸਤੇ ਹੀ ਬਣਾਏ ਗਏ ਜਾਪਦੇ ਹਨ। ਕੁੱਝ ਰੁੱਖ ਗੁਆਂਢੀਆਂ ਤੋਂ ਉਹਲਾ-ਓਟ ਕਰਨ ਲਈ ਚੰਗੇ ਹੁੰਦੇ ਹਨ ਅਤੇ ਕੁੱਝ ਹੋਰ ਦੂਰੋਂ ਹੀ ਆਪਣਾ "ਜਲੌਅ" ਵਿਖਾਉਣ ਲਈ ਬਹੁਤ ਵਧੀਆ ਹੁੰਦੇ ਹਨ। ਅਤੇ ਇਹਨਾਂ ਤੋਂ ਇਲਾਵਾ ਕੁੱਝ ਹੋਰ ਅਜਿਹੇ ਕੱਲਮੇ-ਕੱਲੇ ਪਹਿਰੇਦਾਰ ਹੀ ਹੁੰਦੇ ਹਨ, ਆਪਣੀ ਸੂਰਤ ਵਿਖਾਉਂਦੇ।

ਮਿਸਾਲ ਦੇ ਤੌਰ ਤੇ ਸਰੂ ਸਾਡੀ ਰਿਵਾਇਤੀ ਸ਼ਾਨ ਹੈ। ਇਸ ਤੇ ਇੱਕ ਸੱਜ-ਧੱਜ ਵਾਲੀ, ਨਿਸ਼ਚਿਤ ਗੱਠਵੀਂ ਤੇ ਅਬਦਲ ਸ਼ਕਲ-ਸੂਰਤ ਅਖ਼ਤਿਆਰ ਕਰਨ ਦਾ ਵਿਸ਼ਵਾਸ ਕੀਤਾ ਜਾ ਸਕਦਾ ਹੈ। ਜਦੋਂ ਕਿਤੇ ਸਰੂ ਦੇ ਬੂਟਿਆਂ ਦੀ ਲੰਮੀ ਕਤਾਰ ਵੀ ਲਾਈ ਜਾਂਦੀ ਹੈ, ਤਾਂ ਇੱਕ ਅਟੁੱਟ ਨਿਰੰਤਰ ਕਤਾਰ ਦੀ ਬਜਾਏ ਪਰਭਾਵ ਪੈਂਦਾ ਹੈ, ਸਾਵਧਾਨ ਖੜੇ ਵੱਖ-ਵੱਖ ਵਿਅਕਤੀਆਂ ਦੇ ਇੱਕ ਲੰਮੇ ਸਿਲਸਿਲੇ ਦਾ। ਮੈਂ ਮਹਿਸੂਸ ਕਰਦੀ ਹਾਂ ਕਿ ਸਾਰੇ ਹੀ ਉੱਚੇ-ਲੰਮੇ ਫੁੱਲਦਾਰ ਰੁੱਖ ਥੋੜ੍ਹੇ ਫ਼ਾਸਲੇ ਤੇ ਲਾਏ ਜਾਣੇ ਚਾਹੀਦੇ ਹਨ, ਕਿਉਂਕਿ ਜੇ ਤੁਸੀਂ ਲੱਗ-ਭਗ ਰੁੱਖ ਦੇ ਹੇਠਾਂ ਹੋਵੋਗੇ ਤਾਂ ਫੁੱਲ ਨਜ਼ਰੋਂ ਉਹਲੇ ਹੋ ਜਾਣਗੇ। ਅਕਸਰ ਇਹ ਗੁਆਂਢੀ ਹੁੰਦੇ ਹਨ, ਜੋ ਰੁੱਖ ਦਾ ਆਨੰਦ ਮਾਣਦੇ ਹਨ ਜਦਕਿ ਉਸਦੇ ਮਾਲਿਕਾਂ ਕੋਲ, ਮਹਿਜ਼ ਇਹ ਮਾੜਾ-ਜਿਹਾ ਦਮ-ਦਿਲਾਸਾ ਹੀ ਰਹਿ ਜਾਂਦਾ ਹੈ ਕਿ ਉਹਨਾਂ ਪਾਸ ਮਾਲਕੀ ਦਾ ਅਧਿਕਾਰ-ਪੱਤਰ ਹੈ ਅਤੇ ਉਹਨਾਂ ਨੂੰ ਉਸ ਰੁੱਖ ਦੇ ਲਾਉਣ ਤੇ ਉਸਦੀ ਦੇਖ-ਭਾਲ ਕਰਨ ਦਾ ਖ਼ਾਸ ਹੱਕ ਹੈ। ਛਾਵੇਂ ਬੈਠਣ ਵਾਲੇ ਸੱਭ ਤੋਂ ਵਧੀਆ ਰੁੱਖ ਕੁਦਰਤੀ ਤੌਰ ਤੇ ਉਹ ਹੁੰਦੇ ਹਨ, ਜਿਹਨਾਂ ਵਿੱਚ ਦੋਹਰਾ ਗੁਣ ਹੋਵੇ-ਇੱਕ ਤਾਂ ਫ਼ੈਲਰਵੇਂ ਛਤਰ ਦਾ ਅਤੇ ਦੂਸਰੇ ਪੱਤਰ-ਹੀਣਤਾ ਦੇ ਘੱਟ-ਤੋਂ-ਘੱਟ ਸਮੇਂ ਦਾ। ਇਸ ਪਖੋਂ ਵਲਾਇਤੀ ਸ਼ਰੀਂਹ ਲੱਗ-ਭੱਗ ਆਦਰਸ਼ਕ ਹੈ। ਇਹ ਬਹੁਤ ਉੱਚਾ-ਲੰਮਾ ਹੁੰਦਾ ਹੈ, ਇਸ ਦੀਆਂ ਨੀਵੀਆਂ ਸ਼ਾਖ਼ਾਂ ਕੋਈ ਨਹੀਂ ਹੁੰਦੀਆਂ ਜੋ ਤੁਹਾਡੇ ਸਿਰ ਵਿੱਚ ਵੱਜਦੀਆਂ ਰਹਿਣ। ਇਹ ਵਾਸਤਵ ਵਿੱਚ ਕਦੇ ਵੀ ਨਿਪੱਤਰਾ ਨਹੀਂ ਹੁੰਦਾ। ਇਹ ਭਾਰਤੀ ਉਪ ਮਹਾ-ਦੀਪ ਦੇ ਸਹਿਜੇ ਹੀ ਸੱਭ ਤੋਂ ਸ਼ਾਨਦਾਰ ਰੁੱਖਾਂ 'ਚੋਂ ਇੱਕ ਹੈ ਅਤੇ ਇਸ ਦਾ ਸੱਭ ਤੋਂ ਵੱਡਾ ਲਾਭ ਹੈ, ਇਸ ਦੇ ਫੁੱਲ, ਭਾਵੇਂ ਕਿ ਉਹ ਬਹੁਤ ਖ਼ੁਸ਼-ਨੁਮਾ ਹੁੰਦੇ ਹਨ, ਪਰ ਉਹ ਏਨੇ ਸ਼ੋਖ- ਭੜਕੀਲੇ ਵੀ ਨਹੀਂ ਹੁੰਦੇ ਕਿ ਤੁਸੀਂ ਜਦੋਂ ਰੁੱਖ ਦੇ ਥੱਲੇ ਬੈਠੇ ਹੋਵੋ, ਤਾਂ ਤੁਹਾਨੂੰ ਇਹ ਇਹਸਾਸ ਹੋਵੇ ਕਿ ਤੁਸੀਂ ਉਹਨਾਂ ਨੂੰ ਵੇਖ ਨਹੀਂ ਪਾ ਰਹੇ ਅਤੇ ਤੁਹਾਨੂੰ ਇਸ ਦਾ ਵਿਗੋਚਾ ਲੱਗੇ।

ਹੇਠਾਂ ਬੈਠਣ ਵਾਲਾ ਦੂਸਰਾ ਸੱਭ ਤੋਂ ਵਧੀਆ ਦਰਖ਼ਤ ਹੈ, ਪੈਲੱਟੋਫ਼ੋਰਮ; ਪਰ ਇਸ ਦੀਆਂ ਟਹਿਣੀਆਂ 'ਚ, ਰਤਾ ਕੁ ਨੀਵੀਆਂ ਹੋਣ ਦਾ ਰੁਝਾਨ ਹੁੰਦਾ ਹੈ ਅਤੇ ਉਹਨਾਂ ਨੂੰ ਕੱਟਣਾ ਪੈਂਦਾ ਹੈ। ਨਾਲੇ ਸਾਲ 'ਚ, ਲੱਗ-ਭੱਗ ਤਿੰਨ ਹਫ਼ਤੇ ਦੇ ਸਮੇਂ ਲਈ ਇਹ ਪੱਤਰ-ਹੀਣ ਰਹਿੰਦਾ ਹੈ। ਅਲਬੱਤਾ ਅੰਬ ਦੇ ਕਿਸੇ ਵੱਡੇ ਸਾਰੇ ਰੁੱਖ ਦੀ ਗੂੜ੍ਹੀ ਛਾਂ, ਬੈਠਣ ਲਈ ਆਦਰਸ਼ਕ ਥਾਂ ਹੁੰਦੀ ਹੈ। ਇਸ ਵਿੱਚ ਇਕੋ-ਇੱਕ ਘਾਟਾ ਹੁੰਦਾ ਹੈ। ਉਹ ਇਹ ਕਿ ਕਦੇ ਕਦੇ ਕੀੜੀਆਂ ਇਸ ਦੇ ਨੇੜੇ-ਤੇੜੇ, ਆਪਣੇ ਘਰ ਬਣਾ ਲੈਂਦੀਆਂ ਹਨ। ਭਾਰਤੀ ਬਾਦਾਮ

ਦਾ ਰੁੱਖ ਤਾਂ ਇਵੇਂ ਜਾਪਦਾ ਹੈ, ਜਿਵੇਂ ਆਪਣੇ ਮਾਲਕਾਂ ਨੂੰ ਛਾਂ ਦੇਣ ਵਾਸਤੇ ਵਿਸ਼ੇਸ਼ ਤੌਰ ਤੇ ਬਣਾਇਆ ਗਿਆ ਹੋਵੇ। ਇਹ ਇੱਕ ਸ਼ਾਹੀ ਛਤਰ ਵਾਂਗ ਜਾਪਦਾ ਹੈ ਅਤੇ ਉਸਦੇ ਬੀੜ ਦੀ ਬੀੜ, ਗੋਲ-ਗੋਲ ਪੱਤੇ, ਵੱਡੇ-ਵੱਡੇ ਤੇ ਛਾਂਦਾਰ ਹੁੰਦੇ ਹਨ। ਇਹ ਰੁੱਖ ਬਾਗ਼ ਵਿੱਚ ਲੱਗੀ ਵੱਡੀ ਸਾਰੀ ਛਤਰੀ ਦੇ ਨਮੂਨੇ ਦਾ ਹੁੰਦਾ ਹੈ। ਅਲਬੱਤਾ ਇਸ ਦੇ ਨਮੂਨੇ ਵਿੱਚ ਇੱਕ ਮਾਰੂ ਨੁਕਸ ਹੁੰਦਾ ਹੈ। ਉਹ ਇਹ ਕਿ ਹਰ ਸਾਲ ਉਸਦੇ ਉਹ ਵੱਡੇ-ਵੱਡੇ ਛਾਂਦਾਰ ਪੱਤੇ, ਭੜਕੀਲੇ ਲਾਲ ਹੋ ਕੇ, ਝੜ ਜਾਂਦੇ ਹਨ ਅਤੇ ਇੰਜ ਜਾਪਦਾ ਹੈ, ਜਿਵੇਂ ਛਤਰੀ ਦੀਆਂ ਸੀਖ਼ਾਂ-ਕਮਾਨੀਆਂ ਬਾਕੀ ਰਹਿ ਗਈਆਂ ਹੋਣ ਅਤੇ ਸ਼ਾਹੀ ਘਰਾਣੇ ਦੀਆਂ ਆਦਰ-ਯੋਗ ਹਸਤੀਆਂ ਬੇਆਰਾਮੀ ਨਾਲ ਉਸ ਦੇ ਹੇਠਾਂ ਬੈਠੀਆਂ ਹੋਣ ਅਤੇ ਸਿਆਲ ਦੇ ਮੌਸਮ ਦੇ ਤਿੰਨ-ਚਾਰ ਮਹੀਨੇ, ਸੂਰਜ ਦੀਆਂ ਕਿਰਨਾਂ ਉਹਨਾਂ ਤੇ ਪੈ ਰਹੀਆਂ ਹੋਣ।

ਬਾਂਸਾਂ ਦਾ ਇੱਕ ਝੁੰਡ, ਹੋ ਸਕਦਾ ਹੈ ਕਿ ਠੀਕ ਥਾਵਾਂ ਤੇ ਛਾਂ ਨਾ ਦੇਵੇ ਪਰ ਇਹ ਬਹੁਤ ਹੀ ਪਿਆਰੇ ਵਾਤਾਵਰਨ ਦੀ ਸਿਰਜਣਾ ਕਰਦਾ ਹੈ। ਬਾਂਸ ਬਾਗ਼ ਦੇ ਦੂਰ ਦੇ ਸਿਰੇ ਤੇ ਲਾਉਣੇ ਸੱਭ ਤੋਂ ਵਧੀਆ ਰਹਿੰਦੇ ਹਨ, ਜਿੱਥੇ ਇਹ ਬਹਾਨਾ ਕੀਤਾ ਜਾ ਸਕਦਾ ਹੈ ਕਿ ਉਹ ਕੁਦਰਤੀ ਤੌਰ ਤੇ ਹੀ ਉੱਗ ਆਏ ਹਨ। ਪਰ ਜਿਵੇਂ ਕਿਵੇਂ ਕਿਸੇ ਰਸਮੀ ਲੱਾਨ ਤੇ ਬਾਂਸਾਂ ਦਾ ਝੁੰਡ, ਠੀਕ ਨਹੀਂ ਜਾਪਦਾ, ਭਾਵੇਂ ਕਿ ਇਸ ਦੇ ਕਾਰਨ ਤੇ ਠੀਕ ਤਰ੍ਹਾਂ ਉਂਗਲੀ ਰੱਖਣੀ ਔਖੀ ਹੁੰਦੀ ਹੈ। ਬਾਂਸਾਂ ਦੇ ਝੁੰਡ ਦੀ ਸਮੁੱਚੀ ਰੂਪ-ਰੇਖਾ ਹੀ, ਆਮ ਰੁੱਖਾਂ ਨਾਲੋਂ ਬਹੁਤ ਵੱਖਰੀ ਹੁੰਦੀ ਹੈ ਜੋ ਉਸ ਦਾ ਲਾਭ ਵੀ ਹੈ ਅਤੇ ਘਾਟਾ ਵੀ। ਚੰਪਾ ਇੱਕ ਹੋਰ ਰੁੱਖ ਹੈ, ਬਹੁਤ ਵੱਡੇ ਵਾਤਾਵਰਨ ਵਾਲਾ। ਇਹ ਚੱਟਾਨੀ ਪਹਾੜੀਆਂ ਦੇ ਪਾਸਿਆਂ ਤੇ ਅਤੇ ਉਜਾੜ-ਪਏ ਕੋਟਾਂ-ਕਿਲ੍ਹਿਆਂ 'ਚ ਹੁੰਦਾ ਹੈ। ਚੰਪਾ ਦਾ ਪੁਰਾਣਾ ਗੱਠਲ ਰੁੱਖ ਕਿਸੇ ਵੀ ਬਾਗ਼ ਦਾ ਬਹੁਤ ਵੱਡਾ ਅਸਾਸਾ ਹੁੰਦਾ ਹੈ। ਉਸਦੇ ਪੁਸ਼ਪ ਤੇ ਪੱਤਰ ਕਿਸੇ ਚੀਨੀ ਚਿੱਤਰ ਦਾ ਪਰਭਾਵ ਦਿੰਦੇ ਹਨ।

ਬਣ-ਕਪਾਸੀ ਵਰਗੇ ਰੁੱਖ ਬਹੁਤ ਉੱਚੇ ਹੁੰਦੇ ਹਨ ਪਰ ਉਹਨਾਂ ਦਾ ਖਿਲਾਰ ਬਹੁਤ ਘੱਟ ਹੁੰਦਾ ਹੈ। ਉਹ ਹੇਠਾਂ ਬੈਠਣ ਵਾਸਤੇ ਬਹੁਤੇ ਉਪਯੋਗੀ ਨਹੀਂ, ਪਰ ਉਹਨਾਂ ਦੇ ਹੇਠਾਂ ਹੋਰ ਬਨੱਸਪਤ ਹੋ ਜਾਂਦੀ ਹੈ, ਜੋ ਕਿ ਖ਼ਾਸ ਸਥਿਤੀਆਂ ਵਿੱਚ ਬਹੁਤ ਹੀ ਲਾਭਕਾਰੀ ਗੁਣ ਹੈ। ਅਲਬੱਤਾ ਨੀਵੀਆਂ ਸ਼ਾਖ਼ਾਂ ਕੱਟੀਆਂ ਜਾ ਸਕਦੀਆਂ ਹਨ ਅਤੇ ਕੱਟ ਵੀ ਦੇਣੀਆਂ ਚਾਹੀਦੀਆਂ ਹਨ। ਇਸ ਨਾਲ ਉਸਦੇ ਪੈਰਾਂ 'ਚ ਪੁੰਗਾਰੇ ਫੁੱਟਣ 'ਚ ਮਦਦ ਮਿਲਦੀ ਹੈ ਅਤੇ ਉਸ ਤੋਂ ਵੀ ਵਧੇਰੇ ਅਹਿਮ ਗੱਲ ਇਹ ਹੈ ਕਿ ਲੰਮੇ-ਲੰਮੇ ਲਾਂਘੇ ਤੇ ਛਾਂਦਾਰ ਮਾਰਗ ਸਿਰਜਣ ਅਤੇ ਖੁੱਲ੍ਹੀ ਪੁਰ-ਸਕੂਨ ਥਾਂ ਦਾ ਪਰਭਾਵ ਦੇਣ 'ਚ ਵੀ ਸਹਾਇਤਾ ਮਿਲਦੀ ਹੈ ਅਤੇ ਲੰਮੀ ਕਹਾਣੀ ਨੂੰ ਸੰਖੇਪ ਕਰਦਿਆਂ, ਇਹ ਆਖ ਦੇਣਾ ਹੀ ਕਾਫ਼ੀ ਹੈ ਕਿ ਕੋਈ ਵੀ ਰੁੱਖ ਲਾਉਣ ਵੇਲੇ, ਓਨਾ ਹੀ ਧਿਆਨ ਦੇਣਾ ਅਤੇ ਸਾਵਧਾਨੀ ਵਰਤਣੀ ਠੀਕ ਤੇ ਉਚਿਤ ਜਾਪਦੀ ਹੈ, ਜਿੰਨੀ ਕਿ ਬਹੁਤ ਵੱਡੀ ਰਕਮ ਖ਼ਰਚ ਕਰਨ ਵੇਲੇ। ਬਹੁਤੀ ਵਾਰੀ ਕਿਸੇ ਰੁੱਖ ਦੀ ਚੋਣ, ਉਸਦੇ ਫੁੱਲਾਂ ਕਰਕੇ ਕੀਤੀ ਜਾਂਦੀ ਹੈ ਅਤੇ ਉਸ ਨੂੰ ਜਿੱਥੇ ਕਿਧਰੇ ਕੋਈ ਥਾਂ ਖ਼ਾਲੀ ਪਈ ਦਿੱਸੇ, ਉਥੇ ਹੀ ਲਾ ਦਿੱਤਾ ਜਾਂਦਾ ਹੈ। ਕੋਈ ਆਦਮੀ ਹੀਰੇ ਦੀ ਚੋਣ ਬਹੁਤ ਕਾਹਲੀ ਤੇ ਲਾਪਰਵਾਹੀ ਨਾਲ ਨਹੀਂ ਕਰੇਗਾ। ਅਤੇ ਨਾ ਹੀ ਉਸ ਦੀ ਚੋਣ ਕਰਕੇ, ਨਿਕੰਮੀ ਤਰ੍ਹਾਂ ਜੜ ਦੇਵੇਗਾ। ਰੁੱਖ ਦੀ ਚੋਣ ਵੀ ਬਹੁਤ ਸਾਵਧਾਨੀ ਨਾਲ ਕਰਨੀ

ਚਾਹੀਦੀ ਹੈ ਅਤੇ ਉਸ ਨੂੰ ਅਜਿਹੀ ਥਾਂ ਤੇ ਲਾਉਣਾ ਚਾਹੀਦਾ ਹੈ, ਜਿੱਥੇ ਉਸਦੀ ਨੁਹਾਰ ਵੱਧ-ਤੋਂ-ਵੱਧ ਖ਼ੂਬਸੂਰਤ ਦਿੱਸ ਸਕੇ।

ਜ਼ਿਆਦਾਤਰ ਹਾਲਤਾਂ ਵਿੱਚ, ਜਿੱਥੇ ਬਾਗ਼ ਬਹੁਤ ਵੱਡਾ ਨਾ ਹੋਵੇ, ਰੁੱਖਾਂ ਦੀ ਲੋੜ, ਪਹਿਰੇਦਾਰ ਦਾ ਫ਼ਰਜ਼ ਨਿਭਾਉਣ, ਹੱਦਾਂ-ਬੰਨਿਆਂ ਤੇ ਖ਼ਾਲੀ ਪਈ ਥਾਂ ਨੂੰ ਭਰਨ, ਇਕਾਂਤ ਨੂੰ ਯਕੀਨੀ ਬਣਾਉਣ, ਬਾਗ਼ ਦੀਆਂ ਹੱਦਾਂ ਅਤੇ ਪਸਾਰ ਨੂੰ ਮਿਥਣ ਲਈ ਹੁੰਦੀ ਹੈ; ਭਾਵੇਂ ਕਿ ਉਸਦੇ ਆਲੇ-ਦੁਆਲੇ ਕੰਧ ਜਾਂ ਵਾੜ ਵੀ ਕਿਉਂ ਨਾ ਹੋਵੇ। ਬਾਗ਼ ਦੇ ਕਿਨਾਰਿਆਂ ਅਤੇ ਬੰਨਿਆਂ ਤੇ ਲਾਉਣ ਲਈ ਉਚਿੱਤ ਰੁੱਖਾਂ ਦੀ ਚੋਣ ਕਰਨ ਵਿੱਚ ਜਿਹਨਾਂ ਹੋਰ ਗੱਲਾਂ ਦਾ ਧਿਆਨ ਰੱਖਣਾ ਪੈਂਦਾ ਹੈ, ਉਹਨਾਂ 'ਚੋਂ ਇੱਕ ਇਹ ਚੇਤੇ ਰੱਖਣਾ ਹੈ ਕਿ ਚੂੰਕਿ ਰੁੱਖਾਂ ਦੀਆਂ ਕੁੱਝ ਸ਼ਾਖ਼ਾਂ ਵਧ ਕੇ ਸਰਬਜਨਿਕ ਸੜਕ ਵਿੱਚ ਜਾਂ ਫਿਰ ਗੁਆਂਢੀ ਦੀ ਜਾਇਦਾਦ ਵਿੱਚ ਜਾ ਸਕਦੀਆ ਹਨ, ਇਸ ਲਈ ਉਥੇ ਫਲਦਾਰ ਦਰਖ਼ਤ ਲਾਉਣਾ ਬਿਪਤਾਜਨਕ ਹੋ ਸਕਦਾ ਹੈ। ਯਕੀਨਨ ਫਲ ਚੋਰੀ ਹੋ ਜਾਣਗੇ ਅਤੇ ਇਸ ਅਮਲ ਵਿੱਚ ਰੁੱਖ ਦੇ ਖ਼ਰਾਬ ਹੋ ਜਾਣ ਦਾ ਖ਼ਤਰਾ ਵੀ ਹੋ ਸਕਦਾ ਹੈ। ਫੁੱਲ ਜੇ ਨੀਵੇਂ ਲੱਗੇ ਹੋਏ ਹੋਣ, ਤਾਂ ਉਹ ਵੀ ਟੁੱਟ ਸਕਦੇ ਹਨ, ਜਦ ਕਿ ਨੀਵੀਆਂ ਟਹਿਣੀਆਂ ਵੱਢ-ਟੁੱਕ ਕੇ ਇੱਕਠੀਆਂ ਕਰ ਕੇ ਬਾਲਣ ਵਜੋਂ, ਲਿਜਾਈਆਂ ਜਾ ਸਕਦੀਆਂ ਹਨ। ਉਜਾੜੇ-ਪੁਜਾੜੇ ਦੇ ਖ਼ਤਰੇ ਨੂੰ ਛੱਡ ਕੇ ਅੰਬ ਵਰਗੇ ਵੱਡੇ ਫਲਦਾਰ ਰੁੱਖ ਹੱਦਾਂ-ਬੰਨਿਆਂ ਤੇ ਲਾਉਣ ਲਈ ਆਕਰਸ਼ਕ ਹੁੰਦੇ ਹਨ। ਜਿਸ ਤਰ੍ਹਾਂ ਵੀ ਹੋਵੇ ਸਾਡੇ ਵਿਚੋਂ ਹਰ ਇੱਕ ਨੂੰ ਅਜਿਹੀਆਂ ਮੁਨਾਸਿਬ ਕਿਸਮਾਂ ਦੀ ਤਲਾਸ਼ ਕਰਨੀ ਚਾਹੀਦੀ ਹੈ, ਜੋ ਘੱਟ-ਤੋਂ-ਘੱਟ ਸਮੱਸਿਆਵਾਂ ਖੜੀਆਂ ਕਰਨ ਅਤੇ ਸਾਡੀ ਆਪਣੀ ਖ਼ਾਸ ਸਥਿਤੀ ਲਈ, ਵੱਧ-ਤੋਂ-ਵੱਧ ਖ਼ੁਸ਼ੀ ਪਰਦਾਨ ਕਰਨ। ਪੈੱਲਟੋਫ਼ੋਰਮ (ਤਾਂਬਾ-ਫਲੀ) ਅਤੇ ਵਲਾਇਤੀ ਸ਼ਰੀਂਹ, ਵਰਗੇ ਦਰਖ਼ਤ ਜੇ ਥਾਂ ਕਾਫ਼ੀ ਵੱਡੀ ਹੋਵੇ, ਜ਼ਿਆਦਾਤਰ ਹਾਲਤਾਂ ਵਿੱਚ ਯੋਗ ਰਹਿੰਦੇ ਹਨ। ਉਹ ਕਾਫ਼ੀ ਹੱਦ ਤੱਕ, ਬਦ-ਸਲੂਕੀ ਤੇ ਵਧੀਕੀ ਵੀ ਸਹਾਰ ਸਕਦੇ ਹਨ ਅਤੇ ਇਸ ਦੇ ਬਾਵਜੂਦ, ਬਾਗ਼ ਦੀ ਹੱਦ ਤੋਂ ਬਾਹਰ ਵੀ, ਖੁੱਲ੍ਹ-ਦਿਲੀ ਨਾਲ ਛਾਂ ਦਿੰਦੇ ਰਹਿੰਦੇ ਹਨ।

ਹੱਦਾਂ-ਬੰਨਿਆਂ ਦੇ ਰੁਖਾਂ ਬਾਰੇ ਦੂਸਰੀ ਗੱਲ, ਇਹ ਯਤਨ ਕਰਨਾ ਹੈ ਕਿ ਰੁੱਖਾਂ ਦੀ ਕੇਵਲ ਇੱਕੋ-ਇੱਕ, ਇਕਸਾਰ ਕਤਾਰ ਨਾ ਲਾਈ ਜਾਵੇ। ਰੁੱਖ, ਘੱਟੋ-ਘੱਟ ਦੋ-ਦੋ, ਤਿੰਨ-ਤਿੰਨ ਕਰ ਕੇ, ਬੇਕਾਇਦਗੀ ਨਾਲ ਲਾਉਣੇ ਚਾਹੀਦੇ ਹਨ, ਕੁੱਝ ਥਾਵਾਂ ਤੇ ਬਹੁਤ ਜ਼ਿਆਦਾ ਇਕੱਠੇ, ਭਰਵੇਂ, ਹੋਰ ਥਾਵਾਂ ਤੇ ਘੱਟ ਭਰਵੇਂ। ਖੂੰਜਿਆਂ ਉੱਤੇ ਖ਼ਾਸ ਤੌਰ ਤੇ, ਖੁੱਲ੍ਹੇ ਰਕਬੇ 'ਚ ਰੁੱਖ ਲਾਏ ਜਾਣੇ ਚਾਹੀਦੇ ਹਨ ਤਾਂ ਜੋ ਸੀਮਾ ਦੇ ਤਿੱਖੇ ਕੋਣਿਆਂ ਨੂੰ ਢੱਕਿਆ, ਕੱਜਿਆ ਜਾ ਸਕੇ। ਇਸ ਸੱਭ-ਕੁਝ ਦਾ ਮਨੋਰਥ ਇਹ ਹੈ ਕਿ ਬਾਗ਼ ਦੇ ਅੰਦਰ-ਅੰਦਰ ਦੀ ਹਰ ਦਿਸੱਦੀ ਥਾਂ ਦਾ ਰੂਪ ਸੁਖਾਵਾਂ ਤੇ ਦਿਲਚਸਪ ਹੋਵੇ ਅਤੇ ਉਹ ਭਰਵੇਂ ਰੂਪ ਵਿੱਚ ਉਗਾਈ ਅਤੇ ਦਰਜੇਵਾਰ ਸਮੂਹ ਦੇ ਰੂਪ ਵਿੱਚ ਲਾਈ ਪੌਦ-ਸਾਮੱਗਰੀ ਨਾਲ ਘਿਰੀ ਹੋਈ ਹੋਵੇ। ਬਾਹਰਲੀ ਦੁਨੀਆ ਦੇ ਦਰਵਾਜ਼ੇ ਤਾਂ ਬੰਦ ਹੋ ਜਾਣ, ਪਰ ਅੰਦਰਲੇ ਸੰਸਾਰ ਵਿੱਚ ਕੁੱਝ ਅਜਿਹੇ ਵੱਖਰੇ-ਵੱਖਰੇ ਭਾਗ-ਅਨੁਭਾਗ ਹੋਣ, ਜਿਹਨਾਂ ਵਿੱਚ ਕਿ ਕੁਦਰਤੀ ਜ਼ਿੰਦਗੀ ਅਤੇ ਪ੍ਰਕਿਰਤਕ ਸਾਮੱਗਰੀ ਦੇ ਬੇਹੱਦ ਖ਼ੂਬਸੂਰਤ ਤੇ ਦਿਲਚਸਪ ਰੂਪ ਹੋਣ।

## ਝਾੜੀਆਂ

ਮੈਂ ਰੁੱਖਾਂ ਅਤੇ ਝਾੜੀਆਂ ਦੇ ਵਿਚਾਲੇ ਦੀ ਵਾਸਤਵਿਕ ਵੰਡ-ਰੇਖਾ ਲੱਭਣ ਦੇ ਯੋਗ ਨਹੀਂ ਹੋ ਸਕੀ। ਸਮੁੱਚੇ ਤੌਰ ਤੇ ਜਾਪਦਾ ਹੈ ਕਿ ਜੇ ਰੁੱਖ ਛੋਟਾ ਹੋਵੇ ਉਸ ਨੂੰ ਝਾੜੀ ਆਖਦੇ ਹਨ, ਭਾਵੇਂ ਕਿ ਜ਼ਿਆਦਾਤਰ ਝਾੜੀਆਂ ਵਿੱਚ ਸ਼ਾਖ਼ਾਂ ਕੱਢਣ ਅਤੇ ਆਮ ਵਾਧੇ-ਵਿਕਾਸ ਦੀਆਂ ਆਦਤਾਂ ਤੇ ਵਾਦੀਆਂ, ਅਸਲੀ ਰੁੱਖ ਨਾਲੋਂ ਵੱਖਰੀਆਂ ਹੁੰਦੀਆਂ ਹਨ। ਰੁੱਖਾਂ ਅਤੇ ਝਾੜੀਆਂ ਵਿਚਕਾਰ ਵਿਗਿਆਨਕ ਤੇ ਭਾਸ਼ਾ-ਵਿਗਿਆਨਕ ਫ਼ਰਕ ਕੋਈ ਵੀ ਹੋਣ, ਜਾਂ ਨਾ ਵੀ ਹੋਣ, ਇੱਕ ਭੂ-ਦ੍ਰਿਸ਼ਕਾਰ ਰੁੱਖਾਂ ਅਤੇ ਝਾੜੀਆਂ ਨੂੰ ਮੁੰਕਮਲ ਤੌਰ ਤੇ ਵੱਖਰੇ ਸਮਝਣਾ ਸਿੱਖ ਜਾਂਦਾ ਹੈ। ਝਾੜੀ ਦੀ ਉਚਾਈ, ਆਕਾਰ-ਖਿਲਾਰ ਅਤੇ ਘਣਤਾ ਸੰਘਣਤਾ ਦਰਖ਼ਤ ਨਾਲੋਂ ਏਨੀ ਵੱਖਰੀ ਹੁੰਦੀ ਹੈ ਕਿ ਦੋਵਾਂ ਦੇ ਵਿਚਕਾਰ ਅੰਤਰ ਪਰਿਵਰਤਨਸ਼ੀਲਤਾ ਦਾ ਕੋਈ ਪ੍ਰਸ਼ਨ ਹੀ ਨਹੀਂ ਹੋ ਸਕਦਾ। ਕੋਈ ਵੀ ਥਾਂ ਲਾਜ਼ਮੀ ਤੌਰ ਤੇ ਜਾਂ ਤਾਂ ਰੁੱਖ ਲਈ ਹੋਣੀ ਚਾਹੀਦੀ ਹੈ ਜਾਂ ਫਿਰ ਝਾੜੀ ਲਈ।

ਕਿਸੇ ਭੂ-ਦ੍ਰਿਸ਼ਕਾਰ ਲਈ ਔਸਤ ਝਾੜੀ ਦਾ ਵਰਣਨ ਹੋਵੇਗਾ: ਪੱਤਿਆਂ ਦਾ ਖ਼ਾਸਾ ਠੋਸ ਪੁੰਜ, ਆਦਮੀ ਜਿੰਨਾ ਉੱਚਾ, ਆਪਣੀ ਉਚਾਈ ਨਾਲੋਂ ਲੱਗ-ਭਗ ਅੱਧਾ ਚੌੜਾ। ਚੂੰਕਿ ਝਾੜੀ ਅੱਖ-ਪੱਧਰ ਤੇ ਹੁੰਦੀ ਹੈ ਅਤੇ ਇਸ ਦੇ ਵਿਚੋਂ ਦੀ, ਜਾਂ ਇਸਦੇ ਪਾਰ ਵੇਖਣਾ ਮੁਸ਼ਕਿਲ ਹੁੰਦਾ ਹੈ, ਇਸ ਦੀ ਸਮੁੱਚੀ ਦਿੱਖ ਅਹਿਮ ਹੁੰਦੀ ਹੈ। ਮਿਸਾਲ ਦੇ ਤੌਰ ਤੇ ਗੁਲਾਬ, ਫੁੱਲਾਂ 'ਚੋਂ ਕੁਲੀਨ ਮੰਨਿਆ ਗਿਆ ਹੈ ਪਰ ਗੁਲਾਬ ਦੀ ਝਾੜੀ ਦੀ ਸਮੁੱਚੀ ਦਿੱਖ ਬੜੀ ਖਹੁਰੀ-ਖਰਵੀ ਅਤੇ ਗ਼ੈਰ-ਤਸੱਲੀ ਬਖ਼ਸ਼ ਹੁੰਦੀ ਹੈ। ਭੂਦ੍ਰਿਸ਼ਕਾਰ ਦੀ ਦ੍ਰਿਸ਼ਟੀ ਤੋਂ, ਹਿਬਿਸਕਸ ਦੀ ਤੁੱਛ ਨਿਮਾਣੀ ਝਾੜੀ ਅਕਸਰ, ਗੁਲਾਬ ਨਾਲੋਂ ਬਿਹਤਰ ਹੁੰਦੀ ਹੈ, ਕਿਉਂਕਿ ਹਿਬਿਸਕਸ ਨੂੰ ਕੱਟ-ਛਾਂਗ ਕੇ, ਮਨ-ਚਾਹਿਆ ਰੂਪ-ਆਕਾਰ ਦਿੱਤਾ ਜਾ ਸਕਦਾ ਹੈ, ਜਦ ਕਿ ਗੁਲਾਬ ਨੂੰ ਅਪਣੀ ਮਾੜੀ-ਮਾੜੀ ਬੇਢੱਬੀ ਤੇ ਨਿੱਗਰਤਾ ਰਹਿਤ ਦਿੱਖ ਕਾਇਮ ਰੱਖਣੀ ਪੈਂਦੀ ਹੈ।

ਕਈ ਬਹੁਤ ਹੀ ਆਮ ਪੌਦੇ, ਜਿਹਨਾਂ ਨੂੰ ਅਸਲੀ ਬਾਗ਼ਬਾਨੀ-ਮਾਹਿਰ, ਆਪਣੇ ਬਾਗ਼ਾਂ ਵਿੱਚ ਲਾਉਣਾ ਤੁੱਛ ਸਮਝਣਗੇ, ਭੂ-ਦ੍ਰਿਸ਼ ਲਈ ਬਹੁਤ ਹੀ ਅਮੋਲਕ ਹੁੰਦੇ ਹਨ। ਮਿਸਾਲ ਦੇ ਤੌਰ ਤੇ ਪੀਲੇ ਲੈਨਟਾਨਾ ਨੂੰ, ਐਨ ਜ਼ਮੀਨ ਦੇ ਕੋਲੋਂ ਕਤਰਿਆ ਛਾਂਗਿਆ ਜਾ ਸਕਦਾ ਹੈ ਅਤੇ ਉਸਨੂੰ ਇੱਕ ਨੀਵੇਂ, ਚੰਗੀ ਸ਼ਕਲ-ਸੂਰਤ ਵਾਲੇ ਢੇਰ ਵਜੋਂ ਸਾਫ਼-ਸੁਥਰਾ, ਖ਼ੁਸ਼ਨੁਮਾ ਅਤੇ ਸਾਰਾ ਸਾਲ ਹੀ ਹਲਦੀ ਰੰਗੇ ਫੁੱਲਾਂ ਨਾਲ ਲੱਦਿਆ ਹੋਇਆ ਰੱਖਿਆ ਜਾ ਸਕਦਾ ਹੈ। ਇੱਕ ਚੰਗੀ ਤਰ੍ਹਾਂ ਸਿਧਾਇਆ ਪੀਲਾ ਲੈਨਟਾਨਾ, ਜਾਂ ਫਿਰ ਸਗੋਂ, ਬਹੁਤ ਸਾਰੇ ਇਕੱਠੇ ਤੇ ਕੋਲ-ਕੋਲ ਲਾਏ ਅਤੇ ਚੰਗੀ ਤਰ੍ਹਾਂ ਸਿਧਾਏ ਲੈਨਟਾਨਾਂ ਨੂੰ ਬਾਗ਼ ਵਿੱਚ ਇੱਕ ਬਹੁਤ ਹੀ ਤ੍ਰਿਪਤੀ-ਦਾਇਕ, ਪੱਏ-ਦਾੱਅ ਦੀ ਰੇਖਾ ਰਚਣ ਵਾਸਤੇ ਵਰਤਿਆ ਜਾ ਸਕਦਾ ਹੈ।

ਲੈਨਟਾਨਾ ਦੀਆਂ ਹੋਰ ਕਿਸਮਾਂ ਸਿਧਾਈ ਤੇ ਸੰਤੁਲਨ ਨੂੰ ਘੱਟ ਹੀ ਪਰਵਾਨ ਕਰਦੀਆਂ ਹਨ। ਚਿੱਟਾ ਲੈਨਟਾਨਾ ਤਾ ਬਹੁਤ ਹੀ ਤੇਜ਼ੀ ਨਾਲ ਵਧਦਾ ਹੈ ਅਤੇ ਛੇਤੀ ਹੀ ਹੱਥਾਂ 'ਚੋਂ ਨਿਕਲ ਜਾਂਦਾ ਹੈ, ਬਹੁਤ ਵੱਡਾ ਤੇ ਬੇਕਾਬੂ ਹੋ ਜਾਂਦਾ ਹੈ। ਇਸ ਦੀ ਵਾੱਧੇ-ਵਿਕਾਸ ਦੀ ਵਾੱਦੀ ਇਸ ਨੂੰ ਬਹੁਤ ਹੀ ਸਫ਼ਲ ਬਣਾਉਂਦੀ ਹੈ, ਜੇਕਰ ਇਸ ਦੀ ਕਿਸੇ

ਵਾੜ ਜਾਂ ਦੀਵਾਰ ਤੇ ਚੜ੍ਹਨ ਵਿੱਚ ਸਹਾਇਤਾ ਕਰ ਦਿੱਤੀ ਜਾਵੇ। ਇਸ ਦੇ ਚਿੱਟੇ ਫੁੱਲਾਂ ਦੀ ਭਰਵੀਂ ਛਹਿੰਬਰ ਜੋ ਦੀਵਾਰ ਤੋਂ ਕੁੱਝ-ਕੁੱਝ ਹਟਵੇਂ ਝੂਲਦੇ-ਲਟਕਦੇ ਹਨ, ਬਹੁਤ ਹੀ ਵਧੀਆ ਤੇ ਗ਼ੈਰ-ਰਸਮੀ ਪਰਭਾਵ ਪੈਦਾ ਕਰਦੀ ਹੈ। ਇਸ ਤੋਂ ਇਲਾਵਾ ਇਸ ਲੈਨਟਾਨਾ ਦਾ ਇੱਕ ਹੋਰ ਫ਼ਾਇਦਾ ਇਹ ਹੈ ਕਿ ਇਹ ਮਰਦਾ ਨਹੀਂ, ਔੜ ਆਵੇ ਜਾਂ ਹੜ੍ਹ। ਊਦਾ-ਬੈਂਗਨੀ-ਲੈਨਟਾਨਾ ਇੱਕ ਅਜਿਹੀ ਕਿਸਮ ਹੈ, ਜੋ ਜ਼ਮੀਨ ਤੇ ਲਿਪਟ ਜਾਂਦਾ ਹੈ ਅਤੇ ਨਾਲ ਹੀ ਬੜੀ ਸ਼ਾਨ ਨਾਲ ਦੀਵਾਰਾਂ ਤੇ ਚੜ੍ਹ ਜਾਂਦਾ ਹੈ। ਅਤੇ ਗਮਲਿਆਂ ਦੇ ਪਾੱਸਿਆਂ ਤੇ ਲਟਕ ਜਾਂਦਾ ਹੈ। ਕੁੱਝ ਬਾਗ਼ਬਾਨ ਇਸ ਦੀਆਂ ਟਹਿਣੀਆਂ ਨੂੰ ਬੰਨ੍ਹ ਦਿੰਦੇ ਹਨ ਅਤੇ ਪੌਦੇ ਨੂੰ ਇੱਕ ਕੱਸੇ ਹੋਏ ਗੁਲਦਸਤੇ ਦਾ ਰੂਪ ਦੇ ਦਿੰਦੇ ਹਨ, ਜੋ ਬਹੁਤਾ ਸੁਖਾਵਾਂ ਨਹੀਂ ਜਾਪਦਾ, ਸਗੋਂ ਗ਼ੈਰ-ਕੁਦਰਤੀ ਲੱਗਦਾ ਹੈ। ਬੈਂਗਣੀ ਕਿਸਮ ਦੂਸਰੀਆਂ ਕਿਸਮਾਂ ਨਾਲੋਂ ਇਸ ਗੱਲੇ ਘਟੀਆ ਹੈ ਕਿ ਇਸ ਨੂੰ ਬਹੁਤ ਜ਼ਿਆਦਾ ਵਾਰ, ਫੁੱਲ-ਫੁਲਾਕਾ ਨਹੀਂ ਪੈਂਦਾ। ਪਰ ਸਾਰੀਆਂ ਹੀ ਕਿਸਮਾਂ ਦੇ ਲੈਨਟਾਨਾ ਅਸਲ ਵਿੱਚ ਨਦੀਣਾ ਹੁੰਦੇ ਹਨ ਅਤੇ ਸੱਭ ਮਿਲਾ ਕੇ ਉਹਨਾਂ ਨੂੰ ਉਸ ਥਾਂ ਤੇ ਕਈ ਸਥਿਤੀਆਂ, ਕਈ ਵਿਧੀਆਂ ਨਾਲ ਵਰਤਿਆ ਜਾ ਸਕਦਾ ਹੈ, ਜਿੱਥੇ ਕਿ ਚੰਗੀ ਨਸਲ ਦਾ ਕੋਈ ਹੋਰ ਪੌਦਾ ਹੋਣ ਤੋਂ ਇਨਕਾਰੀ ਹੋ ਜਾਵੇ।

ਬਾਗ਼ਬਾਨਾਂ ਵਿੱਚ, ਝਾੜੀਆਂ ਨੂੰ ਰੁੱਖਾਂ ਦੇ ਨਾਲ ਲਾਉਣ ਤੋਂ ਵਧੇਰੇ ਉਥੇ ਲਾਉਣ ਦੀ ਪ੍ਰਵਿਰਤੀ ਹੁੰਦੀ ਹੈ, ਜਿੱਥੇ ਕਿਧਰੇ ਖ਼ਾਲੀ ਪਈ ਥਾਂ ਮਿਲ ਜਾਵੇ। ਇਸ ਤੋਂ ਇਲਾਵਾ, ਬਾਗ਼ਬਾਨਾਂ ਵਿੱਚ, ਇੱਕ ਕਿਸਮ ਦੀ ਸੰਗ੍ਰਹਿਕ-ਜਲੂਣ ਵੀ ਹੁੰਦੀ ਹੈ, ਜਿਸ ਦੇ ਸਦਕਾ, ਉਹ ਜੋ ਵੀ ਪੌਦੇ, ਕਿਸੇ ਹੋਰ ਬਾਗ਼ ਵਿੱਚ ਚੰਗੇ ਫੁੱਲ ਦਿੰਦੇ ਵੇਖਦੇ ਹਨ, ਉਹਨਾਂ ਨੂੰ ਆਪਣੇ ਬਾਗ਼ ਵਿੱਚ ਲਾਉਣ ਦੇ ਚਾਅ ਨੂੰ ਰੋਕ ਨਹੀਂ ਸਕਦੇ। ਮੇਰੇ ਮਨ ਵਿੱਚ ਇਸ ਜਲੂਣ ਲਈ ਬਹੁਤ ਹਮਦਰਦੀ ਹੈ, ਕਿਉਂਕਿ ਮੈਂ ਖ਼ੁਦ, ਵਰ੍ਹਿਆਂ ਬੱਧੀ ਇਸ ਦੀ ਇੱਕ ਅਸਾਧ ਕਿਸਮ ਦੀ ਸ਼ਿਕਾਰ ਰਹੀ ਹਾਂ। ਰੁੱਖਾਂ ਦੀ ਹਾਲਤ ਵਿੱਚ, ਲਾਲਚੀ ਤੋਂ ਲਾਲਚੀ ਸੰਗ੍ਰਹਿਕਾਰ ਵਿੱਚ ਵੀ ਇਹ ਵੇਖਣ ਦੀ ਸੂਝ ਹੁੰਦੀ ਹੈ ਕਿ ਹੁਣ ਉਸਦੇ ਬਾਗ਼ ਵਿੱਚ, ਇੱਕ ਹੋਰ ਵੱਡਾ ਰੁੱਖ ਲਾਉਣ ਦੀ ਕੋਈ ਗੁੰਜਾਇਸ਼ ਨਹੀਂ। ਪਰ ਝਾੜੀਆਂ ਦੀ ਹਾਲਤ ਵਿੱਚ, ਬਾਗ਼ਬਾਨ ਹਮੇਸ਼ਾ ਇਸ ਗੱਲ ਦਾ ਕਾਇਲ ਹੁੰਦਾ ਹੈ ਕਿ ਦੋ-ਚਾਰ ਝਾੜੀਆਂ ਹੋਰ ਸਹਿਜੇ ਹੀ, ਘੁਸੇੜੀਆਂ ਜਾ ਸਕਦੀਆਂ ਹਨ, ਕਿਉਂਕਿ ਉਹਨਾਂ ਲਈ ਬਹੁਤੀ ਥਾਂ ਦੀ ਲੋੜ ਨਹੀਂ ਹੁੰਦੀ। ਕਿਸੇ ਹੱਦ ਤੀਕ, ਇਹ ਹੈ ਵੀ ਠੀਕ ਬਸ਼ਰਤੇ ਕਿ ਨਵੀਆਂ ਝਾੜੀਆਂ ਲਈ ਥਾਂ ਬਣਾਉਣ ਵਾਸਤੇ ਪੁਰਾਣੀਆਂ ਝਾੜੀਆਂ 'ਚੋਂ ਕੁੱਝ ਕੁ ਨੂੰ ਸਾਫ਼ ਕਰ ਦਿੱਤਾ ਜਾਵੇ। ਭਾਰਤ ਵਿੱਚ ਝਾੜੀਆਂ ਬਹੁਤ ਛੇਤੀ-ਛੇਤੀ ਵਧਦੀਆਂ ਹਨ ਅਤੇ ਬਾਗ਼ਬਾਨ ਨੂੰ, ਉਹਨਾਂ ਝਾੜੀਆਂ ਤੋਂ, ਜੋ ਸਪੱਸ਼ਟ ਤੌਰ ਤੇ, ਚੰਗੀ ਤਰ੍ਹਾਂ ਨਾ ਵਧ-ਵਿਗਸ ਰਹੀਆਂ ਹੋਣ, ਛੁਟਕਾਰਾ ਪਾਉਣ ਦਾ ਕੋਈ ਵਿਗੋਚਾ ਨਹੀਂ ਹੁੰਦਾ ਅਤੇ ਉਹਨਾਂ ਦੀ ਥਾਂ ਤੇ ਨਵੀਆਂ ਲਾਉਣ 'ਚ ਕੋਈ ਦਿੱਕਤ ਨਹੀਂ ਹੁੰਦੀ।

ਮੈਂ ਇਹ ਪਤਾ ਲਾਇਆ ਹੈ ਕਿ ਝਾੜੀਆਂ ਨੂੰ ਕੁੱਢਬੀ ਥਾਂ ਤੇ ਲਾਉਣ ਦਾ ਇੱਕ ਆਮ ਕਾਰਨ ਇਹ ਹੈ ਕਿ ਬਾਗ਼ਬਾਨ ਨੂੰ ਅਚਾਨਕ, ਸ਼ੁਰੂ ਕਰਨ ਤੋਂ ਪਹਿਲਾਂ, ਉਸ ਨੂੰ ਜ਼ਮੀਨ ਵਿੱਚ ਗੱਡਣ ਦੀ ਕਾਹਲੀ ਵਿੱਚ, ਜਿੱਥੇ ਕਿਧਰੇ ਵੀ, ਉਸ ਨੂੰ ਥੋੜ੍ਹੀ ਬਹੁਤ ਥਾਂ ਮਿਲਦੀ ਹੈ, ਉਥੇ ਹੀ ਲਾ ਦਿੰਦਾ ਹੈ। ਜਦ ਕਿ ਅਮਲ ਇਸ ਦੇ ਅਸਲੋਂ ਹੀ ਉਲਟ ਹੋਣਾ ਚਾਹੀਦਾ ਹੈ। ਪਹਿਲਾਂ ਬਾਗ਼ਬਾਨ ਨੂੰ ਇਹ ਪ੍ਰਤੀਤੀ ਹੋਣੀ ਚਹੀਦੀ ਹੈ ਕਿ ਕਿਸੇ ਖ਼ਾਸ

ਥਾਂ ਨੂੰ ਭਰਨ ਲਈ, ਕੋਈ-ਨ-ਕੋਈ ਪੌਦਾ ਚਾਹੀਦਾ ਹੈ। ਉਹ ਪੌਦਾ ਕਿਸ ਆਕਾਰ, ਬਣਤ, ਰੰਗ ਤੇ ਡੀਲ-ਡੌਲ ਦਾ ਹੋਵੇ? ਇਸ ਅਨੁਮਾਨ ਤੋਂ ਆਰੰਭ ਕਰ ਕੇ ਉਸ ਨੂੰ ਉਸ ਪੌਦੇ ਤੱਕ ਪੁੱਜਣਾ ਚਾਹੀਦਾ ਹੈ, ਜੋ ਉਸ ਦੀਆਂ ਨਿਸ਼ਚਿਤ ਲੋੜਾਂ ਦੇ ਵੱਧ ਤੋਂ ਵੱਧ ਨੇੜੇ ਹੋਵੇ। ਇਹ ਪੌਦਾ ਇਲਾਕੇ ਦਾ ਸੱਭ ਤੋਂ ਆਮ ਪੌਦਾ ਵੀ ਹੋ ਸਕਦਾ ਹੈ, ਪਰ ਜੇ ਉਹ ਪੌਦਾ ਸਹੀ ਹੋਵੇ, ਤਾਂ ਉਹ ਬਾਹਰੋਂ ਦਰਾਮਦ ਕੀਤੇ ਕਿਸੇ ਵੀ ਨਾਦਰ-ਨਾਯਾਬ ਪੌਦੇ ਨਾਲੋਂ ਬਿਹਤਰ ਜਾਪੇਗਾ।

ਕਿਸੇ ਝਾੜੀ ਲਈ ਠੀਕ ਥਾਂ ਲੱਭਣ ਵਾਸਤੇ ਰੁੱਖਾਂ ਅਤੇ ਝਾੜੀਆਂ ਵਿਚਕਾਰ ਸੁਹਜਾਤਮਕ ਸੰਬੰਧਾਂ ਬਾਰੇ ਕਾਫ਼ੀ ਗਹੁ ਨਾਲ ਸੋਚ-ਵਿਚਾਰ ਕਰਨੀ ਪੈਂਦੀ ਹੈ। ਅਸੀਂ ਇਸ ਗੱਲ ਤੇ ਪਹਿਲਾਂ ਹੀ ਜ਼ੋਰ ਦੇ ਚੁੱਕੇ ਹਾਂ ਕਿ ਰੁੱਖ ਤੇ ਝਾੜੀਆਂ ਖ਼ਰਾਬ ਲੱਗਦੀਆਂ ਹਨ, ਜੇਕਰ ਉਹ ਇੱਕ-ਦੂਸਰੇ ਦੇ ਬਹੁਤ ਕੋਲ-ਕੋਲ ਹੋਣ। ਇੱਕ ਉੱਚੀ ਖੜੀ ਰੇਖਾ ਦੇ ਨਾਲ-ਲੱਗਦੀ ਛੋਟੀ ਖੜੀ ਰੇਖਾ ਹੋਵੇ, ਤਾਂ ਉਹ ਭੈੜੀ ਲੱਗਦੀ ਹੈ। ਇਸ ਲਈ, ਝਾੜੀਆਂ ਨੂੰ, ਰੁੱਖਾਂ ਦੇ ਨੇੜੇ, ਐਵੇਂ ਅਟਕਲ ਨਾਲ ਹੀ ਨਹੀਂ ਲਾ ਦੇਣਾ ਚਹੀਦਾ। ਨਾਲੇ ਜ਼ਿਆਦਾਤਰ ਝਾੜੀਆਂ ਖੁੱਲ੍ਹੀ ਥਾਂ ਤੇ ਸੂਰਜ ਦੀ ਤੇਜ਼-ਤਿੱਖੀ ਰੌਸ਼ਨੀ-ਵਿੱਚ ਸੱਭ ਤੋਂ ਵਧੀਆ ਹੁੰਦੀਆਂ ਹਨ।

ਇਸ ਲਈ ਸ਼ਾਇਦ ਉਹ, ਉਥੇ ਹੀ ਲਾਉਣੀਆਂ ਚਾਹੀਦੀਆਂ ਹਨ। ਪਰ ਖੁੱਲ੍ਹੀ ਥਾ ਵਿੱਚ, ਇਕੱਲੀਆਂ-ਇਕੱਲੀਆਂ ਲਾਈਆਂ ਝਾੜੀਆਂ ਭਿਆਨਕ ਜਾਪਦੀਆਂ ਹਨ। ਵੱਖ-ਵੱਖ ਝਾੜੀਆਂ ਨੂੰ ਇੱਕ ਸੰਗਠਿਤ ਸਮੁੱਚ ਵਿੱਚ ਬੰਨ੍ਹਣ ਵਾਸਤੇ ਕੋਈ ਨਮੂਨਾ ਜ਼ਰੂਰ ਹੋਣਾ ਚਾਹੀਦਾ ਹੈ। ਦੂਸਰੇ ਸ਼ਬਦਾਂ 'ਚ, ਸਾਨੂੰ ਹਰੇਕ ਝਾੜੀ ਨੂੰ ਉਸ ਵਿਉਂਤ ਦੀ ਇੱਕ ਇਕਾਈ ਸਮਝਣਾ ਚਾਹੀਦਾ ਹੈ, ਜੋ ਹੋਰ ਬਹੁਤ ਸਾਰੀਆਂ ਝਾੜੀਆਂ ਨੂੰ ਆਪਣੇ ਕਲਾਵੇ 'ਚ ਲੈਂਦੀ ਹੈ। ਝਾੜੀ-ਝੁੰਡ ਲਾਉਣ ਦੇ ਤਰੀਕਿਆਂ 'ਚੋਂ ਸੱਭ ਤੋਂ ਵਧੀਆ ਤਰੀਕਾ ਹੈ, ਉਸਨੂੰ ਧੁਪੀਲੀ ਦੀਵਾਰ ਦੇ ਨਾਲ ਲਾਉਣਾ। ਉੱਚੀਆਂ ਝਾੜੀਆਂ ਪਿਛਲੇ ਪੱਸੇ, ਛੋਟੀਆਂ ਝਾੜੀਆਂ ਅੱਗੇ, ਅਤੇ ਤੁਹਾਡੇ ਪਾਸ ਕਈ ਸਾਰੀਆਂ ਕਿਸਮਾਂ ਦਾ ਇੱਕ ਸੰਘਣਾ, ਸੁਖਾਵਾਂ, ਸਮੂਹ ਹੋ ਜਾਵੇਗਾ, ਜਿਸ ਤੇ ਮੌਸਮਾਂ ਦੇ ਆਉਣ-ਜਾਣ ਨਾਲ ਫੁੱਲ ਆਉਂਦੇ ਅਤੇ ਲੋਪ ਹੁੰਦੇ ਰਹਿਣਗੇ ਅਤੇ ਉਹ ਸਮੁੱਚਾ ਝਾੜੀ-ਸਮੂਹ ਜ਼ਿੰਦਗੀ, ਹਰਕਤ ਅਤੇ ਖ਼ੂਬਸੂਰਤੀ ਦਾ ਇੱਕ ਦਿਲਚਸਪ ਬੈਂਕ ਬਣ ਨਿੱਬੜੇਗਾ, ਜੋ ਕਿ ਬਾਗ਼ ਦਾ ਇੱਕ ਅਹਿਮ ਤੇ ਅਨਿੱਖੜ ਅੰਗ ਵੀ ਹੋਵੇਗਾ।

ਅਜਿਹਾ ਬੈਂਕ ਲਾਉਣ ਦਾ ਸਹੀ ਤਰੀਕਾ ਹੈ, ਝਾੜੀਆਂ ਨੂੰ ਪਾਲਾਂ ਵਿੱਚ ਨਾ ਲਾ ਕੇ, ਸਮੂਹਾਂ ਵਿੱਚ ਲਾਉਣਾ। ਉੱਚੀਆਂ ਵਧਣ ਵਾਲੀਆਂ ਕਿਸਮਾਂ ਦੀਆਂ ਝਾੜੀਆਂ ਪਿਛਲੇ ਪੱਸੇ, ਦੂਸਰੀ ਪਾਲ ਵਿੱਚ ਉਹਨਾਂ ਤੋਂ ਕੁੱਝ ਕੁ ਛੋਟੀਆਂ ਝਾੜੀਆਂ ਅਤੇ ਤੀਸਰੀ ਪਾਲ, ਉਹਨਾਂ ਤੋਂ ਵੀ ਹੋਰ ਛੋਟੀਆਂ ਝਾੜੀਆਂ ਦੀ। ਅਜਿਹੇ ਤਿੰਨ-ਪਰਤੀ ਸਮੂਹ, ਕਿਸੇ ਸਟੇਡੀਅਮ ਵਿੱਚ ਬੈਠੇ ਸਰੋਤਿਆਂ ਵਾਂਗ ਲੱਗਣਗੇ। ਪਰ ਲਹਿਰਦਾਰ, ਉੱਚੀਆਂ-ਨੀਵੀਆਂ ਬਣਤਰਾਂ 'ਚ ਲਾਏ, ਨਿੱਕੇ-ਨਿੱਕੇ ਇਕੱਠ ਜਾਂ ਛੋਟੇ-ਛੋਟੇ ਸਮੂਹ, ਜਿਹਨਾਂ ਵਿਚਾਲੇ ਨਿੱਕੀਆਂ-ਨਿੱਕੀਆਂ ਅੱਡਾਂ, ਖਾਈਆਂ ਖਾੜੀਆਂ ਅਤੇ ਉਪ-ਖਾਈਆਂ ਆਦਿ ਹੋਣ, ਇੰਜ, ਜਾਪਣਗੇ, ਜਿਵੇਂ ਕਿ ਪੌਦਿਆਂ ਨੇ ਕਿਸੇ ਸੁਭਾਗੇ ਸੰਜੋਗ ਨਾਲ, ਆਪਣੇ ਆਪ ਨੂੰ ਬੀਜਿਆ ਹੋਵੇ। ਅਜਿਹੇ ਸੰਘਣੇ ਜਮਘਟੇ 'ਚ ਜਿੱਥੇ ਸਿਰ ਨਾਲ ਸਿਰ ਖਹਿੰਦਾ-ਖਹਿਸਰਦਾ ਹੋਵੇ, ਬਾਗ਼ਬਾਨ ਨੂੰ ਇਹ ਵੇਖਣ

ਲਈ, ਆਪਣੀ ਅੱਖ ਖੁੱਲ੍ਹੀ ਰੱਖਣੀ ਪੈਂਦੀ ਹੈ ਕਿ ਵਧੇਰੇ ਤਕੜੀਆਂ ਕਿਸਮਾਂ ਕਿਧਰੇ ਕਮਜ਼ੋਰ ਕਿਸਮਾਂ ਨੂੰ ਦਬਾ ਹੀ ਨਾ ਲੈਣ ਅਤੇ ਵਧੇਰੇ ਡਰਾਕਲ ਜੀਵਾਂ ਨੂੰ ਵੀ, ਧੁੱਪ ਦਾ ਆਪਣਾ ਯੋਗ ਹਿੱਸਾ ਮਿਲ ਸਕੇ।

ਇਸ ਕਿਸਮ ਦੇ ਹੱਦ-ਬੰਨੇ ਨਾਲ, ਇੱਕ ਹੋਰ ਦਿਲਚਸਪ ਖੇਡ ਖੇਡੀ ਜਾ ਸਕਦੀ ਹੈ; ਉਹ ਹੈ, ਬਣਤਰਾਂ ਤੇ ਰੂਪਾਂ ਨਾਲ। ਕੁੱਝ ਕਿਸਮਾਂ ਦੇ ਬੈਗੋਨੀਆ ਦੇ ਪੱਤੇ, ਬਹੁਤ ਹੀ ਗੂੜ੍ਹੇ ਹਰੇ ਪੱਤਿਆਂ, ਜਿਵੇਂ ਕਿ ਸਰੂ ਦੇ ਪੱਤੇ, ਦੇ ਪਿਛਕੋੜ 'ਚ ਬਹੁਤ ਹੀ ਵਧੀਆ ਜਾਪਦੇ ਹਨ। ਹਰਿਆਵਲ ਦੀ ਇੱਕ ਅਚਨਚੇਤੀ ਨਾਟਕੀ ਲਹਿਰ ਜਿਹੀ ਫ਼ਰਕਰੀ ਵਰਗੇ ਕਿਸੇ ਪੌਦੇ ਨਾਲ ਪੈਦਾ ਕੀਤੀ ਜਾ ਸਕਦੀ ਹੈ, ਉਸਦੇ ਮੋਟੇ ਪੀਲੇ ਧਾਰੀਦਾਰ ਪੱਤਿਆਂ ਨਾਲ, ਜੋ ਕੁਝ-ਕੁਝ ਅਸਾਧਾਰਨ ਤੇ ਅਵਰਣਿਤ ਪੱਤਿਆਂ ਦੇ ਸਮੂਹ ਵਿੱਚੋਂ, ਬਾਹਰ ਫੁੱਟ ਰਹੇ ਹੋਣ। ਇਸ ਕਿਸਮ ਦਾ ਝਾੜੀ-ਝੁੰਡ ਇਸ ਤੱਥ ਤੋਂ ਇਕ ਖ਼ਾਸ ਆਯਾਮ ਪ੍ਰਾਪਤ ਕਰ ਲੈਂਦਾ ਹੈ ਕਿ ਉਹ ਛੇਤੀ ਹੀ ਛੋਟੇ-ਛੋਟੇ ਪੰਛੀਆਂ ਜਨੌਰਾਂ ਲਈ ਇੱਕ ਪਨਾਹਗਾਹ ਬਣ ਜਾਂਦਾ ਹੈ। ਤੁਸੀਂ ਲਗਾਤਾਰ-ਮਤਵਾਤਰ ਪਿਟਪਿਟੀਆਂ, ਸ਼ੱਕਰਖੋਰਿਆਂ ਅਤੇ ਤਿਤਲੀਆਂ ਸਮੇਤ ਹੋਰ ਨਿੱਕੇ-ਨਿੱਕੇ ਜੀਵਾਂ ਦੀ ਟਪੂੰ-ਟਪੂੰ ਤੱਕ ਸਕਦੇ ਹੋ। ਜੇ ਕਿਧਰੇ ਵੱਡੇ-ਪੱਤਿਆਂ ਵਾਲੇ ਪੌਦੇ ਹੋਣ, ਤਾਂ ਤੁਸੀਂ ਦਰਜ਼ਿਨ ਫੁਦਕੀਆਂ ਅਤੇ ਪਿਟਪਿਟੀਆਂ ਨੂੰ ਉਹਨਾਂ ਵਿੱਚ ਆਪਣੇ ਆਲ੍ਹਣੇ ਬਣਾਉਂਦਿਆਂ ਵੇਖੋਗੇ, ਕਿਉਂਕਿ ਝਾੜੀਆਂ ਦੀ ਸੰਘਣੀ ਉਪਜ, ਉਹਨਾਂ ਦੇ ਆਲ੍ਹਣਿਆਂ ਨੂੰ ਉਹਨਾਂ ਦੇ ਸ਼ਿਕਾਰ ਕਰਨ ਵਾਲੇ ਜੀਵਾਂ ਅਤੇ ਵੈਰੀਆਂ ਤੋਂ ਲੁਕਾਉਂਦੀ ਅਤੇ ਬਚਾਉਂਦੀ ਹੈ।

ਕਿਸੇ ਵੱਡੇ ਬਾਗ਼ ਵਿੱਚ, ਝਾੜੀਆਂ ਨੂੰ, ਕਲਪਨਾਸ਼ੀਲ ਢੰਗ ਨਾਲ, ਅਰਥਪੂਰਨ ਇਕਾਈਆਂ 'ਚ ਸੰਗਠਿਤ ਕਰਨ ਦੀਆਂ ਬਹੁਤ ਸਾਰੀਆਂ ਵਿਧੀਆਂ ਹਨ। ਏਥੇ ਫਿਰ ਜਿਵੇਂ ਕਿ ਬਾਗ਼ਾਂ ਸੰਬੰਧੀ ਜ਼ਿਆਦਾਤਰ ਮਾਮਲਿਆਂ ਵਿੱਚ ਹੁੰਦਾ ਹੈ, ਛੋਟੀਆਂ ਇਕਾਈਆਂ ਨਾਲੋਂ ਵੱਡੀਆਂ ਇਕਾਈਆਂ ਬਣਾਉਣ ਦੀ ਗ਼ਲਤੀ ਕਰਨੀ ਬਿਹਤਰ ਰਹਿੰਦੀ ਹੈ। ਛੋਟੀਆਂ-ਛੋਟੀਆਂ ਬਹੁਤ ਸਾਰੀਆਂ ਕਿਆਰੀਆਂ ਬਣਾਉਣ ਦੀ ਬਜਾਏ ਇੱਕ ਜਾਂ ਦੋ ਵੱਡੀਆਂ-ਵੱਡੀਆਂ, ਚੰਗੀ ਤਰ੍ਹਾਂ ਸੰਗਠਿਤ ਕਿਆਰੀਆਂ ਬਿਹਤਰ ਰਹਿੰਦੀਆਂ ਹਨ। ਇਕੱਲੀਆਂ-ਇਕੱਲੀਆਂ ਝਾੜੀਆਂ ਲਾਉਣ ਬਾਰੇ ਤਾਂ ਅਸੀਂ ਗੱਲ ਵੀ ਨਹੀਂ ਕਰਨੀ ਚਾਹਵਾਂਗੇ। ਇਹ ਦੁਹਰਾਉਣ 'ਚ, ਕੋਈ ਹਰਜ ਨਹੀਂ ਜਾਪਦਾ ਕਿਉਂਕਿ ਇਹ ਉਹ ਨੁਕਤਾ ਹੈ ਜਿਸ ਤੇ ਮੈਂ ਜ਼ੋਰ ਦੇਣਾ ਚਾਹੁੰਦੀ ਹਾਂ ਕਿ ਕਿਸੇ ਵੀ ਪੌਦੇ ਦੀ ਜੋ ਵੀ ਕਿਸਮ ਤੁਸੀਂ ਬਾਗ਼ ਵਿੱਚ ਲਾਉਣੀ ਚਾਹੁੰਦੇ ਹੋ, ਉਸ ਨੂੰ ਸਮੂਹ ਵਿੱਚ ਲਾਉਣ ਵਾਲੀ ਮੱਦ ਵਜੋਂ ਵਿਚਾਰਿਆ ਜਾਣਾ ਚਾਹੀਦਾ ਹੈ, ਜਾਂ ਤਾਂ ਰੰਗ-ਬਿਰੰਗੇ ਸਮੂਹ ਦੇ ਤੌਰ ਤੇ, ਜਿਸ ਦੀ ਗੱਲ ਮੈਂ ਕਰਦੀ ਰਹੀ ਹਾਂ, ਜਾਂ ਫਿਰ ਸਜਾਤੀ ਸਮੂਹ ਵਜੋਂ, ਜਿਸ ਵਿੱਚ ਕਿ ਇਕੋ ਹੀ ਕਿਸਮ ਦੇ ਬਹੁਤ ਸਾਰੇ ਪੌਦੇ, ਇੱਕ ਅਰਥਪੂਰਨ ਸਮੁੱਚ ਸਿਰਜਦੇ ਹਨ।

ਗੁੱਲ ਮੋਹਰ ਅਮਲੀ ਰੂਪ ਵਿੱਚ, ਕਈ ਕਿਸਮਾਂ ਦੀ ਜ਼ਮੀਨ 'ਚ, ਚੱਟਾਨੀ ਪਹਾੜੀਆਂ, ਖ਼ੁਸ਼ਕ ਮੈਦਾਨਾਂ ਅਤੇ ਕਿਤੇ ਵੀ ਜੰਗਲੀ ਪੌਦੇ ਵਜੋਂ ਪੈਦਾ ਹੁੰਦਾ ਹੈ। ਚੰਗੀ ਭੂਮੀ ਵਿੱਚ ਲਾਉਣ ਤੇ ਅਤੇ ਕਦੇ-ਕਦੇ ਟੋਕਰਾ-ਕੁ ਖਾਦ ਪਾਉਣ ਅਤੇ ਪਾਣੀ ਦੇਣ ਤੇ ਇਹ ਖ਼ੁਸ਼ਨੁਮਾ ਬਣ ਨਿਬੱੜਦਾ ਹੈ ਅਤੇ ਸੰਤਰੀ ਤੇ ਪੀਲੇ ਜ਼ਰਦ ਫੁੱਲਾਂ ਦੀਆਂ, ਲੰਮੀਆਂ-ਲੰਮੀਆਂ ਖ਼ੂਬਸੂਰਤ

ਲੱਗਰਾਂ ਪੈਦਾ ਕਰਦਾ ਹੈ, ਜੋ ਕਿਸੇ ਵੀ ਬੈਠਕ ਵਿੱਚ ਰੱਖਣ ਦੇ ਕਾਬਿਲ ਹੁੰਦੀਆਂ ਹਨ। ਕਿਸੇ ਸਾਰੇ ਦੇ ਸਾਰੇ ਰਕਬੇ ਵਿੱਚ ਗੁੱਲ ਮੋਹਰ ਦੇ ਰੁੱਖ ਏਨੇ ਨੇੜੇ ਨੇੜੇ ਲਾਇਆਂ ਕਿ ਬਾਹਰਲੇ ਪੱਤੇ ਇੱਕ-ਦੂਸਰੇ ਨੂੰ ਛੂਹਣ, ਪਰ ਏਨੇ ਨੇੜੇ ਵੀ ਨਹੀਂ, ਕਿ ਉਹ ਇੱਕ-ਦੂਸਰੇ ਲਈ ਰੁਕਾਵਟ ਬਣ ਜਾਣ, ਉਹ ਥਾਂ ਮਨ-ਮੋਹਿਕ ਬਣ ਜਾਂਦੀ ਹੈ। ਅਤੇ ਉਸਦੇ ਰੱਖ-ਰਖਾਅ ਤੇ ਲਾਗਤ..... ਬੱਸ ਐਵੇਂ ਥੋੜ੍ਹੀ ਜਿਹੀ ਖੇਚਲ।

ਬਾਗ਼ ਦੇ ਆਲੇ-ਦੁਆਲੇ ਦੇ ਇਲਾਕੇ ਦੇ ਪੇੜ-ਪੌਦੇ ਹਮੇਸ਼ਾ ਇਸ ਗੱਲ ਦੇ ਦਰਸਾਇਕ ਹੁੰਦੇ ਹਨ ਕਿ ਬਾਗ਼ ਵਿੱਚ ਕਿਹੜੇ ਪੌਦੇ ਲਾਉਣੇ ਲਾਭਦਾਇਕ ਰਹਿਣਗੇ। ਗੁਜਰਾਤ ਅਤੇ ਰਾਜਸਥਾਨ ਅਤੇ ਨਾਲ ਹੀ ਸਾਰੇ ਦੱਖਣ ਦੀਆਂ ਅਰਧ ਮਾਰੂ-ਥਲੀ ਹਾਲਤਾਂ ਵਿੱਚ ਬਹੁਤ ਸਾਰੇ ਅਜਿਹੇ ਜੰਗਲੀ ਪੌਦੇ ਪਾਏ ਜਾਂਦੇ ਹਨ ਕਿ ਜੇ ਉਹਨਾਂ ਨੂੰ ਘਰ ਦੇ ਨੇੜੇ ਚੱਟਾਨਾਂ ਵਿਚਾਲੇ ਲਾ ਦਿੱਤਾ ਜਾਵੇ, ਤਾਂ ਉਹ ਇਕ ਬਹੁਤ ਹੀ ਸ਼ਾਨਦਾਰ ਬਾਗ਼ ਬਣ ਨਿਬੜਨਗੇ, ਜਿਸ ਤੇ ਨਾ ਹੀ ਬਹੁਤਾ ਧਿਆਨ ਦੇਣ ਦੀ ਅਤੇ ਨਾ ਹੀ ਬਹੁਤਾ ਖ਼ਰਚ ਕਰਨ ਦੀ ਲੋੜ ਹੁੰਦੀ ਹੈ। ਜੇ ਸਾਰੀਆਂ ਕਿਸਮਾਂ ਦੀਆਂ ਥੋਹਰਾਂ ਨੂੰ ਚੰਗੀ ਤਰ੍ਹਾਂ ਸੰਗਠਿਤ ਸਮੂਹਾਂ ਵਿਚ ਲਾ ਦਿੱਤਾ ਜਾਵੇ ਅਤੇ ਉਹਨਾਂ ਦੇ ਕੋਲ ਪੱਥਰ ਤੇ ਗੀਟ੍ਹਿਆਂ-ਗੀਟ੍ਹੇ ਜੜ ਦਿੱਤੇ ਜਾਣ ਤਾਂ ਬਹੁਤ ਨਫ਼ੀਸ ਬਾਗ਼ ਬਣ ਜਾਵੇਗਾ। ਇਹ ਹੈ ਇੱਕ ਬਾਗ਼ਬਾਨ ਦੀ ਸਾਮੱਗਰੀ, ਜਿਸ ਲਈ ਬਹੁਤੇ ਵਸੀਲਿਆਂ ਦੀ ਲੋੜ ਨਹੀਂ। ਬਦੇਸ਼ੀ ਪੌਦਿਆਂ ਦੀ ਬਜਾਏ, ਜਿਹਨਾਂ ਦੀ ਦੇਖ-ਭਾਲ ਠੀਕ ਤਰ੍ਹਾਂ ਨਹੀਂ ਕੀਤੀ ਜਾ ਸਕਦੀ, ਸੱਭ ਤੋਂ ਸਖ਼ਤ ਸਾਮੱਗਰੀ ਠੀਕ ਥਾਂ ਉੱਤੇ ਅਤੇ ਸਹੀ ਢੰਗ ਨਾਲ ਵਰਤੀ ਜਾਣੀ ਚਾਹੀਦੀ ਹੈ। ਕੋਈ ਵੀ ਚੀਜ਼ ਜੋ ਇਲਾਕੇ ਵਿੱਚ ਜੰਗਲੀ ਤੌਰ ਤੇ ਉੱਗਦੀ ਹੈ ਉਹ ਥੋੜ੍ਹੀ ਜਿਹੀ ਹਿਫ਼ਾਜ਼ਤ ਨਾਲ ਯਕੀਨਨ ਦੋ ਦਰਜੇ ਬਿਹਤਰ ਹੋਵੇਗੀ। ਇਸ ਪਰਕਾਰ ਸਮੁੰਦਰ ਦੇ ਨੇੜੇ ਲਾਏ ਬਾਗ਼ਾਂ ਵਿੱਚ, ਛੋਟੇ-ਛੋਟੇ ਪੌਦਿਆਂ ਨੂੰ ਕੁੱਝ ਇਸ ਤਰ੍ਹਾਂ ਤਰਤੀਬ ਦਿੱਤੀ ਜਾਣੀ ਚਾਹੀਦੀ ਹੈ ਕਿ ਉਹ ਰੇਤ ਨਾਲ ਲਿੱਬੜੇ ਰਹਿਣ। ਜੰਗਲਾਂ ਦੇ ਨਜ਼ਦੀਕ ਦੇ ਬਾਗ਼ਾਂ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਜੰਗਲ ਨੂੰ ਆਪਣਾ ਪੌਦ-ਜ਼ਖ਼ੀਰਾ ਸਮਝਣ ਅਤੇ ਉਹ ਜੰਗਲ ਵਿੱਚ ਉੱਗੇ ਪੌਦਿਆਂ ਨੂੰ ਇਕਠੇ ਕਰ ਕੇ, ਆਪਣੇ ਬਾਗ਼ ਵਿੱਚ ਲਾਉਣ। ਇਸੇ ਤਰ੍ਹਾਂ ਰੇਗਿਸਤਾਨ ਦੇ ਨਾਲ ਲੱਗਦੇ ਬਾਗ਼ਾਂ ਦੇ ਮਾਲਿਕ, ਆਪਣੇ ਆਪ ਵਾਸਤੇ ਬਹੁਤ ਹੀ ਖ਼ੂਬਸੂਰਤ ਅਤੇ ਤਰ੍ਹਾਦਾਰ ਰੇਗਿਸਤਾਨ ਦੀ ਸਿਰਜਣਾ ਕਰ ਸਕਦੇ ਹਨ। ਅਲਬੱਤਾ, ਕਈ ਵਾਰੀ ਬਾਗ਼ ਦਾ ਨੁਕਤਾ ਹੁੰਦਾ ਹੈ, ਆਲੇ-ਦੁਆਲੇ ਤੋਂ ਹਟਣਾ, ਦੂਰ ਜਾਣਾ। ਆਪਣੇ ਚਾਰੇ ਪੱਸੇ ਰੇਗਿਸਤਾਨ ਹੀ ਰੇਗਿਸਤਾਨ ਵੇਖ ਕੇ, ਬਾਗ਼ਬਾਨ ਦੇ ਮਨ ਵਿੱਚ ਇਹ ਇਹਸਾਸ ਪੈਦਾ ਹੋ ਸਕਦਾ ਹੈ ਕਿ ਉਸ ਦੇ ਬਾਗ਼ ਦਾ ਸਮੁੱਚਾ ਮੰਤਵ ਹੀ, ਆਪਣੀਆਂ ਅੱਖੀਆਂ ਨੂੰ, ਹਰੀ-ਕਚਾਹ ਬਨੱਸਪਤ ਅਤੇ ਹਰਿਆਵਲ ਨਾਲ ਰਾਹਤ ਤੇ ਤਰਾਵਤ ਦੇਣਾ ਹੈ। ਅਜਿਹਾ ਕਰਨਾ ਯਤਨ-ਯੋਗ ਹੈ ਜੇਕਰ ਉਹ ਪਾਣੀ ਅਤੇ ਹੋਰ ਵਸੀਲਿਆਂ ਦਾ ਪ੍ਰਬੰਧ ਕਰ ਸਕੇ। ਪਰ ਨਾ ਹੀ ਭੂਮੀ ਦਾ ਅਸੁਖਾਵਾਂ ਤੇ ਵੀਰਾਨ ਹੋਣਾ ਅਤੇ ਨਾ ਹੀ ਸਾਮੱਗਰੀ ਦੀ ਥੁੜ੍ਹ ਬਾਗ਼ ਦੇ ਬਿਲੱਕੁਲ ਹੀ ਨਾ ਹੋਣ ਦਾ ਬਹਾਨਾ ਹੋਣਾ ਚਾਹੀਦਾ ਹੈ। ਜੇ ਤੁਹਾਡੇ ਕੋਲ ਜ਼ਮੀਨ ਹੈ, ਤਾਂ ਫਿਰ ਕੋਈ ਵੀ ਹਾਲਾਤ ਅਜਿਹੇ ਨਹੀਂ ਹੁੰਦੇ, ਜੋ ਉਸ ਬੰਦੇ ਨੂੰ, ਜੋ ਸੱਚ-ਮੁੱਚ ਹੀ ਬਾਗ਼ ਲਾਉਣ ਦਾ ਚਾਹਵਾਨ ਹੋਵੇ, ਬਾਗ਼ ਲਾਉਣ ਤੋਂ ਵਰਜ ਸਕਣ।

## ਉੱਪਰ ਚੜ੍ਹਨ ਵਾਲੇ ਪੌਦੇ

ਕੋਈ ਵੀ ਇਸ ਇਹਸਾਸ ਤੋਂ ਨਹੀਂ ਬਚ ਸਕਦਾ ਕਿ ਉੱਪਰ ਚੜ੍ਹਨ ਵਾਲੇ ਪੌਦੇ ਉਹਨਾਂ ਪੌਦਿਆਂ ਦਾ ਇੱਕ ਅਜਿਹਾ ਵਰਗ ਹੈ, ਜਿਹਨਾਂ ਨੂੰ ਏਨੀ ਘੱਟ ਅਹਿਮੀਅਤ ਨਹੀਂ ਦਿੱਤੀ ਗਈ, ਜਿੰਨਾ ਕਿ ਅਸਲ ਵਿੱਚ ਉਹਨਾਂ ਨੂੰ ਸਮਝਿਆ ਹੀ ਨਹੀਂ ਗਿਆ। ਆਓ, ਪਹਿਲਾਂ ਉੱਪਰ ਚੜ੍ਹਨ ਵਾਲੇ ਪੌਦਿਆਂ ਦੇ ਲਾਭਾਂ ਦਾ ਲੇਖਾ-ਜੋਖਾ ਕਰੀਏ। ਉਹਨਾਂ ਲਈ ਬਹੁਤ ਥੋੜੀ ਥਾਂ ਦੀ ਲੋੜ ਹੁੰਦੀ ਹੈ....... ਯਾਨੀ ਉਹਨਾਂ ਨੂੰ ਤਿੰਨ-ਆਯਾਮੀ ਥਾਂ ਨਹੀਂ ਚਾਹੀਦੀ ਸਗੋਂ ਸਿਰਫ਼ ਦੋ-ਆਯਾਮੀ ਥਾਂ ਦੀ ਜ਼ਰੂਰਤ ਹੁੰਦੀ ਹੈ। ਇੱਕ ਛੋਟੀ-ਜਿਹੀ ਜੜ੍ਹ ਪਰਣਾਲੀ ਜੋ 2'x2'x2' ਦੇ ਵਰਗ ਟੋਏ ਵਿੱਚ ਸਮਾ ਸਕਦੀ ਹੈ, ਨੂੰ ਚੰਗਾ ਪਾਣੀ ਤੇ ਚੰਗੀ ਖਾਦ ਦੇ ਕੇ, ਤੁਸੀਂ ਢੇਰ ਸਾਰੇ ਪੱਤੇ ਅਤੇ ਪੁਸ਼ਪ ਪ੍ਰਾਪਤ ਕਰ ਸਕਦੇ ਹੋ ਜੋ ਕਈ ਵਰਗ ਗਜ਼ ਜ਼ਮੀਨ ਨੂੰ ਢੱਕਦੇ-ਕੱਜਦੇ ਹਨ।

ਕੁਝ ਉੱਪਰ ਚੜ੍ਹਨ ਵਾਲੇ ਪੌਦੇ ਤਾਂ ਸਮੁੱਚੇ ਗੈਰੇਜ ਨੂੰ, ਸਮੁੱਚੀ ਦੀਵਾਰ ਨੂੰ ਜਾਂ ਫਿਰ ਅੱਧੇ ਕੁ ਘਰ ਨੂੰ ਹੀ ਢੱਕ-ਕੱਜ ਲੈਂਦੇ ਹਨ ਅਤੇ ਉਹਨਾਂ 'ਚੋਂ ਜ਼ਿਆਦਾਤਰ ਅਜਿਹਾ ਬਹੁਤ ਹੀ ਤੇਜ਼ੀ ਨਾਲ ਕਰਦੇ ਹਨ। ਤਾਂ ਫਿਰ ਵੀ ਤੁਹਾਨੂੰ ਬਾਹਰਲੇ ਪਰਦੇ ਜਾਂ ਉਹਲੇ-ਓਟ ਦੀ ਲੋੜ ਹੈ? ਕੋਈ ਵੀ ਉੱਪਰ ਚੜ੍ਹਨ ਵਾਲਾ ਪੌਦਾ ਚੁਣ ਲਉ। ਕੀ ਉਹ ਉਪ-ਭਵਨ ਅਸੁਖਾਵਾਂ ਜਾਪਦਾ ਹੈ? ਉਸ ਨੂੰ ਕਿਸੇ ਉੱਪਰ ਚੜ੍ਹਨ ਵਾਲੇ ਪੌਦੇ ਨਾਲ ਕੱਜ-ਢੱਕ ਦਿਉ। ਕੀ ਤੁਹਾਡੇ ਵਰਾਂਡੇ ਵਿੱਚ ਬਹੁਤ ਜ਼ਿਆਦਾ ਧੁੱਪ ਆਉਂਦੀ ਹੈ? ਇਸ ਤੇ ਕਿਸੇ ਉੱਪਰ ਚੜ੍ਹਨ ਵਾਲੇ ਪੌਦੇ ਨਾਲ ਛਾਂ ਕਰ ਲਉ। ਕੀ ਤੁਹਾਡਾ ਸੌਣ-ਕਮਰਾ ਬਹੁਤ ਗਰਮ ਰਹਿੰਦਾ ਹੈ? ਉਸ ਦੀ ਕੰਧ ਤੇ ਚੜ੍ਹਿਆ ਇੱਕ ਪੌਦਾ, ਉਸ ਨੂੰ ਠੰਡਾ ਰਹਿਣ ਵਾਲਾ ਬਣਾ ਦੇਵੇਗਾ। ਅਤੇ ਅੰਤ ਵਿੱਚ ਕੀ ਤੁਹਾਡਾ ਘਰ ਨੀਰਸ ਅਤੇ ਦਿਲਚਸਪੀ-ਰਹਿਤ ਜਾਪਦਾ ਹੈ? ਉੱਪਰ ਚੜ੍ਹਨ ਵਾਲਾ ਕੋਈ ਵੀ ਫੁੱਲਦਾਰ ਪੌਦਾ, ਉਸ ਨੂੰ ਵਿਲੱਖਣਤਾ ਪਰਦਾਨ ਕਰ ਸਕਦਾ ਹੈ। ਤੁਸੀਂ ਕੋਈ ਵੀ ਉੱਪਰ ਚੜ੍ਹਨ ਵਾਲਾ ਪੌਦਾ ਲੈ ਸਕਦੇ ਹੋ, ਕਿਸੇ ਵੀ ਸ਼ਕਲ, ਆਕਾਰ ਤੇ ਰੰਗ ਦੇ ਫੁੱਲਾਂ ਵਾਲਾ, ਖ਼ੁਸ਼ਨੁਮਾ ਪੱਤਿਆਂ ਵਾਲਾ. ਪਰ ਫੁੱਲ-ਹੀਣ ਪੌਦਾ, ਉੱਪਰ ਚੜ੍ਹਨ ਵਾਲਾ ਕੋਈ ਅਜਿਹਾ ਪੌਦਾ ਜੋ ਵਰ੍ਹੇ ਵਿੱਚ ਦੋ ਵਾਰੀ, ਫੁੱਲਾਂ ਦੀ ਭਰਵੀਂ ਬਹਾਰ ਲਾ ਦਿੰਦਾ ਹੈ, ਜਾਂ ਫਿਰ ਅਜਿਹੇ ਫੁੱਲਾਂ ਵਾਲਾ ਪੌਦਾ, ਜੋ ਬਾਰ੍ਹਾਂ ਮਹੀਨੇ ਹੀ ਮਲਕੜੇ ਜਿਹੇ, ਚੁੱਪ-ਚਾਪ, ਇੱਕਸਾਰ ਤੇ ਲਗਾਤਾਰ ਫੁੱਲ-ਫੁਲਾਕਾ ਦਿੰਦਾ ਰਹਿੰਦਾ ਹੈ।

ਗੁਣਾਂ-ਖ਼ੂਬੀਆਂ ਦੀ ਇੱਕ ਬਹੁਤ ਲੰਮੀ, ਬਹੁਤ ਵੱਡੀ ਸੂਚੀ! ਕੀ ਇਹ ਅਸਚਰਜਤਾ-ਜਨਕ ਗੱਲ ਨਹੀਂ ਕਿ ਲੋਕ ਉੱਪਰ ਚੜ੍ਹਨ ਵਾਲੇ ਪੌਦੇ ਖ਼ਰੀਦਣ ਲਈ ਪੌਦ-ਜ਼ਖ਼ੀਰਿਆਂ ਦੇ ਦਰਵਾਜ਼ੇ ਨਹੀਂ ਠਕੋਰ ਰਹੇ, ਰੌਲਾ-ਰੱਪਾ ਨਹੀਂ ਪਾ ਰਹੇ। ਕਿਧਰੇ-ਨਾ-ਕਿਧਰੇ ਕੋਈ ਨੁਕਸ ਜ਼ਰੂਰ ਹੈ। ਹਾਂ ਤੇ ਜਨਾਬ, ਨੁਕਸ ਇਹ ਹੈ ਕਿ ਉੱਪਰ ਚੜ੍ਹਨ ਵਾਲੇ ਪੌਦਿਆਂ ਦੀ ਹਰ ਸਮੇਂ ਹੀ ਸਾਂਭ-ਸਿਕਰ ਕਰਨੀ ਪੈਂਦੀ ਹੈ, ਉਹਨਾਂ ਨੂੰ ਕਾਬੂ ਵਿੱਚ ਰੱਖਣਾ ਪੈਂਦਾ ਹੈ। ਰੁੱਖ ਜਾਂ ਝਾੜੀ ਇੱਕ ਵਾਰੀ ਚੰਗੀ ਤਰ੍ਹਾਂ ਟਿਕ ਜਾਏ, ਤਾਂ ਉਸ ਨੂੰ, ਉਸ ਉੱਤੇ ਹੀ ਛੱਡਿਆ ਜਾ ਸਕਦਾ ਹੈ। ਪਰ ਉੱਪਰ ਚੜ੍ਹਨ ਵਾਲੇ ਪੌਦੇ ਨੂੰ ਆਪਣੇ ਫ਼ਰਜ਼ ਪੂਰੇ ਕਰਨ ਲਈ, ਮਨੁੱਖ ਦੀ ਬਹੁਤ ਜ਼ਿਆਦਾ ਮਦਦ ਤੇ ਸਹਾਰੇ ਦੀ ਲੋੜ ਹੁੰਦੀ ਹੈ, ਉਸ ਨੂੰ ਥੰਮਾਂ-ਖੰਭਿਆਂ,

ਮਹਿਰਾਬਾਂ-ਮੰਡਪਾਂ ਜਾਂ ਵਾੜਾਂ-ਦੀਵਾਰਾਂ ਦੀ ਲੋੜ ਹੋ ਸਕਦੀ ਹੈ, ਜਾਂ ਫਿਰ ਉਸ ਨੂੰ ਘੱਟੋ-ਘੱਟ ਦੀਵਾਰਾ ਦੇ ਨਾਲ ਰੱਸੀਆਂ, ਤਾਰਾਂ ਜਾਂ ਜਾਲੀਆਂ ਦੀ ਜ਼ਰੂਰਤ ਹੋ ਸਕਦੀ ਹੈ। ਇਸ ਲਈ ਜਿੱਥੇ ਪੌਦਾ ਆਪ ਤਾਂ "ਮੁਫ਼ਤ" ਹੀ ਮਿਲ ਜਾਂਦਾ ਹੈ, ਉਥੇ ਉਸ ਲਈ ਲੁੜੀਂਦਾ ਆਧਾਰ-ਢਾਂਚਾ, ਇੱਕ ਮਹਿੰਗਾ ਕੰਮ ਹੋ ਸਕਦਾ ਹੈ। ਅਤੇ ਨਾ ਹੀ ਤੁਸੀਂ, ਕਿਸੇ ਇੱਕ ਜਾਂ ਸਾਰੇ ਉੱਪਰ ਚੜ੍ਹਨ ਵਾਲੇ ਪੌਦਿਆਂ ਲਈ ਕਿਸੇ ਇੱਕ ਮਿਆਰੀ ਆਧਾਰ-ਢਾਂਚੇ ਦੀ ਆਸ ਕਰ ਸਕਦੇ ਹੋ ਅਤੇ ਨਾ ਹੀਂ ਇਹ ਉਮੀਦ ਕਿ ਉਸ ਨਾਲ ਸੱਭ ਦਾ ਕੰਮ ਚੱਲ ਜਾਵੇਗਾ। ਉੱਪਰ ਚੜ੍ਹਨ ਵਾਲੇ ਪੌਦੇ ਦੀ ਹਰੇਕ ਕਿਸਮ ਦੀਆਂ ਲੋੜਾਂ ਅੱਡੋ-ਅੱਡ ਹੁੰਦੀਆਂ ਹਨ ਅਤੇ ਤੁਸੀਂ ਇਹ ਆਸ-ਉਮੀਦ ਨਹੀਂ ਕਰ ਸਕਦੇ ਕਿ ਸਹੀ ਟੇਕ ਦਿੱਤੇ ਬਗ਼ੈਰ, ਉਸ ਕਿਸਮ ਦਾ ਪੌਦਾ, ਤੁਹਾਨੂੰ ਵਧੀਆ-ਤੋਂ-ਵਧੀਆ ਫੁੱਲ ਤੇ ਪੱਤਰ ਆਦਿ ਦੇ ਸਕੇਗਾ। ਸਫ਼ੇਦ ਥੰਬਰਗੀਆ ਦੇ ਫੁੱਲ, ਹਰੇ ਰੰਗ ਦੀਆਂ ਰੱਸੀਆਂ 'ਚ ਪਰੋਏ ਮੋਤੀਆਂ ਵਾਂਗ ਹੇਠਾਂ ਵਲ ਲਟਕਦੇ ਹਨ। ਇਸ ਲਈ, ਉਹਨਾਂ ਵਾਸਤੇ ਕਿਸੇ ਉੱਚੇ ਢਾਂਚੇ ਦੀ ਲੋੜ ਹੁੰਦੀ ਹੈ, ਜਿਸ ਨਾਲ ਕਿ ਫੁੱਲ ਹੇਠਾਂ ਨੂੰ ਝੂਲ ਸਕਣ। ਇਸੇ ਤਰ੍ਹਾਂ ਦਾ ਢਾਂਚਾ 'ਥੰਬਰਗੀਆ ਮਾਈਸੋਰੈਂਸਿਸ' ਲਈ ਵੀ ਠੀਕ ਰਹਿੰਦਾ ਹੈ, ਜਿਸ ਦੇ ਪੀਲੇ ਤੇ ਭੂਰੇ ਫੁੱਲਾਂ ਦੇ ਗੁੱਛਿਆਂ ਦੀਆਂ ਲੱਗਰਾਂ-ਲੜੀਆਂ ਨਾਟਕੀ ਕਿਸਮ ਦੀਆਂ ਹੁੰਦੀਆਂ ਹਨ। ਹਿੰਦੁਸਤਾਨੀ ਇਸ਼ਕ-ਪੇਚਾ ਤਾਂ ਕਿਸੇ ਵੀ ਖੁਰਦਰੀ ਸਤ੍ਹਾ ਨਾਲ ਚਿੰਬੜ ਕੇ, ਉਪਰ ਚੜ੍ਹ ਜਾਂਦਾ ਹੈ, ਜਿਵੇਂ ਕਿ 'ਫ਼ਿਲੋਡੈਂਡੱਰਨ' ਅਤੇ ਮਨੀ-ਪਲਾਂਟ ਪਰਿਵਾਰ ਦੇ ਸਾਰੇ ਪੌਦੇ। 'ਪੈਟਰੀਆ ਵੋਲੂਬਿਲਿਸ, 'ਕੁਇਸਕੁਆਲਿਸ', ਐਲਾਮਾਂਡਾ ਅਤੇ ਬੋਗੇਨਵਿਲੀਆ ਵਰਗੇ ਉਪਰ ਚੜ੍ਹਨ ਵਾਲੇ ਕਾਠਦਾਰ ਪੌਦੇ ਕਿਸੇ ਵੀ ਚੀਜ਼ ਨਾਲ ਨਹੀਂ ਚਿੰਬੜਦੇ ਜਾਂ ਪਕੜ ਨਹੀਂ ਲੈਂਦੇ।

ਜੇ ਅਸੀਂ ਚਾਹੁੰਦੇ ਹਾਂ ਕਿ ਉਹ ਆਪਣਾ ਮਿਥਿਆ ਕੰਮ ਠੀਕ-ਠਾਕ ਕਰਨ, ਤਾਂ ਉਹਨਾਂ ਨੂੰ ਕਾਬੂ ਵਿਚ ਰੱਖਣਾ ਪੈਂਦਾ ਹੈ, ਉਹਨਾਂ ਨੂੰ ਟੇਕਾਂ ਨਾਲ ਧਿਆਨ-ਪੂਰਬਕ ਬੰਨ੍ਹਣਾ ਪੈਂਦਾ ਹੈ। ਉਹਨਾਂ ਦੇ ਵਲ-ਵਲੇਟ ਪਾਉਣ ਵਾਸਤੇ, ਬਰੀਕ ਜਾਲੀ ਲਾਉਣੀ ਪੈਂਦੀ ਹੈ, ਉਹਨਾਂ ਦੀ ਛਾਂਗ-ਛਾਂਟ ਵੀ ਕਰਨੀ ਪੈਂਦੀ ਹੈ ਅਤੇ ਆਮ ਤੌਰ ਤੇ ਨਿਰੰਤਰ-ਲਗਾਤਾਰ ਦਬਾਈ, ਅਗਵਾਈ, ਸਿਧਾਈ ਤੇ ਨਿਗਰਾਨੀ ਵੀ ਕਰਨੀ ਪੈਂਦੀ ਹੈ। 'ਪੈਸ਼ਨ ਫ਼ਲਾਵਰ' ਅਤੇ ਬੋਗੇਨਵਿਲੀਆ ਵਰਗੇ ਉੱਪਰ ਚੜ੍ਹਨ ਵਾਲੇ ਕੰਡੇਦਾਰ ਪੌਦਿਆਂ ਦੀ ਸਾਂਭ-ਸਿਕਰ ਕਰਨੀ ਖ਼ਾਸ ਤੌਰ ਤੇ ਮੁਸ਼ਕਿਲ ਹੁੰਦੀ ਹੈ, ਅਤੇ ਇੱਕ ਵਾਰੀ ਉਹ ਬੇਕਾਬੂ ਹੋ ਜਾਣ ਤਾਂ ਫਿਰ ਉਹਨਾਂ ਨੂੰ ਕਾਬੂ 'ਚ ਲਿਆਉਣਾ ਇੱਕ ਵੱਡੀ ਲੜਾਈ ਬਣ ਜਾਂਦਾ ਹੈ।

ਇਸ ਤੋਂ ਵੀ ਉੱਪਰ, ਇੱਕ ਗੱਲ ਹੋਰ ! ਸੜ-ਸੁੱਕ ਗਏ ਪੱਤਿਆਂ ਦਾ ਝੜਨਾ ਤੇ ਮਰ ਮੁੱਕ ਗਈਆਂ ਟਹਿਣੀਆਂ ਦਾ ਕਿਰਨਾ, ਅਕਸਰ ਇੱਕ ਸਮੱਸਿਆ ਬਣ ਜਾਂਦਾ ਹੈ, ਕਿਉਂਕਿ ਉਹ ਪੌਦੇ ਦੇ ਆਪਣੇ ਗੁੰਝਦਾਰ ਤੇ ਜਟਿਲ ਢਾਂਚੇ ਵਿੱਚ ਫਸ ਜਾਂਦੇ ਹਨ, ਜਿਸ ਨਾਲ ਇੱਕ ਕੁਰੂਪ ਜਿਹਾ ਪੁੰਜ ਬਣ ਜਾਂਦਾ ਹੈ। ਸਾਰੇ ਹੀ ਸੁੱਕੇ-ਸੜੇ ਪੱਤਿਆਂ ਤੇ ਟਿੰਘਾਂ-ਟਹਿਣੀਆਂ ਨੂੰ ਹਿਲਾ ਕੇ ਝਾੜਨ ਅਤੇ ਜੀਵਿਤ ਪੱਤਿਆਂ-ਟਿੰਘਾਂ ਆਦਿ ਨੂੰ ਮੁੜ ਤਰਤੀਬਣ ਦੀ ਪ੍ਰਕਿਰਿਆ, ਇੱਕ ਨਿਰੰਤਰ-ਮਤਵਾਤਰ ਪ੍ਰਕਿਰਿਆ ਹੈ। ਸੰਖੇਪ ਵਿੱਚ ਆਖਣਾ ਹੋਵੇ, ਤਾਂ ਤੁਸੀਂ ਕਿਸੇ ਉੱਪਰ ਚੜ੍ਹਨ ਵਾਲੇ ਪੌਦੇ ਦੇ ਚੰਗੀ ਤਰ੍ਹਾਂ ਟਿਕ ਜਾਣ ਤੋਂ ਬਾਅਦ ਵੀ, ਉਸ ਨੂੰ ਕਦੇ ਨਹੀਂ ਭੁਲਾ ਸਕਦੇ, ਜਿਵੇਂ ਕਿ ਤੁਸੀਂ ਰੁੱਖ ਨੂੰ ਭੁਲ ਭੁਲਾ ਸਕਦੇ ਹੋ। ਉਹ

ਇੱਕ ਬੱਚੇ ਦੀ ਤਰ੍ਹਾਂ ਹੁੰਦਾ ਹੈ, ਜੋ ਕਦੇ ਵੀ 'ਵੱਡਾ' ਨਹੀਂ ਹੁੰਦਾ। ਪਰ ਸ਼ਾਇਦ ਉਸ ਦੀ ਖਿੱਚ ਦਾ ਕੁੱਝ ਹਿੱਸਾ ਅਕਸਰ ਉਸਦੇ ਸੰਘਣੇ ਬੇਢੰਗੇਪਨ ਵਿੱਚ ਹੁੰਦਾ ਹੈ ਅਤੇ ਅਧਿੱਕਤਰ ਛੋਟੇ-ਛੋਟੇ ਪੰਛੀ-ਜਨੌਰ, ਉੱਪਰ ਚੜ੍ਹਨ ਵਾਲੇ ਪੌਦਿਆਂ ਨੂੰ ਪਿਆਰਦੇ ਹਨ, ਉਹਨਾਂ ਵਿਚ ਆਲ੍ਹਣੇ ਬਣਾਉਣ ਲਈ ਜਾਂ ਫਿਰ ਮਹਿਜ਼ ਲੁਕਣ-ਛੁਪਣ ਲਈ।

ਉਪੱਰ ਚੜ੍ਹਨ ਵਾਲੇ ਪੌਦੇ, ਸੂਰਜ ਦੀ ਧੁੱਪ ਦੀ ਟੂਹ-ਢੂੰਡ, ਹੋਰ ਬਹੁਤ ਸਾਰੇ ਪੌਦਿਆਂ ਨਾਲੋਂ ਕਿਤੇ ਵਧੇਰੇ ਸ਼ਕਤੀ ਨਾਲ ਕਰਦੇ ਹਨ। ਉਹ ਆਪਣੇ-ਆਪ ਨੂੰ ਅਜਿਹੇ ਅਚਿੰਤੇ-ਅਨਿਯਤ ਢੰਗ-ਤਰੀਕਿਆਂ ਨਾਲ ਵਲ-ਵਲ੍ਹੇਟ, ਮੋੜ-ਘੋੜ ਲੈਂਦੇ ਹਨ, ਆਪਣੇ-ਆਪ ਲਈ ਅਜਿਹੇ ਓਟ-ਆਸਰੇ ਢੂੰਡ ਲੈਂਦੇ ਹਨ, ਜਿਹਨਾਂ ਬਾਰੇ ਬਾਗ਼ਬਾਨ ਨੇ ਕਦੇ ਚਿਤਵਿਆ ਵੀ ਨਾ ਹੋਵੇ। ਮੈਂ ਅਕਸਰ-ਕਿਸੇ ਖ਼ਾਸ ਸਥਿਤੀ ਵਿੱਚ, ਓਹਲਾ-ਓਟ ਕਰਨ ਦੀ ਆਸ ਨਾਲ, ਉੱਪਰ ਚੜ੍ਹਨ ਵਾਲੇ ਪੌਦੇ ਲਾਏ ਹਨ, ਅਤੇ ਪਾਇਆ ਹੈ ਕਿ ਪੌਦਾ ਤਾਂ ਡੱਡੂ ਵਾਂਗ ਛਾਲ ਮਾਰ ਗਿਆ ਹੈ ਅਤੇ ਕਿਸੇ ਉੱਚੀ, ਬੇਕਾਰ ਥਾਂ ਤੇ ਫੁੱਲ ਦੇਣ ਲੱਗ ਪਿਆ ਹੈ। ਪੌਦਾ ਲਾਉਣ ਤੋਂ ਪਹਿਲਾਂ, ਧੁੱਪ ਦੀ ਦਿਸ਼ਾ ਅਤੇ ਉਹਨਾਂ ਸੰਭਾਵੀ ਟੇਕਾਂ-ਆਸਰਿਆਂ ਦਾ ਅੰਦਾਜ਼ਾ-ਅਨੁਮਾਨ ਲਾ ਲੈਣਾ ਸਿਆਣਪ ਹੈ, ਜੋ ਪੌਦਾ, ਧੁੱਪ ਤੱਕ ਪਹੁੰਚਣ ਦੇ ਆਪਣੇ ਪ੍ਰਯਤਨ ਵਿੱਚ ਪ੍ਰਾਪਤ ਕਰ ਸਕਦਾ ਹੈ।

ਅਲਬੱਤਾ, ਟੇਕ ਦੇ ਅਮਲੀ ਢੁੱਕਵੇਂਪਨ ਤੋਂ ਇਲਾਵਾ, ਇਹ ਗੱਲ ਵੀ ਅਹਿਮ ਹੈ ਕਿ ਟੇਕ ਮਜ਼ਬੂਤ ਤੇ ਪਾਏਦਾਰ ਹੋਵੇ। ਚੂੰਕਿ ਉਹ ਬਾਹਰ ਖੁਲ੍ਹੇ ਵਿਚ ਹੋਵੇਗੀ, ਇਸ ਲਈ ਸਾਫ਼-ਲਿਸ਼ਕਦੀ ਦਿੱਖ ਨਾਲੋਂ, ਖੁਰਦਰੀ ਕੱਟ-ਵੱਢ ਵਾਲੀ ਦਿੱਖ ਚੰਗੇਰੀ ਰਹਿੰਦੀ ਹੈ। ਲਾਗਤ ਨੂੰ ਘੱਟ ਕਰਨ ਅਤੇ ਅਸਲੋਂ ਹੀ ਸਸਤੇ 'ਚ ਮਾਮਲੇ ਨੂੰ ਨਿਪਟਾਉਣ ਦਾ ਲੋਭ ਹਮੇਸ਼ਾ ਹੀ ਬਣਿਆ ਰਹਿੰਦਾ ਹੈ। ਪਰ "ਮਾਮਲੇ" ਨੇ ਇੱਕ ਭਾਰੇ-ਭਰਕਮ ਪੌਦੇ ਦਾ ਬੋਝ ਬਰਦਾਸ਼ਤ ਕਰਨਾ ਹੁੰਦਾ ਹੈ ਅਤੇ ਸਸਤੀ ਲੱਕੜੀ ਜਿਸ ਨੇ ਹਵਾ ਤੇ ਮੌਸਮ ਦੀ ਮਾਰ ਸਹਿਣੀ ਹੁੰਦੀ ਹੈ, ਦੇ ਛੇਤੀ ਹੀ ਗਲ-ਸੜ ਜਾਣ ਤੇ ਢਹਿ-ਢੇਰੀ ਹੋਣ ਦੀ ਸੰਭਾਵਨਾ ਹੁੰਦੀ ਹੈ, ਜਿਸ ਨਾਲ ਚੰਗਾ ਵੱਡਾ ਹੋਇਆ ਪੌਦਾ ਨਸ਼ਟ ਹੋ ਜਾਂਦਾ ਹੈ। ਇਹ ਇੱਕ ਨਾ-ਕਾਬਲੇ-ਤਲਾਫ਼ੀ ਨੁਕਸਾਨ ਹੈ ਅਤੇ ਸ਼ੁਰੂ ਤੋਂ ਹੀ ਇੱਕ ਮਜ਼ਬੂਤ ਤੇ ਭਰੋਸੇਮੰਦ ਢਾਂਚੇ ਦਾ ਬੰਦੋਬਸਤ ਕਰਨਾ ਕਿਤੇ ਵਧੇਰੇ ਕਫ਼ਾਇਤੀ ਰਹਿੰਦਾ ਹੈ।

ਮੰਡਪ ਬਣਾਉਣ ਵੇਲੇ, ਚੇਤੇ ਰੱਖਣ-ਯੋਗ ਇੱਕ ਹੋਰ ਅਹਿਮ ਨੁਕਤਾ ਇਹ ਹੈ ਕਿ ਮੰਡਪ ਘੱਟੋ-ਘੱਟ ਅੱਠ-ਦਸ ਫ਼ੁੱਟ ਉੱਚਾ ਹੋਣਾ ਚਾਹੀਦਾ ਹੈ। ਫੁੱਲ ਅਤੇ ਪੱਤੇ ਘੱਟੋ ਘੱਟ ਬਾਰ੍ਹਾਂ ਤੋਂ ਅਠ੍ਹਾਰਾਂ ਇੰਚ ਹੇਠਾਂ ਜ਼ਰੂਰ ਹੀ ਲਟਕਣ ਦੀ ਸੰਭਾਵਨਾ ਹੁੰਦੀ ਹੈ ਅਤੇ ਜਦ ਤੱਕ ਮੰਡਪ ਸਿਰ ਤੋਂ ਚੋਖਾ ਉੱਚਾ ਨਹੀਂ ਹੋਵੇਗਾ, ਲੋਕ ਉਸ ਦੇ ਹੇਠੋਂ ਦੀ ਲੰਘਣ ਤੋਂ ਸੰਕੋਚ ਕਰਨਗੇ, ਜਿਸ ਨਾਲ ਉਸਦਾ ਮਨੋਰਥ ਹੀ ਨਿਸਫ਼ਲ ਹੋ ਜਾਵੇਗਾ। ਸਿਰ ਦੇ ਉੱਪਰ ਕਾਫ਼ੀ ਥਾਂ ਹੋਣੀ ਚਾਹੀਦੀ ਹੈ ਅਤੇ ਪੱਸਿਆਂ 'ਤੇ ਵੀ ਏਨੀ ਕੁ ਥਾਂ ਹੋਣੀ ਚਾਹੀਦੀ ਹੈ ਕਿ ਕੁਹਣੀਆਂ ਇਧਰ-ਉਧਰ ਨਾ ਖਹਿਣ-ਖਹਿਸਰਨ। ਸਾਮਗੱਰੀ ਚੰਗੀ ਤੇ ਹੰਢਣਸਾਰ ਹੋਣੀ ਚਾਹੀਦੀ ਹੈ ਅਤੇ ਨਮੂਨਾਕਾਰੀ ਸਾਵਧਾਨੀਪੂਰਨ। ਇਹਨਾਂ ਸਾਰੀਆਂ ਗੱਲਾਂ ਦਾ ਅਰਥ ਇਹ ਹੈ ਕਿ ਜਿਵੇਂ-ਕਿਵੇਂ, ਮੰਡਪਾਂ ਅਤੇ ਮਹਿਰਾਬਾਂ ਉਤੇ, ਉਸ ਤੋਂ ਕਿਤੇ ਜ਼ਿਆਦਾ ਖ਼ਰਚ ਆਉਣ ਦੀ ਸੰਭਾਵਨਾ ਹੁੰਦੀ ਹੈ, ਜਿਵੇ ਕਿ ਇੱਕ ਨਾਤਜਰਬਾਕਾਰ ਬਾਗ਼ਬਾਨ, ਆਮ ਤੌਰ

'ਤੇ ਕਲਪਨਾ ਕਰਦਾ ਹੈ।

ਮੰਡਪਾਂ ਬਾਰੇ ਸੱਭ ਤੋਂ ਅਹਿਮ ਅਨਸਰ ਹੈ, ਉਹਨਾਂ ਦਾ ਸਮੁੱਚਾ ਮਾਪ-ਆਕਾਰ ਅਤੇ ਤਨਾਸਬ। ਜੇ ਲੱਕੜੀ ਦੀ ਵਰਤੋਂ ਕਰਨੀ ਹੋਵੇ, ਤਾਂ ਉਹ ਮੋਟੀ, ਮਜ਼ਬੂਤ ਤੇ ਗੱਠਵੀਂ ਹੋਣੀ ਚਾਹੀਦੀ ਹੈ। ਪਤਲੀਆਂ-ਪਤਲੀਆਂ, ਡਾਵਾਂ-ਡੋਲ, ਇਧਰ-ਉਧਰ ਝੂਲਦੀਆਂ ਪੱਟੀਆਂ ਭਾਵੇਂ ਉਹ ਮਜ਼ਬੂਤ ਹੀ ਕਿਉਂ ਨਾ ਹੋਣ, ਗ਼ੈਰ-ਮਹਿਫ਼ੂਜ਼ ਅਤੇ ਤਰਸ-ਯੋਗ ਜਾਪਦੀਆਂ ਹਨ। ਲੋਕਾਂ ਵਿਚ ਇਹ ਸੋਚਣ ਦੀ ਪ੍ਰਵਿਰਤੀ ਹੁੰਦੀ ਹੈ ਕਿ ਚੂੰਕਿ ਮਹਿਰਾਬ ਬਹੁਤ ਛੇਤੀ ਕਿਸੇ ਵੇਲ ਜਾਂ ਫੈਲਰਨ ਵਾਲੇ ਪੌਦੇ ਨਾਲ ਢੱਕੀ ਜਾਵੇਗੀ, ਇਸ ਲਈ ਜੇ ਲੱਕੜੀ ਵੇਖਣ ਨੂੰ ਖ਼ੁਸ਼ਨੁਮਾ ਨਹੀਂ ਵੀ, ਤਾਂ ਕੋਈ ਗੱਲ ਨਹੀਂ। ਦਰ ਹਕੀਕਤ, ਇਸ ਦੇ ਜੋ ਵੀ ਹਿੱਸੇ, ਜਿੰਨੀ ਵਾਰੀ ਵੀ ਦ੍ਰਿਸ਼ਟਮਾਨ ਹੁੰਦੇ ਹਨ, ਤਾਂ ਇੱਕ ਘਟੀਆ ਜਿਹਾ ਢਾਂਚਾ ਵਿਖਾਈ ਦਿੰਦਾ ਹੈ। ਲੋਹੇ ਦੀਆਂ ਮਹਿਰਾਬਾਂ ਕਾਫ਼ੀ ਕਾਮਯਾਬ ਹੋ ਸਕਦੀਆਂ ਹਨ, ਪਰ ਜੇ ਉਹਨਾਂ ਦਾ ਨਮੂਨਾ ਇਹਤਿਆਤ ਨਾਲ ਬਣਾਇਆ ਗਿਆ ਹੋਵੇ, ਜਦ ਕਿ ਸੱਭ ਤੋਂ ਪਿਆਰੀਆਂ, ਪੱਥਰ ਦੀਆਂ ਮਹਿਰਾਬਾਂ ਹੁੰਦੀਆਂ ਹਨ। ਨਮੂਨੇ ਦਾ ਫ਼ੈਸਲਾ ਕਰਨ ਤੋਂ ਪਹਿਲਾਂ, ਬਾਗ਼ਬਾਨੀ ਬਾਰੇ ਕਿਸੇ ਉਪਯੋਗੀ ਤੇ ਅਮਲੀ ਪੁਸਤਕ ਦੇ ਮਸ਼ਵਰੇ ਨੂੰ ਧਿਆਨ ਵਿਚ ਰੱਖਣਾ ਚੰਗੀ ਗੱਲ ਹੈ।

ਕਿਸੇ ਮਹਿਰਾਬ ਜਾਂ ਮੰਡਪ ਨੂੰ ਇਉਂ ਜਾਪਣਾ ਚਾਹੀਦਾ ਹੈ, ਜਿਵੇਂ ਉਹ ਆਪਣਾ ਕਾਰਜ ਠੀਕ ਤਰ੍ਹਾਂ ਕਰ ਰਿਹਾ ਹੋਵੇ, ਯਾਨੀ ਕਿਸੇ ਰਸਤੇ-ਰਵਿਸ਼ ਅਤੇ ਬੈਠਣ ਦੀ ਥਾਂ 'ਤੇ, ਛਾਂ ਕਰ ਰਿਹਾ ਹੋਵੇ। ਉਸ ਨੂੰ ਕਦੇ ਵੀ ਅਜਿਹਾ ਨਹੀਂ ਜਾਪਣਾ ਚਾਹੀਦਾ, ਜਿਵੇਂ ਉਹ ਸੱਚ ਨੂੰ ਝੁਠਲਾ ਰਿਹਾ ਹੋਵੇ - ਯਾਨੀ ਕਿ ਉਸ ਨੂੰ ਉਥੇ ਕੇਵਲ ਕਿਸੇ ਉਪਰ ਚੜ੍ਹਨ ਵਾਲੇ ਪੌਦੇ ਦੀ ਕਿਸੇ ਵਿਸ਼ੇਸ਼ ਕਿਸਮ ਦੀ ਲਾਲਸਾ ਕਾਰਨ ਬਣਾਇਆ ਗਿਆ ਹੈ। ਕਿਸੇ ਰਸਤੇ ਜਾਂ ਰਵਿਸ਼ ਦੇ ਪ੍ਰਵੇਸ਼ ਨੂੰ ਮਹਿਰਾਬ ਦੁਆਰਾ ਦਰਸਾਇਆ ਜਾ ਸਕਦਾ ਹੈ, ਜਾਂ ਫਿਰ ਮਹਿਰਾਬਾਂ ਦੀ ਲੜੀ, ਰਵਿਸ਼ ਉੱਤੇ ਛਾਂ ਕਰ ਸਕਦੀ ਹੈ, ਪਰ ਕਿਸੇ ਵੀ ਥਾਂ 'ਤੇ, ਗੱਭੇ ਜਿਹੇ ਕਰਕੇ ਮਹਿਰਾਬ ਬਣਾ ਦੇਣਾ, ਬੜਾ ਅਲੌਕਿਕ-ਅਲੋਕਾਰ ਜਾਪੇਗਾ।

ਜਦੋਂ ਅਸੀਂ ਕੋਈ ਉੱਪਰ ਚੜ੍ਹਨ ਵਾਲਾ ਫੁੱਲਦਾਰ ਬੂਟਾ, ਸਿਰਫ਼ ਉਸਦੀ ਆਪਣੀ ਖ਼ਾਤਿਰ ਲਾਉਂਦੇ ਹਾਂ, ਜਿਵੇਂ ਕਿ ਹੁੰਦਾ ਹੀ ਹੈ; ਬਗ਼ੈਰ ਕਿਸੇ ਪਰੋਖੇ ਮਨੋਰਥ ਦੇ ਜਾਂ ਫਿਰ ਉਸ ਤੋਂ ਉਸਦਾ ਕੰਮ ਲਏ ਬਗ਼ੈਰ, ਤਾਂ ਫਿਰ ਇਹ ਜਾਪੇਗਾ ਕਿ ਉਸਦੀ ਸੱਭ ਤੋਂ ਵਧੀਆ ਅਤੇ ਸੱਭ ਤੋਂ ਵੱਧ ਕੁਦਰਤੀ ਟੇਕ ਹੋਣੀ ਚਾਹੀਦੀ ਹੈ, ਇੱਕ ਵੱਡਾ ਵਿਸ਼ਾਲ ਤੇ ਸਥਿਰ ਰੁੱਖ। ਆਖ਼ਿਰ ਵਣ-ਜੰਗਲ ਵਿੱਚ ਵੀ ਤਾਂ ਅਜਿਹੇ ਪੌਦੇ ਹੁੰਦੇ ਹੀ ਹਨ, ਰੁੱਖਾਂ ਨਾਲ ਇਲਚੇ-ਪਿਲਚੇ, ਕਦੇ ਉਹਨਾਂ ਦੇ ਵਿੱਚ ਵੜਦੇ, ਕਦੇ ਬਾਹਰ ਨਿਕਲਦੇ। ਤਾਂ ਫਿਰ ਸਾਡੇ ਬਾਗ਼ 'ਚ, ਉਹ ਭਲਾ ਕਿਉਂ ਨਹੀਂ ਹੋ ਸਕਦੇ? ਪਰ ਵਾਸਤਵ ਵਿੱਚ, ਮੈਂ ਕਿਸੇ ਉਪਰ ਚੜ੍ਹਨ ਵਾਲੇ ਫੁੱਲਦਾਰ ਪੌਦੇ ਅਤੇ ਬਾਗ਼ ਦੇ ਰੁੱਖ ਵਿਚਕਾਰ ਅਜਿਹਾ ਸਹਿਜੀਵੀ ਪ੍ਰਬੰਧ ਘੱਟ ਹੀ ਤੱਕਿਆ ਹੈ, ਜਿੱਥੇ ਕਿ ਉਹਨਾਂ ਵਿਚਾਲੇ ਠੀਕ ਮਿਕਦਾਰ ਵਿੱਚ ਲੈਣ-ਦੇਣ ਹੋਵੇ।

ਮੇਰੇ ਚੇਤੇ ਵਿੱਚ, ਜੋ ਮਿਸਾਲਾਂ ਆਉਂਦੀਆਂ ਹਨ, ਉਹ ਸਿਰਫ਼ ਰੁਪਹਿਲੇ ਬਲੂਤ ਦੀਆਂ ਹੀ ਹਨ, ਜਿਸ ਨੂੰ ਵੱਡੇ-ਵੱਡੇ ਨੀਲੀ-ਭਾਹ ਮਾਰਦੇ ਲਾਲ ਫੁੱਲ ਲਗਦੇ ਹਨ। ਅਲਬੱਤਾ, ਇਹ ਬੋਗੇਨਵਿਲੀਆ ਸੀ, ਜਿਸ ਨੇ ਸ਼ਾਹ-ਬਲੂਤ ਨੂੰ, ਸੱਚ-ਮੁੱਚ ਹੀ ਆਪਣੀ

ਲਪੇਟ ਵਿੱਚ ਲੈ ਲਿਆ ਸੀ।

ਉੱਪਰ ਚੜ੍ਹਨ ਵਾਲੇ ਪੌਦਿਆਂ ਅਤੇ ਰੁੱਖਾਂ ਵਿੱਚ ਮੇਲ-ਮਿਲਾਨ ਪੈਦਾ ਕਰਨ ਦੀਆਂ ਮੇਰੀਆਂ ਆਪਣੀਆਂ ਨਿੱਕੀਆਂ-ਨਿਮਾਣੀਆਂ ਕੋਸ਼ਿਸ਼ਾਂ, ਅਸਾਧਾਰਨ ਤੌਰ 'ਤੇ ਅਸਫਲ ਰਹੀਆਂ ਹਨ। ਚੰਗੀਆਂ ਸ਼ਾਖ਼ਾਂ ਕੱਢਣ ਵਾਲਾ ਕੋਈ ਵੀ ਰੁੱਖ ਉੱਪਰ ਚੜ੍ਹਨ ਵਾਲੇ ਔਸਤ ਪੌਦੇ ਲਈ ਆਦਰਸ਼ਕ ਓਟ ਹੋ ਸਕਦਾ ਹੈ, ਜਿਸ ਦਾ ਮੁੱਖ-ਮਨੋਰਥ ਜਿਵੇਂ-ਕਿਵੇਂ, ਸੂਰਜ ਦੀ ਰੌਸ਼ਨੀ ਵਿੱਚ, ਆਪਣੇ-ਆਪ ਨੂੰ ਸੰਤੁਲਿਤ ਕਰਨਾ ਹੁੰਦਾ ਹੈ। ਦੂਸਰੇ ਪਾਸੇ, ਉੱਪਰ ਚੜ੍ਹਨ ਵਾਲਾ ਇੱਕ ਬਹੁਤ ਹੀ ਕਾਮਯਾਬ ਪੌਦਾ ਖ਼ੁਦ ਰੁੱਖ ਨੂੰ ਹੀ ਦਬਾ ਲੈਂਦਾ ਹੈ - ਇਸ ਲਈ ਸਾਨੂੰ ਠੀਕ ਕਿਸਮ ਦਾ ਅਜਿਹਾ ਮੇਲ ਲੱਭਣਾ ਚਾਹੀਦਾ ਹੈ - ਜਿਸ ਵਿੱਚ ਦੋਵੇਂ-ਯਾਨੀ ਰੁੱਖ ਅਤੇ ਉਸ ਦੇ ਉੱਪਰ ਚੜ੍ਹਨ ਵਾਲਾ ਪੌਦਾ, ਤ੍ਰਿਪਤੀ ਪ੍ਰਾਪਤ ਕਰ ਸਕਣ ਅਤੇ ਇੱਕ-ਦੂਸਰੇ ਦੀ ਸਹਾਇਤਾ ਕਰ ਸਕਣ। ਪੌਦੇ ਲਾਉਣ ਵਾਲਾ ਕੋਈ ਸੱਚ-ਮੁੱਚ ਦਾ ਮਾਹਿਰ, ਸਾਨੂੰ ਰੁੱਖ ਅਤੇ ਉਸ ਉੱਪਰ ਚੜ੍ਹਨ ਵਾਲੇ ਪੌਦੇ ਦੀਆਂ ਉਹ ਭਾਈਵਾਲੀਆਂ-ਸਾਂਝਾਂ ਦੱਸ-ਦਰਸਾ ਕੇ, ਸਾਡੇ ਉੱਤੇ ਬਹੁਤ ਵੱਡਾ ਉਪਕਾਰ ਕਰ ਸਕਦਾ ਹੈ, ਜਿਹਨਾਂ ਦੇ ਸਫ਼ਲ ਹੋਣ ਦੀਆਂ, ਸੱਭ ਤੋਂ ਵਧੀਆ ਸੰਭਾਵਨਾਵਾਂ ਹੋਣ। ਅਕਸਰ ਮੈਨੂੰ ਇਹ ਖ਼ਿਆਲ ਆਉਂਦਾ ਹੈ ਕਿ ਬਦਕਿਸਮਤ ਦੇਵਦਾਰ ਦੀ ਦਿੱਖ ਨੂੰ ਉੱਪਰ ਚੜ੍ਹਨ ਵਾਲੇ ਕਿਸੇ ਪੌਦੇ ਨਾਲ ਸੁਆਰ-ਸ਼ਿੰਗਾਰ ਕੇ, ਬਹੁਤ ਬਿਹਤਰ ਬਣਾਇਆ ਜਾ ਸਕਦਾ ਸੀ। ਪਰ ਉਸ ਰੁੱਖ ਦੇ ਉੱਪਰ ਚੜ੍ਹਨ ਲਈ ਕਿਹੜਾ ਪੌਦਾ ਰਾਜ਼ੀ ਹੋਵੇਗਾ, ਜਿਹੜਾ ਕਿ ਟੇਕ ਲਈ, ਸਿਰਫ਼ ਲਿਚ-ਲਿਚ ਕਰਦੇ ਹੇਠਾਂ ਨੂੰ ਲਮਕਦੇ-ਝੂਲਦੇ ਪੱਤਿਆਂ ਦੀ ਹੀ ਪੇਸ਼ਕਸ਼ ਕਰਦਾ ਹੈ।

ਮੈਂ ਆਖ ਚੁੱਕੀ ਹਾਂ ਕਿ ਉੱਪਰ ਚੜ੍ਹਨ ਵਾਲੇ ਪੌਦਿਆਂ ਲਈ ਸਿਰਫ਼ ਦੋ ਆਯਾਮੀ ਥਾਂ ਦੀ ਹੀ ਲੋੜ ਹੁੰਦੀ ਹੈ - ਪਰ ਜ਼ਰੂਰੀ ਨਹੀਂ ਕਿ ਉਹ ਥਾਂ ਹਮੇਸ਼ਾ ਹੀ ਖੜ੍ਹੇ-ਦੱਅ ਦੀ ਹੋਵੇ, ਉਹ ਪੱਏ-ਦੱਅ ਦੀ ਵੀ ਹੋ ਸਕਦੀ ਹੈ। ਰੀਂਗਣ ਵਾਲੇ ਪੌਦੇ ਨੂੰ, ਜ਼ਮੀਨ ਦੇ ਨਾਲ-ਨਾਲ ਰੀਂਗਣ ਲਈ ਸਿਧਾਇਆ ਜਾ ਸਕਦਾ ਹੈ ਅਤੇ ਤੁਹਾਨੂੰ, ਲੱਗ-ਭਗ ਕਿਸੇ ਖੇਚਲ ਤੋਂ ਬਗ਼ੈਰ ਹੀ ਫੁੱਲਾਂ ਨਾਲ ਢੱਕਿਆ ਇੱਕ ਬਹੁਤ ਵੱਡਾ ਰਕਬਾ ਮਿਲ ਸਕਦਾ ਹੈ। ਪੌਦਿਆਂ ਦਾ ਭੂਮੀ ਤੇ ਚੁਫ਼ਾਲ ਲੇਟਣ ਦਾ ਇਹ ਤਰੀਕਾ, ਤਿੱਖੀਆਂ, ਢਲਵਾਨਾਂ ਦੀ ਸਮੱਸਿਆਂ ਨਾਲ ਨਜਿੱਠਣ ਲਈ ਇੱਕ ਚੰਗਾ ਹੱਲ ਹੋ ਸਕਦਾ ਹੈ। ਇੱਕ ਤਾਂ ਭੋਂ ਵਰਖਾ ਦੀ ਸਿੱਧੀ ਮਾਰ ਤੋਂ ਬਚੀ ਰਹੇਗੀ ਅਤੇ ਦੂਸਰੇ ਫੁੱਲਾਂ ਤੇ ਪੌਦਿਆਂ ਦੇ ਵਿਛਾਉਣੇ ਨਾਲ ਢੱਕੀ ਭੂਮੀ, ਉਪਰੋਂ ਅਤੇ ਹੇਠੋਂ ਇੱਕ ਸੁੰਦਰ ਦ੍ਰਿਸ਼ ਪੇਸ਼ ਕਰੇਗੀ। ਇੱਕ ਜਾਂ ਦੂਸਰੇ ਢੰਗ ਨਾਲ, ਉੱਪਰ ਚੜ੍ਹਨ ਵਾਲੇ ਪੌਦੇ, ਲਚਕੀਲੇ ਤੇ ਅਨੁਕੂਲਣਸ਼ੀਲ ਪੌਦਿਆਂ ਦੇ ਵਰਗ ਨਾਲ ਸੰਬੰਧ ਰੱਖਦੇ ਹਨ ਅਤੇ ਉਹਨਾਂ ਦਾ ਸਫ਼ਲ ਇਸਤੇਮਾਲ ਲੱਗ-ਭਗ ਪੂਰੀ ਤਰ੍ਹਾਂ ਬਾਗ਼ਬਾਨ ਦੀ ਕਲਪਨਾ ਅਤੇ ਅਮਲੀ ਸੂਝ 'ਤੇ ਨਿਰਭਰ ਕਰਦਾ ਹੈ। ਸਥਾਨ ਅਤੇ ਟੇਕ, ਸਫ਼ਲਤਾ-ਸਹਿਤ ਪੌਦੇ ਨਾਲ ਮੇਲ ਖਾਵੇ ਅਤੇ ਸਰਵੋਤਮ ਪਰਭਾਵ ਸਿਰਜਿਆ ਜਾ ਸਕੇ, ਇਸ ਲਈ ਸੁਹਜ-ਸੁਆਦ ਅਤੇ ਬਾਗ਼ਬਾਨੀ ਬਾਰੇ ਜਾਣਕਾਰੀ ਦੀ ਜ਼ਰੂਰਤ ਹੁੰਦੀ ਹੈ। ਪਰ ਸ਼ਹਿਰੀ ਇਲਾਕਿਆਂ ਵਿੱਚ, ਜ਼ਮੀਨ ਦੀ ਵਧ ਰਹੀ ਥੁੜ੍ਹ ਅਤੇ ਅਜੋਕੇ ਜ਼ਾਤੀ ਬਾਗ਼ਾਂ ਦੇ ਅਤਿ ਛੋਟੇ ਆਕਾਰ ਦੇ ਸਿੱਟੇ ਵਜੋਂ, ਉੱਪਰ ਚੜ੍ਹਨ ਵਾਲੇ ਪੌਦਿਆਂ ਦੀ ਹਰ-ਮਨ-ਪਿਆਰਤਾ ਵਿੱਚ ਅਚਾਨਕ ਵਾਧਾ ਹੋ ਸਕਦਾ ਹੈ। ਘਰਾਂ ਵਾਲਿਆਂ ਨੂੰ, ਆਪਣੇ ਘਰ ਦੇ ਨੇੜੇ, ਇੱਕ ਛੋਟਾ

ਜਿਹਾ ਰੁੱਖ ਲਾਉਣ ਲਈ, ਥਾਂ ਲੱਭਣੀ ਵੀ ਮੁਸ਼ਕਿਲ ਹੋ ਜਾਵੇਗੀ। ਪਰ ਮਾਯੂਸ ਹੋਣ ਦੀ ਲੋੜ ਨਹੀਂ। ਜਦ ਤੱਕ ਤੁਸੀਂ ਉੱਪਰ ਚੜ੍ਹਨ ਵਾਲੇ ਪੌਦੇ ਲਾ ਸਕੋਗੇ, ਤੁਸੀਂ ਪੱਤਰਾਂ ਤੇ ਪੁਸ਼ਪਾਂ ਤੋਂ ਵੰਚਿਤ ਨਹੀਂ ਰਹੋਗੇ। ਤੁਹਾਨੂੰ ਲੋੜ ਹੈ, ਬੱਸ, ਦੋ ਫ਼ੁੱਟ ਲੰਮੀ ਅਤੇ ਦੋ ਫ਼ੁੱਟ ਚੌੜੀ ਥਾਂ ਦੀ।



## ਸਨਅਤੀ ਬਾਗ਼

ਵਿਸ਼ੇਸ਼ ਲੋੜਾਂ

ਵਾਤਾਵਰਨਿਕ ਉੱਦੇਸ਼

ਅਮਲੀ ਜ਼ਰੂਰਤਾਂ

ਸਜੀਵ ਸਮਗਰੀ ਦੀ ਵਰਤੋਂ

# ਸਨਅਤੀ ਬਾਗ਼

## ਵਿਸ਼ੇਸ਼ ਲੋੜਾਂ

ਇੱਕ ਖ਼ਾਸ ਅਰਥਾਂ ਵਿਚ, ਜਾਪਦਾ ਹੈ, ਕਿ ਹਰ ਚੀਜ਼; ਇੱਕ ਚੱਕਰ ਪੂਰਾ ਕਰ ਚੁੱਕੀ ਹੈ। ਸਨਅਤੀ ਇਨਕਲਾਬ ਦੇ ਸ਼ੁਰੂ-ਸ਼ੁਰੂ ਵਿੱਚ, ਸਨਅਤਕਾਰਾਂ ਨੂੰ, ਪ੍ਰਕਿਰਤਕ ਜੀਵਨ ਦੇ ਕੁੱਝ ਇੱਕ ਰੂਪਾਂ ਪ੍ਰਤਿ ਨਫ਼ਰਤ-ਭਰਿਆ ਨਿਰਾਦਰ ਸੀ। ਉਹ ਵਸਤ-ਨਿਰਮਾਣ ਦੇ ਕੰਮ ਵਿੱਚ ਵਿਘਨ ਪਾਉਂਦੇ ਸਨ। ਹੁਣ ਇਹ ਗੱਲ ਰਤਾ ਸੰਗ-ਸੰਕੋਚ ਨਾਲ ਸਵੀਕਾਰ ਕੀਤੀ ਜਾਣ ਲੱਗ ਪਈ ਹੈ ਕਿ ਸਨਅਤੀ ਵਾਤਾਵਰਨ ਵਿੱਚ ਹਰਿਆਵਲ ਬਹੁਤ ਉਚਿਤ ਹੈ- ਬੇਸ਼ੱਕ ਵਾਤਾਵਰਨ ਨੂੰ ਘੱਟ ਰੌਲੇ-ਰੱਪੇ ਵਾਲਾ ਅਤੇ ਘੱਟ ਗੰਦਾ ਬਣਾਉਣ ਦੇ ਅਮਲੀ ਕਾਰਨਾਂ ਕਰਕੇ ਹੀ।

ਇਸ ਗੱਲ ਨੂੰ 'ਭਾਵ-ਵਾਚਕ' ਰੂਪ ਵਿੱਚ ਪਰਵਾਨ ਕਰਨ ਦੇ ਬਾਵਾਜੂਦ ਕਿ 'ਕਾਰਖ਼ਾਨਿਆਂ' ਦੇ ਆਲੇ-ਦੁਆਲੇ ਕਿਸੇ ਨਾ ਕਿਸੇ ਕਿਸਮ ਦੀ ਬਨੱਸਪਤ ਦਾ ਹੋਣਾ ਲਾਜ਼ਮੀ ਹੈ, ਜ਼ਿਆਦਾਤਰ ਸਨਅਤਕਾਰ ਆਪਣੀ ਜ਼ਮੀਨ ਨੂੰ ਬੁੱਲਡੋਜ਼ਰ ਚਲਾ ਕੇ, ਨਾ ਸਿਰਫ਼ ਪੱਧਰੀ-ਸਪਾਟ ਕਰ ਲੈਂਦੇ ਹਨ, ਸਗੋਂ ਉਸ ਥਾਂ ਤੋਂ ਜੋ ਵੀ ਰੁੱਖ ਖੜਾ ਹੋਵੇ, ਉਸ ਨੂੰ ਵੀ ਖ਼ਤਮ ਕਰ ਦਿੰਦੇ ਹਨ। ਇਸ ਗੱਲ ਨੂੰ ਵੇਖ ਕੇ, ਕਿ ਕਿਸੇ ਵੱਡੇ ਰੁੱਖ ਦੇ ਵਧ-ਵਿਗਸ ਕੇ, ਪ੍ਰਪੱਕ ਹੋਣ ਵਿੱਚ ਬਹੁਤ ਵਕਤ ਲੱਗਦਾ ਹੈ, ਜ਼ਮੀਨ ਵਿੱਚ ਖਲੋਤੇ ਰੁੱਖਾਂ ਨੂੰ ਕਾਇਮ ਰੱਖਣ ਵਾਸਤੇ ਇਮਾਰਤ ਦੀ ਵਿਉਂਤ ਨੂੰ ਥੋੜ੍ਹਾ-ਬਹੁਤ ਇਧਰ-ਉਧਰ ਕਰ ਲੈਣਾ ਕਫ਼ਾਇਤੀ ਰਹਿੰਦਾ ਹੈ। ਅਸੀਂ ਇਸ ਵਿਚਾਰ ਦੇ ਆਦੀ ਜਿਹੇ ਹੀ ਹੋ ਗਏ ਹਾਂ ਕਿ ਕਿਸੇ ਸਨਅਤੀ ਸਥਾਨ ਦਾ ਕੁਰੂਪ ਦਿਸਣਾ ਉਸ ਦੇ ਸੁਭਾਅ ਵਿੱਚ ਹੀ ਹੈ। ਪਰ ਕੀ ਉਸਦਾ ਅਜਿਹਾ ਹੋਣਾ ਜ਼ਰੂਰੀ ਹੈ? ਦਰ ਹਕੀਕਤ ਕਿਸੇ ਸਨਅਤੀ ਇਕਾਈ ਲਈ ਰੋਚਿਕ-ਰਮਣੀਕ ਜਾਪਣਾ, ਬਹੁਤ ਹੀ ਸੌਖਾ ਹੈ, ਜੇਕਰ ਉਸਦੇ ਆਲੇ-ਦੁਆਲੇ ਦੇ ਖੇਤਰ ਵਿੱਚ, ਚੰਗੀ ਤਰ੍ਹਾਂ ਪੇੜ-ਪੌਦੇ ਲਾ ਕੇ, ਉਸ ਦਾ ਭੂ-ਦ੍ਰਿਸ਼ ਸੁਆਰ-ਸ਼ਿੰਗਾਰ ਲਿਆ ਜਾਵੇ।

ਅਜਿਹੀ ਵਿਉਂਤਕਾਰੀ 'ਚ ਗ਼ਲਤ ਸਿਰੇ ਤੋਂ ਸ਼ੁਰੂ ਕਰਨਾ ਇੱਕ ਚੰਗਾ ਵਿਚਾਰ ਹੈ, ਯਾਨੀ ਇਹ ਸੋਚ ਕੇ ਸ਼ੁਰੂ ਕਰਨਾ ਕਿ ਕਾਰਖ਼ਾਨਾ ਕਿਸ ਕਿਸਮ ਦੀ ਰਹਿੰਦ-ਖੂੰਦ, ਕਿੰਨੀ ਮਿਕਦਾਰ ਵਿੱਚ ਪੈਦਾ ਕਰੇਗਾ। ਕੂੜਾ-ਕਚਰਾ ਕਿੱਥੇ ਜਾਵੇਗਾ, ਉਸਨੂੰ ਕਿਵੇਂ ਇਕਠਾ ਕੀਤਾ ਜਾਵੇਗਾ, ਉਸ ਦੇ ਨਿਬੇੜੇ-ਨਿਪਟਾਰੇ ਲਈ ਅਤੇ ਇਹ ਯਕੀਨੀ ਬਣਾਉਣ ਲਈ ਕੌਣ ਜ਼ਿੰਮੇਵਾਰ ਹੋਵੇਗਾ ਕਿ ਉਹ ਕਾਰਖ਼ਾਨੇ ਦੀ ਇਮਾਰਤ ਦੇ ਨੇੜੇ ਨਾ ਪਿਆ ਰਹੇ, ਜਾਂ ਫਿਰ ਜ਼ਮੀਨ 'ਤੇ ਨਾ ਉਡਦਾ ਫਿਰੇ।

ਰਹਿੰਦ-ਖੂੰਧ ਵਿੱਚ ਕੋਈ ਵੀ ਚੀਜ਼ ਸ਼ਾਮਿਲ ਹੋ ਸਕਦੀ ਹੈ, ਤੇਲ ਨਾਲ ਗੜੁੱਚ ਚੀਥੜੇ, ਲੀਰਾਂ-ਕਤੀਰਾਂ ਤੇ ਵੈੱਲਡਰ ਦੇ ਦਸਤਾਨਿਆਂ ਤੋਂ ਲੈ ਕੇ ਰਸਾਇਣਕ ਪਰਦਾਰਥ, ਜੋ ਇੱਕ ਪੂਰੇ ਦੇ ਪੂਰੇ ਦਰਿਆ ਨੂੰ ਬਰਬਾਦ ਕਰ ਦਿੰਦੇ ਹਨ। ਰਹਿੰਦ-ਖੂੰਧ ਦੀ ਪਿਛਲੇਰੀ

ਕਿਸਮ ਬਾਰੇ ਵਿਚਾਰ ਤਾਂ 'ਮਾਹਿਰਾਂ' ਅਤੇ ਵਿਧਾਨਕਾਰਾਂ ਦੀ ਪੱਧਰ ਤੇ ਹੀ ਹੋ ਸਕਦੀ ਹੈ। ਇਸ ਘੜੀ ਤਾਂ ਸਾਡੀ ਦਿਲਚਸਪੀ ਰਹਿੰਦ-ਖੂੰਧ ਦੀ ਉਸ ਕਿਸਮ ਵਿੱਚ ਹੈ, ਜੋ ਕਿ ਢੇਰਾਂ ਦੀ ਸ਼ਕਲ 'ਚ ਕਾਰਖ਼ਾਨੇ ਦੇ ਆਲੇ-ਦੁਆਲੇ ਖਿੱਲਰੀ ਪਈ ਰਹਿੰਦੀ ਹੈ, ਜਾਂ ਫਿਰ ਜ਼ਮੀਨ 'ਤੇ ਇਧਰ-ਉਧਰ ਉਡਦੀ-ਫਿਰਦੀ ਰਹਿੰਦੀ ਹੈ। ਇੱਕ ਕੌਮ ਦੇ ਤੌਰ 'ਤੇ, ਸਾਨੂੰ ਗੰਦਗੀ ਨੂੰ ਨਾ ਤੱਕਣ ਦੀ ਸੌਗਾਤ ਮਿਲੀ ਹੋਈ ਹੈ। ਪਰ ਬਹੁਤ ਹੀ ਇਹਤਿਆਤ ਨਾਲ ਲਾਇਆ ਅਤੇ ਸਾਂਭਿਆ-ਸਿਕਰਿਆ ਬਾਗ਼ ਵੀ, ਬਾਗ਼ ਨਹੀਂ ਰਹਿੰਦਾ, ਜੇ ਉਸ ਵਿੱਚ ਥੋੜ੍ਹਾ-ਬਹੁਤ ਕੂੜਾ-ਕਚਰਾ ਵੀ ਪਿਆ ਹੋਵੇ, ਜਦ ਕਿ ਜ਼ਮੀਨ ਦਾ ਉਹ ਟੁਕੜਾ ਜੋ ਸਾਫ਼-ਸੁਥਰਾ ਤੇ ਸੁਵਿਵਸਥਿਤ ਹੈ, ਉਸਨੇ ਬਾਗ਼ ਬਣਨ ਵਲ, ਪਹਿਲਾਂ ਹੀ ਅੱਧਾ ਪੈਂਡਾ ਤੈਅ ਕਰ ਲਿਆ ਹੁੰਦਾ ਹੈ। ਮੈਨੂੰ ਜਾਪਦਾ ਹੈ ਕਿ ਕੂੜੇ-ਕਰਕਟ ਨੂੰ ਠੀਕ ਤਰ੍ਹਾਂ ਸਾਂਭਣਾ-ਸਿਕਰਨਾ ਅਤੇ ਉਸਦਾ ਨਿਪਟਾਰਾ ਕਰਨਾ, ਸਨਅਤੀ ਪ੍ਰਬੰਧਕਾਰੀ ਦਾ ਇੱਕ ਅਹਿਮ ਅੰਗ ਹੋਣਾ ਚਾਹੀਦਾ ਹੈ।

ਜ਼ਿਆਦਾਤਰ ਹਾਲਤਾਂ ਵਿੱਚ, ਜ਼ਮੀਨ ਦੇ ਕਿਸੇ ਟੁਕੜੇ ਦੀ ਰੂਪ-ਰੇਖਾ ਅਤੇ ਉਸਦੇ ਮੁੱਖ ਉਪਯੋਗ ਵਿਚਕਾਰ ਇੱਕ ਜ਼ਰੂਰੀ ਅਤੇ ਨਿਕਟਵਰਤੀ ਸੰਬੰਧ ਹੁੰਦਾ ਹੈ। ਨਿਜੀ ਬਾਗ਼, ਘਰ ਦਾ ਹੀ ਇੱਕ ਪਸਾਰ ਹੁੰਦਾ ਹੈ ਅਤੇ ਘਰ ਦੇ ਮਾਲਕ ਲਈ ਆਪਣੇ ਸ਼ੌਕ ਨੂੰ ਅਮਲ ਵਿੱਚ ਲਿਆਉਣ ਦੀ ਥਾਂ। ਇੱਕ ਖੇਤ ਜਾਂ ਫਲ-ਬਗ਼ੀਚਾ ਅੰਨ ਉਪਜਾਉਣ ਦਾ ਸਥਾਨ ਹੁੰਦਾ ਹੈ, ਇੱਕ ਜੰਗਲ, ਲੱਕੜੀ ਪੈਦਾ ਕਰਨ ਅਤੇ ਪੌਣ-ਪਾਣੀ ਵਿੱਚ ਸਮਤੋਲ ਰੱਖਣ ਅਤੇ ਭੂਮੀ ਨੂੰ ਸਿਹਤਮੰਦ ਰੱਖਣ ਦਾ ਅਤੇ ਇੱਕ ਸਰਬਜਨਿਕ ਬਾਗ਼ ਨਿਰੋਲ ਦਿਲ-ਪਰਚਾਵੇ ਲਈ ਹੁੰਦਾ ਹੈ। ਕਾਰਖ਼ਾਨੇ ਦਾ ਬਾਗ਼ ਕਿਸ ਮਤਲਬ ਲਈ ਹੁੰਦਾ ਹੈ? ਮੇਰਾ ਖ਼ਿਆਲ ਹੈ ਕਿ ਉਹ ਕਾਰਖ਼ਾਨੇ ਦੇ ਆਲੇ-ਦੁਆਲੇ ਕੇਵਲ ਕੁਝ ਥਾਂ ਖੁੱਲ੍ਹੀ ਛੱਡਣ ਅਤੇ ਸੀਮਿਤ ਸਥਾਨ ਦੇ ਰੋਗ-ਗ੍ਰਸਤ ਹੋਣ ਦੇ ਮਾਨਸਿਕ ਵਿਕਾਰ ਤੋਂ ਬਚਣ ਲਈ ਹੀ ਹੁੰਦਾ ਹੈ।

## ਵਾਤਾਵਰਨਿਕ ਉੱਦੇਸ਼

ਕਿਸੇ ਸੌੜੇ ਕਾਰਜੀ ਆਦੇਸ਼ਾਂ ਦੀ ਇਸ ਅਣਹੋਂਦ ਦੇ ਕਾਰਨ ਹੀ ਬਹੁਤ ਸਾਰੀਆਂ ਸਨਅਤਾਂ, ਆਪਣੇ ਕਾਰਖ਼ਾਨਿਆਂ ਦੇ ਆਲੇ-ਦੁਆਲੇ ਦਿਲਚਸਪ, ਖ਼ੂਬਸੂਰਤ ਅਤੇ ਲਾਭਦਾਇਕ ਭੂ-ਦ੍ਰਿਸ਼ ਸਿਰਜਣ ਦੀ ਆਦਰਸ਼ਿਕ ਸਥਿਤੀ ਵਿੱਚ ਹੁੰਦੀਆਂ ਹਨ। ਸ਼ਾਇਦ ਇਸ ਨੂੰ ਇੱਕ ਸਰਬਜਨਿਕ ਫ਼ਰਜ਼ ਵੀ ਸਮਝਿਆ ਜਾ ਸਕਦਾ ਹੈ ਕਿ ਉਹ ਆਪਣੀ ਜ਼ਮੀਨ ਪ੍ਰਤਿ ਧਿਆਨ-ਪੂਰਨ ਵਿਚਾਰ ਦਾ ਵਤੀਰਾ ਅਪਨਾਉਣ, ਤਾਂ ਜੋ ਜ਼ਮੀਨ ਆਪਣੇ-ਆਪ 'ਚ ਵਾਤਾਵਰਨਿਕ ਅਰਥਾਂ 'ਚ, ਇੱਕ ਸਫ਼ਲਤਾ ਸਿੱਧ ਹੋਵੇ, ਭਾਵੇਂ ਕਿ ਸਨਅਤ ਲਾਭਕਾਰੀ ਨਾ ਵੀ ਹੋਵੇ। ਛੋਟੀਆਂ ਸਨਅਤਾਂ ਪਾਸ, ਵੱਡੀਆਂ ਥਾਵਾਂ ਦਾ ਹੋਣਾ ਅਸਾਧਾਰਨ ਨਹੀਂ, ਜਿਹਨਾਂ ਦੀ ਕਿ ਉਹਨਾਂ ਨੂੰ, ਅਸਲ ਵਿੱਚ ਲੋੜ ਨਹੀਂ ਹੁੰਦੀ। ਅਜਿਹੀ ਖ਼ਾਲੀ ਪਈ ਜ਼ਮੀਨ, ਵਾਤਾਵਰਨਿਕ ਸੁਧਾਰ 'ਚ, ਤਜਰਬਿਆਂ ਲਈ ਸ਼ਾਨਦਾਰ ਮੌਕੇ ਮੁਹੱਈਆ ਕਰਦੀ ਹੈ।

ਜੇ ਕਿਸੇ ਸਨਅਤ ਪਾਸ ਅਜਿਹੀ ਵਾਧੂ ਜ਼ਮੀਨ ਹੋਵੇ, ਜੋ ਉਸਦੇ ਆਪਣੇ ਕੰਮ ਲਈ, ਵਰਤੋਂ ਵਿੱਚ ਆ ਰਹੀ ਹੋਵੇ, ਤਾਂ ਮੈਨੂੰ ਇਹ ਜਾਪਦਾ ਹੈ ਕਿ ਸੱਭ ਤੋਂ ਉਸਾਰੂ ਵਿਉਂਤ

ਹੋਵੇਗੀ, ਉਸ ਵਿੱਚ ਫਲਦਾਰ ਰੁੱਖ ਲਾ ਦੇਣੇ। ਅਸੀਂ ਆਪਣੇ ਮੁਲਕ ਵਿਚ ਕਦ ਵੀ ਵਧੇਰ ਫਲ ਨਹੀਂ ਉਗਾ ਸਕਦੇ, ਪਰ ਕਿਸੇ ਫਲ-ਬਗ਼ੀਚੇ ਦੇ ਰੱਖ-ਰਖਾਅ ਵਿੱਚ ਬਹੁਤੀ ਮਿਹਨਤ ਨਹੀਂ ਕਰਨੀ ਪੈਂਦੀ ਅਤੇ ਫਲ ਜੇਕਰ ਚੋਰੀ ਵੀ ਹੋ ਜਾਣ ਤਾਂ ਕਿਸੇ ਨਾ ਕਿਸੇ ਦਾ ਢਿੱਡ ਤਾਂ ਭਰਨਗੇ ਹੀ। ਸੁਰੱਖਿਆ ਅਤੇ ਰੱਖ-ਰਖਾਅ ਦੀਆਂ ਸਮੱਸਿਆਵਾਂ ਨੂੰ ਸ਼ਾਇਦ ਨਾਰੀਅਲ ਵਰਗੇ ਰੁੱਖ ਲਾ ਕੇ ਘਟਾਇਆ ਜਾ ਸਕਦਾ ਹੈ, ਜਿਹਨਾਂ ਦੀ ਕਿ ਪਹਿਲੇ ਦੋ ਵਰ੍ਹਿਆਂ ਤੋਂ ਬਾਅਦ ਬਹੁਤੀ ਦੇਖ-ਭਾਲ ਕਰਨ ਦੀ ਲੋੜ ਨਹੀਂ ਪੈਂਦੀ ਅਤੇ ਨਾਲੇ ਉਹਨਾਂ ਦੇ ਫਲਾਂ ਦੀ ਚੋਰੀ ਨਹੀਂ ਹੋ ਸਕਦੀ, ਸਿਵਾਏ ਤਜਰਬਾਕਾਰ ਚੜ੍ਹਾਕਾਂ ਦੇ।

ਦੂਰ-ਦੂਰ ਲਾਏ (ਕੋਈ 35 ਫ਼ੁੱਟ) ਨਾਰੀਅਲ ਦੇ ਰੁੱਖਾਂ ਦਾ ਬਗ਼ੀਚਾ ਇੱਕ ਛੋਟੀ ਜਿਹੀ ਹਲਕੀ/ਸਨਅਤ ਵਾਸਤੇ, ਇੱਕ ਖ਼ੂਬਸੂਰਤ ਆਲਾ-ਦੁਆਲਾ ਬਣ ਨਿੱਬੜਦਾ ਹੈ। ਹਲਕੀ ਸਨਅਤੀ ਸਰਗਰਮੀ ਤਾਂ, ਰੁੱਖਾਂ ਦੇ ਸ਼ਾਮਿਆਨੇ ਹੇਠ, ਬਗ਼ੀਚੇ ਵਿੱਚ ਹੀ ਚਲਾਈ ਜਾ ਸਕਦੀ ਹੈ। ਅੰਬਾਂ ਅਤੇ ਇਮਲੀ ਦੇ ਬਗ਼ੀਚਿਆਂ ਦੀ ਵੀ ਬਹੁਤੀ ਦੇਖ-ਰੇਖ ਨਹੀਂ ਕਰਨੀ ਪੈਂਦੀ, ਬੱਸ, ਇਕ ਵਾਰੀ ਰੁੱਖ ਲੱਗ ਜਾਣ ਤੇ ਟਿਕ ਜਾਣ ਸਹੀ। ਇਹ ਅਮਰੂਦ, ਨਿੰਬੂ ਅਤੇ ਨਿੰਬੂ ਜਾਤੀ ਦੇ ਹੋਰ ਰੁੱਖਾ ਵਰਗੇ ਮੁਕਾਬਲਤਨ ਛੋਟੇ-ਛੋਟੇ ਰੁੱਖ ਹੀ ਹਨ, ਜਿਹਨਾਂ ਦਾ ਬਹੁਤ ਜ਼ਿਆਦਾ ਰੱਖ-ਰਖਾਅ ਕਰਨਾ ਪੈਂਦਾ ਹੈ। ਇਸ ਤੋਂ ਇਲਾਵਾ ਉਹਨਾਂ ਦੇ ਫਲਾਂ ਦੀ ਚੋਰੀ ਦਾ ਲੋਭ ਵੀ ਹੁੰਦਾ ਹੈ ਅਤੇ ਸੌਖ ਵੀ।

ਬਾਗ਼ ਦੇ 'ਸੁਹਜ-ਸ਼ਿੰਗਾਰ' ਵਾਲੇ ਹਿੱਸੇ ਵਿਚ ਵੀ, ਸੌਖੇ ਰੱਖ-ਰਖਾਅ 'ਤੇ ਜ਼ੋਰ ਦਿੱਤਾ ਜਾ ਸਕਦਾ ਹੈ। ਜ਼ਿਆਦਾਤਰ ਸੰਸਥਾਵਾਂ ਸਮਤਲ-ਸਪਾਟ ਲਾੱਨਾਂ ਅਤੇ ਛਬ-ਸ਼ਾਨ ਵਾਲੇ ਗੁਲਾਬਾਂ 'ਤੇ ਵਧੇਰੇ ਧਿਆਨ ਦਿੰਦੀਆਂ ਜਾਪਦੀਆਂ ਹਨ, ਪਰ ਹੁਣ ਇਹਨਾਂ ਚੀਜ਼ਾਂ ਦੀ ਲਾਗਤ ਹੈਰਾਨੀਜਨਕ ਹੱਦ ਤੱਕ ਵਧ ਗਈ ਹੈ। ਕਿਸੇ ਕਾਰਖ਼ਾਨੇ ਦੇ ਅਮਲੇ 'ਚ ਕੰਮ ਕਰਨ ਵਾਲੇ ਮਾਲੀ 'ਤੇ, ਕਿਸੇ ਨਿਜੀ ਬਾਗ਼ ਦੇ ਮਾਲੀ ਨਾਲੋਂ ਲੱਗ-ਭਗ ਦਸ ਗੁਣਾ ਖ਼ਰਚ ਆਵੇਗਾ। ਵੱਖ-ਵੱਖ ਕਾਰਖ਼ਾਨੇ, ਇਸ ਸਮੱਸਿਆ ਨਾਲ, ਆਪਣੇ ਅੱਡ-ਅੱਡ ਅੰਦਾਜ਼ ਨਾਲ ਨਿਪਟਦੇ ਹਨ, ਪਰ ਉਹ ਸਥਿਤੀ 'ਤੇ ਕਿਸੇ ਤਰ੍ਹਾਂ ਵੀ ਕਾਬੂ ਪਾਉਂਦੇ ਹੋਣ, ਇਹ ਮੰਨਿਆ ਜਾ ਸਕਦਾ ਹੈ ਕਿ ਇੱਕ ਅਜਿਹੀ ਬਾਗ਼-ਵਿਉਂਤ ਜੋ ਉਹਨਾਂ ਨੂੰ ਘੱਟ-ਤੋਂ-ਘੱਟ ਚਾਲੂ ਲਾਗਤ 'ਤੇ, ਸੁੰਦਰਤਾ ਅਤੇ ਪ੍ਰਤਿਸ਼ਠਾ ਪਰਦਾਨ ਕਰਦੀ ਹੈ, ਉਹ ਜ਼ਰੂਰ ਹੀ ਉਸ ਬਾਗ਼-ਵਿਉਂਤ ਨਾਲੋਂ ਵਧੇਰੇ ਪਰਵਾਨਣ-ਯੋਗ ਹੋਵੇਗੀ, ਜਿਸ ਦੇ ਰੱਖ-ਰਖਾਅ 'ਤੇ ਵਧੇਰੇ ਲਾਗਤ ਆਉਂਦੀ ਹੈ।

ਸਨਅਤਾਂ ਨਾਲ ਸੰਬੰਧਿਤ ਬਾਗ਼ਾਂ ਦੀ ਵਿਉਂਤਬੰਦੀ ਅਤੇ ਨਮੂਨਾਕਾਰੀ ਦੀਆਂ ਆਪਣੀਆਂ ਖ਼ਾਸ ਸਮੱਸਿਆਵਾਂ ਹੁੰਦੀਆਂ ਹਨ, ਪਰ ਬਹੁਤ ਸਾਰੇ ਲਾਭ ਵੀ ਹਨ, ਕਿਉਂਕਿ 'ਆਮ ਲੋਕਾਂ' ਵਲੋਂ ਉਜਾੜੇ ਦਾ ਡਰ ਘੱਟ ਹੁੰਦਾ ਹੈ। ਵਿਉਂਤ ਵਿਚ ਕੋਈ ਖ਼ਾਸ ਗ਼ੈਰ-ਸ਼ਖ਼ਸੀ ਗੁਣ ਜ਼ਰੂਰ ਹੋਣਾ ਚਾਹੀਦਾ ਹੈ ਨਿੱਜੀ ਬਾਗ਼, ਆਪਣੇ ਮਾਲਕ ਦੀਆਂ ਸੁਭਾਅ-ਗਤ ਵਿਲੱਖਣਤਾਵਾਂ ਨੂੰ ਦਰਸਾਉਂਦਾ ਹੈ, ਜਦ ਕਿ ਸਨਅਤੀ ਬਾਗ਼ ਨੂੰ ਉਸ 'ਬਿੰਬ' ਨੂੰ ਪ੍ਰਤਿਬਿੰਬਤ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਜੋ ਉਹ ਸਨਅਤ ਪੇਸ਼ ਕਰਨਾ ਚਾਹੁੰਦੀ ਹੋਵੇ, ਜਿਸ ਤੋਂ ਇਲਾਵਾ, ਉਸਦੀ ਵਿਉਂਤ ਅਮਲੀ ਅਗੇਤਾਂ ਜਿਵੇਂ ਕਿ ਕਾਰ ਤੇ ਬੱਸ ਪਾਰਕ, ਕੰਕਰੀਟ ਦੀਆਂ ਸੜਕਾਂ ਤੇ ਟਰੱਕ ਆਦਿ ਨੂੰ ਮੋੜਨ ਦੀ ਥਾਂ ਇਤਆਦਿ ਦੁਆਰਾ ਸੀਮਾਬੱਧ ਕੀਤੀ ਹੁੰਦੀ ਹੈ। ਬਾਗ਼ ਦਾ ਆਗ਼ਾਜ਼ ਤਾਂ ਮਾੜਾ ਹੀ ਹੁੰਦਾ ਹੈ, ਕਿਉਂਕਿ ਜ਼ਿਆਦਾਤਰ

ਹਾਲਤਾਂ 'ਚ ਉਸ ਨੂੰ ਗ਼ੈਰ-ਜ਼ਰੂਰੀ ਹੀ ਸਮਝਿਆ ਜਾਂਦਾ ਹੈ, ਅਤੇ ਉਸ ਨੂੰ ਸਿਰਫ਼ ਬਰਦਾਸ਼ਤ ਹੀ ਕੀਤਾ ਜਾਂਦਾ ਹੈ ਅਤੇ ਉਸ ਨੂੰ ਕੇਵਲ ਇਸ ਸ਼ਰਤ 'ਤੇ ਕਾਇਮ ਰੱਖਿਆ ਜਾਂਦਾ ਹੈ ਕਿ ਉਹ ਸਨਅਤ ਦੀਆਂ ਸਰਗਰਮੀਆਂ 'ਚ, ਕਿਸੇ ਤਰ੍ਹਾਂ ਵੀ ਰੋਕ-ਰੁਕਾਵਟ ਨਹੀਂ ਪਾਏਗਾ।

ਅਧਿਕੱਤਰ ਹਾਲਤਾਂ 'ਚ, ਸੜਕਾਂ ਅਤੇ ਹੋਰ ਖੁੱਲ੍ਹੀਆਂ ਥਾਵਾਂ ਦੀ ਨਿਸ਼ਾਨ-ਦੇਹੀ ਉਸ ਉਸਾਰੀ ਮਾਹਿਰ ਦੁਆਰਾ ਕੀਤੀ ਜਾਂਦੀ ਹੈ, ਜੋ ਕਾਰਖ਼ਾਨੇ ਦੀ ਇਮਾਰਤ ਦਾ ਨਕਸ਼ਾ ਬਣਾਉਂਦਾ ਹੈ। ਭੂ-ਦ੍ਰਿਸ਼ਕਾਰ ਨੇ, ਜ਼ਮੀਨ ਦੇ ਉਹਨਾਂ ਟੁਕੜਿਆਂ ਨੂੰ ਤਰਤੀਬਣਾ ਹੁੰਦਾ ਹੈ, ਜੋ ਉਸਾਰੀ-ਮਾਹਿਰ ਨੇ ਖ਼ਾਲੀ ਛੱਡੇ ਹੋਏ ਹੁੰਦੇ ਹਨ ਅਤੇ ਉਸ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਬਾਗ਼ ਦੀ ਅਗੇਤ ਨਿਮਨ ਹੋਵੇਗੀ। ਇਹ ਗੱਲ ਬਹੁਤ ਹੀ ਨਿਰਾਸ਼ਾ-ਜਨਕ ਹੋ ਸਕਦੀ ਹੈ, ਕਿਉਂਕਿ ਅਕਸਰ ਇਹ ਵੱਡੀਆਂ-ਵੱਡੀਆਂ ਸਨਅਤਾਂ ਹੀ ਹੁੰਦੀਆਂ ਹਨ, ਜਿਹਨਾਂ ਪਾਸ ਅੱਜ ਦੇ ਜ਼ਮਾਨੇ 'ਚ, ਭੂ-ਦ੍ਰਿਸ਼ਣ ਅਤੇ ਆਪਣੀਆਂ ਜ਼ਮੀਨਾਂ ਦੇ ਸੁਧਾਰ 'ਤੇ, ਖ਼ਰਚ ਕਰਨ ਵਾਸਤੇ ਪੈਸਾ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਦੂਸਰੇ ਪਾਸੇ, ਕੰਮ ਵਿਚ ਦਿਲਚਸਪੀ ਦੀ ਥੁੜ੍ਹ ਲਾਭ ਵੀ ਬਣ ਸਕਦੀ ਹੈ। ਵਿਉਂਤਕਾਰ ਨੂੰ ਖੁੱਲ੍ਹ ਮਿਲ ਜਾਂਦੀ ਹੈ - ਸੀਮਾਵਾਂ ਦੇ ਅੰਦਰ-ਅੰਦਰ।

## ਅਮਲੀ ਜ਼ਰੂਰਤਾਂ

ਅਲਬੱਤਾ ਅਧਿਕੱਤਰ ਸਨਅਤੀ ਇਕਾਈਆਂ ਦੀਆਂ ਮੁੱਖ ਲੋੜਾਂ ਸਾਧਾਰਨ ਤੇ ਸਪੱਸ਼ਟ ਹੁੰਦੀਆਂ ਹਨ। ਉਹ ਆਪਣੀਆਂ ਇਮਾਰਤਾਂ ਲਈ ਪ੍ਰਭਾਵਸ਼ਾਲੀ ਆਲਾ-ਦੁਆਲਾ ਚਾਹੁੰਦੇ ਹਨ ਅਤੇ ਉਹਨਾਂ ਨੂੰ ਉਹਨਾਂ ਰਾਹਾਂ 'ਤੇ ਛਾਂ ਦੀ ਲੋੜ ਹੁੰਦੀ ਹੈ ਜਿੱਥੋਂ ਦੀ ਉਹਨਾਂ ਦੇ ਅਮਲੇ ਨੇ ਲੰਘਣਾ ਹੁੰਦਾ ਹੈ। ਉਹਨਾਂ ਨੂੰ ਟਰੱਕਾਂ ਦੇ ਆਉਣ-ਜਾਣ ਲਈ, ਮਾਲ ਲੱਦਣ ਤੇ ਲਾਹੁਣ ਲਈ ਛਾਂਦਾਰ ਸੜਕਾਂ ਦੀ ਲੋੜ ਹੋ ਸਕਦੀ ਹੈ। ਉਹਨਾਂ ਨੂੰ ਆਪਣੇ ਮਜ਼ਦੂਰਾਂ-ਕਾਮਗਾਰਾਂ ਦੇ ਇੱਕ-ਥਾਂ ਤੋਂ ਦੂਸਰੀ ਥਾਂ ਆਉਣ-ਜਾਣ ਲਈ ਪੱਕੇ-ਮਿਥੇ ਰਸਤਿਆਂ-ਰਵਿਸ਼ਾਂ ਦੀ ਜ਼ਰੂਰਤ ਹੋ ਸਕਦੀ ਹੈ। ਹੋਰ ਤਾਂ ਹੋਰ, ਉਹਨਾਂ ਨੂੰ ਆਪਣੇ ਕਾਮਿਆਂ ਦੇ ਦੁਪਹਿਰ ਦੇ ਖਾਣੇ ਦੇ ਸਮੇਂ ਦੇ ਦੌਰਾਨ ਖਾਣਾ ਖਾਣ ਅਤੇ ਆਰਾਮ ਕਰਨ ਲਈ ਬਾਹਰ ਖੁੱਲ੍ਹੀ ਥਾਂ ਦੀ ਲੋੜ ਹੋ ਸਕਦੀ ਹੈ। ਕੈਂਟੀਨ ਨੂੰ ਸੋਹਣਾ ਬਣਾਉਣ ਦੀ ਜ਼ਰੂਰਤ ਹੋ ਸਕਦੀ ਹੈ। ਫਿਰ ਖ਼ਾਸ ਜ਼ਰੂਰਤਾਂ ਵਾਲੀਆਂ ਸਨਅਤਾਂ ਵੀ ਹੁੰਦੀਆਂ ਹਨ। ਕੁੱਝ ਸਨਅਤਾਂ ਲਈ ਆਪਣੀਆਂ ਇਮਾਰਤਾਂ ਦੇ ਆਲੇ-ਦੁਆਲੇ ਬਹੁਤ ਵੱਡੇ ਧੂੜ-ਰਹਿਤ ਰਕਬਿਆਂ ਦੀ ਲੋੜ ਹੋ ਸਕਦੀ ਹੈ, ਜਿਸਦਾ ਮਤਲਬ ਹੈ, ਏਕੜਾਂ ਦੇ ਏਕੜ, ਜ਼ੋਰਦਾਰ ਢੰਗ ਨਾਲ ਸਿੰਚਿਤ ਲਾੱਨ। ਕੁਝ ਸਨਅਤਾਂ, ਆਪਣੀ ਮਿਲਖ 'ਤੇ ਫਲਾਂ ਦੇ ਕੁੱਝ ਰੁੱਖ ਲਾਉਣ ਤੋਂ ਮੁਨਕਿਰ ਹੋ ਜਾਂਦੀਆਂ ਹਨ, ਚੋਰੀ ਦੀ ਸਮੱਸਿਆ ਦੇ ਡਰ ਕਰਕੇ। ਕੁੱਝ ਹੋਰ ਸਨਅਤਾਂ ਕਿਸੇ ਵੀ ਤਰ੍ਹਾਂ ਦੇ ਦਰਖ਼ਤਾਂ 'ਤੇ ਇਤਰਾਜ਼ ਕਰਦੀਆਂ ਹਨ, ਕਿਉਂਕਿ ਇਸ ਨਾਲ ਬਾਂਦਰਾਂ ਜਾਂ ਪੰਛੀਆਂ-ਜਨੌਰਾਂ ਨੂੰ ਜਾਂ ਸ਼ਹਿਦ ਦੀਆਂ ਮੱਖੀਆਂ ਨੂੰ ਸ਼ਹਿ ਮਿਲਦੀ ਹੈ, ਹੋਰ ਨਹੀਂ ਤਾਂ ਪੱਤਿਆਂ ਦਾ ਗੰਦ ਹੀ ਪੈਂਦਾ ਹੈ ਅਤੇ ਉਹ ਸਾਰੇ 'ਰੰਗਾਂ' ਦਾ ਹੁੱਲ ਚਾਹੁੰਦੇ ਹਨ ਜਿਸਦਾ ਅਰਥ ਹੈ ਗੁਲਾਬ ਅਤੇ ਵਾਰਸ਼ਿਕ ਫੁੱਲਾਂ ਦੀਆਂ ਕਿਆਰੀਆਂ।

ਮੋਟੇ ਤੌਰ 'ਤੇ ਇਮਾਰਤਾਂ ਦੇ ਨਾਲ ਛੋਟੇ-ਛੋਟੇ, ਚੰਗੀ ਤਰ੍ਹਾਂ ਨਿਸ਼ਚਿਤ ਵੱਖ-ਵੱਖ ਲਾੱਨਾਂ ਦਾ ਹੋਣਾ ਅਤੇ ਆਲੇ-ਦੁਆਲੇ ਦੇ ਰਕਬਿਆਂ 'ਚ ਆਮ ਖਰਵਾ ਜਿਹਾ ਘਾਹ ਲਾ ਦੇਣਾ ਇੱਕ ਚੰਗਾ ਵਿਚਾਰ ਹੈ। ਜੇ ਇਸ ਘਾਹ ਨੂੰ ਬਾਕਾਇਦਾ ਕੱਟਿਆ ਜਾਂਦਾ ਰਹੇ ਅਤੇ ਹਫ਼ਤੇ 'ਚ ਇੱਕ ਵਾਰੀ ਪਾਣੀ ਦਿੱਤਾ ਜਾਂਦਾ ਰਹੇ ਤਾਂ ਇਹ ਨਿਰਾ-ਪੁਰਾ ਲਾੱਨ ਵਰਗਾ ਹੀ ਲੱਗੇਗਾ। ਸ਼ੋਖ਼-ਛਬੀਲੇ ਫੁੱਲਾਂ ਵਾਲੇ ਛੋਟੇ-ਛੋਟੇ ਰੁੱਖ ਅਤੇ ਵੱਡੀਆਂ ਵੱਡੀਆਂ ਝਾੜੀਆਂ ਸਾਲ ਦੇ ਸਾਲ ਬਹੁਤ ਹੀ ਸ਼ਾਨਦਾਰ ਜਲੌਅ ਪੇਸ਼ ਕਰਨਗੀਆਂ ਅਤੇ ਉਹਨਾਂ ਦੀਆਂ ਮੰਗਾਂ ਵੀ ਬਹੁਤ ਥੋੜ੍ਹੀਆਂ ਹੁੰਦੀਆਂ ਹਨ। ਅਨੇਕਾਂ ਤਜਰਬਿਆਂ ਅਤੇ ਬਹੁਤ ਸਾਰੀਆਂ ਅਸਫਲਤਾਵਾਂ ਤੋਂ ਬਾਅਦ ਮੈਂ ਕੁੱਝ ਇੱਕ ਭਰੋਸੇਯੋਗ ਪੇੜ-ਪੌਦਿਆਂ ਅਤੇ ਝਾੜੀਆਂ ਦੀ ਸੂਚੀ ਤਿਆਰ ਕੀਤੀ ਹੈ ਜਿਹਨਾਂ ਦਾ ਕਿ ਕੋਈ ਵੀ ਹਮੇਸ਼ਾ ਹੀ ਸਹਾਰਾ ਲੈ ਸਕਦਾ ਹੈ। ਮੇਰੀ ਇਸ ਸੂਚੀ ਵਿਚ ਸ਼ਾਮਿਲ ਹਨ :- ਪਲਮੇਰੀਆ ਐਲਬਾ, ਟਾਬੇਬੂਈਆ ਅਰਜੈਂੱਟੀਆ, ਕੇਸ਼ੀਆ ਸਪੈਕਟਾਬਿਲਿਸ, ਕੇਸ਼ੀਆ ਐਲਾਟਾ, ਚਿੱਟਾ ਤੇ ਪੀਲਾ ਲੈਨਟਾਨਾ, ਬੋਗੇਨਵਿਲੀਆ ਸ਼ਬਰਾ ਅਤੇ ਕਲੈਰੇਡੈਨਡਰਨ ਥੌਮਸੋਨੀ ਇਤਆਦਿ। ਇਹ ਸਾਰੇ ਹੀ ਭਰੋਸੇ-ਯੋਗ ਅਤੇ ਸਾਥ ਨਿਭਾਉਣ ਵਾਲੇ ਹਨ। ਇਹ ਤੁਹਾਨੂੰ ਨਿਰਾਸ਼ ਨਹੀਂ ਕਰਨਗੇ, ਪਰ ਇਹ ਵੱਡੇ-ਵੱਡੇ ਨਾਟਕੀ ਸਮੂਹਾਂ 'ਚ ਲਾਏ ਜਾਣੇ ਚਾਹੀਦੇ ਹਨ, ਵਿਚਾਲੇ ਕਾਫ਼ੀ ਥਾਂ ਛੱਡ ਕੇ।

ਛਾਂ ਲਈ-ਅਤੇ ਬਹੁਤ ਸਾਰੀਆਂ ਸਨਅਤਾਂ ਦੀਆਂ ਆਪਣੀਆਂ ਅੰਦਰੂਨੀ ਸੜਕਾਂ ਹੁੰਦੀਆਂ ਹਨ, ਜਿਹਨਾਂ 'ਤੇ ਛਾਂ ਕਰਨ ਦੀ ਲੋੜ ਹੁੰਦੀ ਹੈ—ਵਲਾਇਤੀ ਸ਼ਰੀਂਹ, ਸਾਮਾਨੀ ਸਾਮਨ ਅਤੇ ਪੈਲਟੋਫ਼ੋਰਮ ਦਾ ਜਵਾਬ ਨਹੀਂ। ਸੰਘਣੇ ਪੱਤਰ-ਪੱਤੇ, ਚੌੜੇ ਛਤਰ, ਨੀਵੀਆਂ ਸ਼ਾਖ਼ਾਂ ਬਿਲਕੁਲ ਹੀ ਨਹੀਂ ਅਤੇ ਪੱਤਰ-ਹੀਣ ਸਮਾਂ ਘੱਟ-ਤੋਂ-ਘੱਟ। ਇੰਜ ਜਾਪਦਾ ਹੈ ਜਿਵੇਂ ਉਹ ਅਜਿਹੀਆਂ ਸਥਿਤੀਆਂ ਲਈ ਕਹਿ ਕੇ ਬਣਾਏ ਗਏ ਹੋਣ। ਨਿੰਮ ਅਤੇ ਇਮਲੀ ਦੇ ਰੁੱਖਾਂ ਨਾਲੋਂ, ਉਹਨਾਂ ਵਿੱਚ ਇੱਕ ਵਾਧਾ ਹੁੰਦਾ ਹੈ। ਉਹ ਇਹ ਕਿ ਉਹ ਵਧੇਰੇ ਤੇਜ਼ੀ ਨਾਲ ਵਧਦੇ ਹਨ। ਕਿਸੇ ਸਮੇਂ ਜਦੋਂ ਇਹਨਾਂ ਹੌਲੀ-ਹੌਲੀ ਵਧਣ ਵਾਲੀਆਂ ਦੇਸੀ ਕਿਸਮਾਂ ਨੂੰ ਲਾਉਣ ਦੀ ਲਾਲਸਾ ਬਹੁਤ ਪਰਬਲ ਸੀ, ਅਸੀਂ ਉਹਨਾਂ ਨੂੰ ਤੇਜ਼ੀ ਨਾਲ ਵਧਣ ਵਾਲੀਆਂ ਅਲਪਕਾਲੀ ਕਿਸਮਾਂ ਦੇ ਵਿਚ-ਵਿਚਾਲੇ ਲਾ ਕੇ ਵੇਖਿਆ ਸੀ, ਜਿਹਨਾਂ ਦੀ ਉਮਰ ਐਨ ਉਸ ਸਮੇਂ ਖ਼ਤਮ ਹੋ ਜਾਂਦੀ ਹੈ, ਜਦੋਂ ਕਿ ਹੌਲੀ-ਹੌਲੀ ਵਧਣ ਵਾਲੇ ਰੁੱਖ ਪ੍ਰਪੱਕਤਾ ਨੂੰ ਪੁੱਜਦੇ ਹਨ।

ਕਈ ਸਨਅਤੀ ਇਕਾਈਆਂ ਲਈ ਉੱਚੀ, ਮਜ਼ਬੂਤ ਦੀਵਾਰ ਦੀ ਜਾਂ ਫਿਰ ਦੀਵਾਰ ਦੇ ਉੱਪਰ ਸੀਖ਼ਾਂ ਦੀ ਲੋੜ ਹੁੰਦੀ ਹੈ, ਜਦ ਕਿ ਕੁੱਝ ਹੋਰ ਕੰਡੇਦਾਰ ਤਾਰ ਦੇ ਕੁੱਝ ਲੜ੍ਹੇ ਜਾਂ ਚੌਖਟੇ ਲਾ ਕੇ ਹੀ ਗੁਜ਼ਾਰਾ ਕਰ ਲੈਂਦੀਆਂ ਹਨ। ਚਾਹੇ ਇਹ ਮਨੁੱਖਾਂ ਜਾਂ ਪਸ਼ੂਆਂ ਤੋਂ ਬਚਾਅ ਲਈ ਬਣਾਈਆਂ ਗਈਆਂ ਹੋਣ, ਮੈਨੂੰ ਸੁਰੱਖਿਆ ਦੀ ਇਸ ਤਰ੍ਹਾਂ ਦੀ ਦੂਸਰੀ ਕਤਾਰ ਕਾਇਮ ਕਰਨਾ ਇੱਕ ਚੰਗਾ ਵਿਚਾਰ ਜਾਪਿਆ ਹੈ। ਜੇ ਤੁਸੀਂ ਆਪਣੇ ਆਂਢ-ਗੁਆਂਢ 'ਚ, ਅੱਖਾਂ ਖੋਲ੍ਹ ਕੇ ਗੇੜਾ ਮਾਰੋ, ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਸਥਾਨਿਕ ਵੱਸੋਂ ਆਪਣੇ ਖੇਤਾਂ ਅਤੇ ਫਲ-ਬਗ਼ੀਚਿਆਂ ਦੇ ਬਚਾਅ ਲਈ ਕਿਸ ਕਿਸਮ ਦੀ ਸਮੱਗਰੀ ਦੀ ਵਰਤੋਂ ਕਰਦੀ ਹੈ ਅਤੇ ਉਸ ਕਿਸਮ ਦੇ ਪੌਦੇ, ਦੀਵਾਰ ਦੇ ਨਾਲ-ਨਾਲ ਲਾ ਕੇ ਤੁਸੀਂ ਇੱਕ ਵਾਧੂ ਹਿਫ਼ਾਜ਼ਤ ਮੁਹੱਈਆ ਕਰ ਸਕਦੇ ਹੋ। ਜੇ ਮੁਮਕਿਨ ਹੋਵੇ, ਤਾਂ ਉਹ ਪੌਦੇ ਦੀਵਾਰ ਦੇ ਬਾਹਰਲੇ

ਪਾਸੇ ਲਾਉਣੇ ਚਾਹੀਦੇ ਹਨ ਕਿਉਂਕਿ ਇਕ ਤਾਂ ਇਸ ਨਾਲ ਇਮਾਰਤ ਦਾ ਕਠੋਰ ਢਾਂਚਾ, ਕੋਮਲ ਹੋ ਜਾਵੇਗਾ, ਦੂਸਰੇ ਉਹ ਭੂ-ਦ੍ਰਿਸ਼ ਨਾਲ ਇੱਕਮਿੱਕ-ਅਭੇਦ ਵੀ ਹੋ ਜਾਵੇਗਾ।

ਇਹ ਗੱਲ ਪਰਵਾਨ ਕਰਨੀ ਪਏਗੀ ਕਿ ਬਹੁਤ ਸਾਰੀਆਂ ਸਨਅਤਾਂ ਦੇ ਖ਼ਿਲਾਫ਼ ਜੋ ਜਨਤਕ ਹੋਅ-ਹੱਲਾ ਹੋਇਆ ਸੀ, ਉਹ ਜਾਇਜ਼ ਹੀ ਸੀ। ਵਰ੍ਹਿਆਂ-ਬੱਧੀ ਉਹ ਵਾਤਾਵਰਨ ਨੂੰ ਵਿਗਾੜਦੇ ਰਹੇ ਹਨ, ਬਿਨਾਂ ਕਿਸੇ ਸਜ਼ਾ ਦੇ। ਇਸ ਪੁਸਤਕ ਵਿਚ ਪੌਣ ਅਤੇ ਪਾਣੀ ਦੇ ਪ੍ਰਦੂਸ਼ਣ ਬਾਰੇ ਚਰਚਾ ਨਹੀਂ ਕੀਤੀ ਗਈ, ਜੋ ਕਿ ਸਨਅਤੀ ਅਣਗਹਿਲੀ ਦਾ ਸਿੱਟਾ ਹੈ। ਪਰ ਇਸ ਦਾ ਵਾਸਤਾ ਦ੍ਰਿਸ਼ਟੀ ਸੰਬੰਧੀ ਪ੍ਰਦੂਸ਼ਣ ਨਾਲ ਹੈ ਅਤੇ ਦ੍ਰਿਸ਼ਟੀ-ਸੰਬੰਧੀ ਪ੍ਰਦੂਸ਼ਣ ਪੈਦਾ ਕਰਨ ਅਤੇ ਦ੍ਰਿਸ਼ਟੀ ਵਿੱਚ ਸੁਧਾਰ ਵਿਚਾਲੇ, ਲਾਗਤ ਦਾ ਫ਼ਰਕ ਬਹੁਤ ਹੀ ਥੋੜ੍ਹਾ ਹੈ।

## ਸਜੀਵ ਸਮਗਰੀ ਦੀ ਵਰਤੋਂ

ਚੇਤੇ ਰੱਖੋ ਕਿ ਪੌਦੇ ਅਤੇ ਪੇੜ ਕਦੇ-ਕਦੇ, ਮਨੁੱਖ ਦੀਆਂ ਬਣਾਈਆਂ ਸੰਰਚਨਾਵਾਂ ਦਾ ਬਦਲ ਹੋ ਸਕਦੇ ਹਨ ਅਤੇ ਸਦਾ ਉਹਨਾਂ ਵਿੱਚ ਸੁਧਾਰ ਲਿਆ ਸਕਦੇ ਹਨ। ਸਾਈਕਲਾਂ ਤੇ ਸਕੂਟਰਾਂ ਦੇ ਸ਼ੈੱਡ ਅਤੇ ਕਾਰ-ਪਾਰਕ ਸੱਭ ਬਿਹਤਰ ਹੋ ਜਾਂਦੇ ਹਨ, ਜੇਕਰ ਉਹ ਸਜੀਵ ਸਾਮੱਗਰੀ ਦੇ ਬਣੇ ਹੋਏ ਹੋਣ। ਨਾਰੀਅਲ ਦੇ ਛੋਟੇ ਛੋਟੇ ਰੁੱਖਾਂ ਦਾ ਝੁੰਡ, ਸਾਈਕਲਾਂ ਅਤੇ ਸਕੂਟਰਾਂ ਲਈ ਇੱਕ ਆਦਰਸ਼ਕ ਛਾਂਦਾਰ ਸਥਾਨ ਹੁੰਦਾ ਹੈ, ਜਦ ਕਿ ਵਡੇਰੀ ਉਮਰ ਦੇ ਨਾਰੀਅਲਾਂ ਦਾ ਝੁੰਡ, ਅੱਵਲ ਦਰਜੇ ਦਾ ਕਾਰ-ਪਾਰਕ ਬਣ ਸਕਦਾ ਹੈ। ਇੱਕੋ ਇੱਕ ਵਲਾਇਤੀ ਸ਼ਰੀਂਹ ਅੱਧੀ ਦਰਜਨ ਕਾਰਾਂ ਨੂੰ ਓਟ ਦੇ ਸਕਦਾ ਹੈ। ਕਾਸੁਰੀਨਾ ਦੇ ਇੱਕ-ਦੂਸਰੇ ਦੇ ਨੇੜੇ-ਨੇੜੇ ਲਾਏ ਪੌਦਿਆਂ ਦੀ ਪਾਲ, ਇੱਕ ਵਧੀਆ ਓਟ ਜਾਂ ਦੀਵਾਰ ਬਣ ਜਾਂਦੀ ਹੈ। ਬੋਗੇਨਵਿਲੀਆ ਅਤੇ ਅਗੇਵ ਦੇ ਪੌਦੇ ਬੜੇ ਕਾਰਗਰ ਢੰਗ ਨਾਲ ਕੰਡੇਦਾਰ ਤਾਰ ਦੀ ਥਾਂ ਲੈ ਸਕਦੇ ਹਨ। ਕੀ ਤੁਸੀਂ ਸ਼ੋਰ ਤੋਂ ਬਚਣਾ ਚਾਹੁੰਦੇ ਹੋ? ਤਾਂ ਫਿਰ ਬਹੁਤ ਸਾਰੇ ਰੁੱਖ ਲਾਉ। ਕੀ ਤੁਸੀਂ ਧੂੜ-ਮਿੱਟੀ ਨੂੰ ਘੱਟ ਕਰਨਾ ਚਾਹੁੰਦੇ ਹੋ? ਤਾਂ ਰੁੱਖ ਲਾਉ। ਕੀ ਤੁਸੀਂ ਤਿੱਖੀਆਂ-ਤੇਜ਼ ਹਵਾਵਾਂ ਤੋਂ ਬਚਾਅ ਚਾਹੁੰਦੇ ਹਨ? ਤਾਂ ਫਿਰ ਵਧੇਰੇ ਰੁੱਖ ਲਾਉ।

ਪੇੜ-ਪੌਦੇ ਉਸਾਰੀ-ਮਾਹਿਰ ਦੇ ਵੀ ਵਧੀਆ ਮਿੱਤਰ ਹਨ। ਇਕ ਹਾਲਤ ਵਿੱਚ, ਉਸਾਰੀ-ਮਾਹਿਰ ਨੇ ਇੱਕ-ਪ੍ਰਮੁੱਖ ਸਨਅਤੀ ਇਕਾਈ ਦੇ ਬਹੁਤ ਹੀ ਖ਼ੂਬਸੂਰਤੀ ਨਾਲ ਵਿਉਂਤੇ ਦਫ਼ਤਰੀ ਬਲਾਕ ਨੂੰ ਪੱਥਰ ਦੀ ਰਾਜਗਰੀ ਦੀ ਪੰਜ-ਫ਼ੁੱਟ ਉੱਚੀ ਕੁਰਸੀ ਤੇ ਟਿਕਾਉਣ ਦੀ ਵਿਉਂਤ ਬਣਾਈ ਸੀ। ਅਸੀਂ ਪ੍ਰਬੰਧਕਾਂ ਨੂੰ, ਉਸਦੀ ਥਾਂ 'ਤੇ ਇੱਕ ਢਾਲਵਾਂ ਲਾੱਨ ਬਣਾਉਣ ਲਈ ਪ੍ਰੇਰਿਤ ਕੀਤਾ, ਫਲਸਰੂਪ ਇਮਾਰਤ ਹੁਣ, ਇੱਕ ਹਰੇ ਆਸਣ 'ਤੇ ਟਿਕੀ ਹੋਈ ਹੈ। ਇਸ ਨਾਲ ਨਾ ਸਿਰਫ਼ ਬਹੁਤ ਸਾਰੇ ਪੈਸੇ ਦੀ ਬੱਚਤ ਹੀ ਹੋਈ ਸਗੋਂ ਇਮਾਰਤਸਾਜ਼ੀ ਦੀਆਂ ਅਸਲੋਂ ਆਧੁਨਿਕ ਲੀਹਾਂ ਦਾ ਪ੍ਰਦਰਸ਼ਨ ਤੇ ਪਰਗਟਾਅ ਵੀ ਹੋਇਆ। ਜੇ ਪੇੜ-ਪੌਦੇ ਲਾਉਣ ਦਾ ਅਜਿਹਾ ਤਰੀਕਾ ਕਿਸੇ ਸਨਅਤੀ ਇਕਾਈ ਦੇ ਮਾਸਟਰ ਪਲਾਨ ਵਿੱਚ ਸ਼ਾਮਿਲ ਕੀਤਾ ਜਾਵੇ, ਤਾਂ ਰੁੱਖ ਉਸ ਸਮੇਂ ਹੀ ਲਾਏ ਜਾ ਸਕਦੇ ਹਨ, ਜਦੋਂ ਕਿ ਉਸਾਰੀ ਦਾ ਕੰਮ ਸ਼ੁਰੂ ਹੋਵੇ ਅਤੇ ਜਿਸ ਸਮੇਂ ਤੱਕ, ਇਕਾਈ ਉਤਪਾਦਨ

ਕਰਨਾ ਸ਼ੁਰੂ ਕਰੇਗੀ, ਉਦੋਂ ਤੱਕ ਰੁੱਖ ਵੀ ਉਸ ਕਾਰਜ ਲਈ ਲੱਗ-ਭਗ ਤਿਆਰ ਹੋ ਜਾਣਗੇ, ਜੋ ਕਾਰਜ ਉਹਨਾਂ ਲਈ ਮਿਥਿਆ ਗਿਆ ਹੁੰਦਾ ਹੈ।

ਆਮ ਸਨਅਤੀ ਵਾਤਾਵਰਨ ਸੀਮੈਂਟ, ਅਸਪਾਤ, ਧੂੜ, ਕੂੜੇ-ਕਚਰੇ, ਗਰਮੀ ਅਤੇ ਸ਼ੋਰ-ਸ਼ਰਾਬੇ ਦਾ ਹੁੰਦਾ ਹੈ - ਪਰ ਬਹੁਤ ਜ਼ਿਆਦਾ ਗਿਣਤੀ 'ਚ ਅਤੇ ਬਹੁਤ ਧਿਆਨ ਨਾਲ ਲਾਏ ਪੇੜ-ਪੌਦੇ, ਇਸ ਵਾਤਾਵਰਨ ਨੂੰ, ਤਰਕ-ਸੰਗਤ ਤਰੀਕੇ ਨਾਲ, ਇੱਕ ਸੁਖਾਵੇਂ ਅਤੇ ਕਈ ਵਾਰੀ ਤਾਂ ਦਿਲਕਸ਼ ਭੂ-ਦ੍ਰਿਸ਼ ਵਿੱਚ ਬਦਲ ਸਕਦੇ ਹਨ। ਕਿਸੇ ਸਨਅਤੀ ਬਾਗ਼ ਨੂੰ, ਵਿਹੜੇ-ਇਹਾਤੇ ਨੂੰ ਸੁੰਦਰਾਉਣ ਦੇ ਇੱਕ ਸਵੈ-ਸਚੇਤ ਟੁਕੜੇ ਵਜੋਂ ਨਹੀਂ, ਸਗੋਂ ਇੱਕ ਅਜਿਹੀ ਈਮਾਨਦਾਰ ਅਤੇ ਕਾਰਜੀ ਭੂ-ਵਰਤਣ ਵਿਉਂਤ ਵਜੋਂ ਚਿਤਵਣਾ ਅਹਿਮ ਹੈ, ਜੋ ਕੁਦਰਤੀ ਸਾਮੱਗਰੀ ਦੀ ਸਹਾਇਤਾ ਨੂੰ ਸਵੀਕਾਰਦੀ ਅਤੇ ਉਸ ਦਾ ਇਸਤੇਮਾਲ ਕਰਦੀ ਹੈ।

ਕੁੱਝ ਸਨਅਤਕਾਰ ਆਪਣੇ ਕੰਮ ਬਾਰੇ ਇੱਕ ਆਦਰਸ਼ਿਆਇਆ ਦ੍ਰਿਸ਼ਟੀਕੋਣ ਅਪਨਾਉਣ 'ਚ ਪਰਸਨੰਤਾ ਮਹਿਸੂਸ ਕਰਦੇ ਹਨ ਕਿ ਉਹ ਦੇਸ਼ ਦੀ ਇੱਕ ਵਧੇਰੇ ਖ਼ੁਸ਼ਹਾਲ ਜੀਵਨ-ਜਾਚ ਤੱਕ ਪਹੁੰਚਣ 'ਚ ਸਹਾਇਤਾ ਕਰ ਰਹੇ ਹਨ, ਉਹ ਜ਼ਿੰਦਗੀ ਦੇ ਮਿਆਰ ਨੂੰ ਉਚਿਆਉਣ 'ਚ ਮਦਦ ਕਰ ਰਹੇ ਹਨ ਅਤੇ ਰੋਜ਼ਗਾਰ ਦੇ ਅਵਸਰ ਪੈਦਾ ਕਰ ਰਹੇ ਹਨ ਇਤਆਦਿ। ਇਸ 'ਚੋਂ ਕੁੱਝ ਗੱਲਾਂ ਤਾਂ ਸੱਚ-ਮੁੱਚ ਹੀ ਸਹੀ ਹੋ ਸਕਦੀਆਂ ਹਨ। ਪਰ ਸਨਅਤਾ ਨੂੰ , ਭਾਰਤ ਦੀ ਵਾਸਤਵਿਕ ਭੂਮੀ ਨੂੰ, ਭੌਤਿਕ ਰੂਪ ਵਿੱਚ ਸੁਧਾਰਨ ਲਈ ਵੀ ਪ੍ਰਤਿਬੱਧ ਹੋਣਾ ਚਾਹੀਦਾ ਹੈ। ਉਹਨਾਂ ਨੂੰ ਜ਼ਮੀਨ ਦੇ ਹਰੇਕ ਵਰਗ ਗਜ਼ ਨੂੰ ਉਸ ਨਾਲੋਂ ਬਿਹਤਰ ਹਾਲਤ ਵਿੱਚ ਛੱਡਣਾ ਚਾਹੀਦਾ ਹੈ, ਜਿਸ ਵਿੱਚ ਉਹ ਉਹਨਾਂ ਨੂੰ ਮਿਲੀ ਸੀ ਅਤੇ ਇਹ ਕੁੱਝ ਕੀਤਾ ਜਾ ਸਕਦਾ ਹੈ, ਹਰੇਕ ਵਰਗ ਗਜ਼ ਵਿੱਚ ਸਹੀ ਕਿਸਮ ਦੀ ਬਨੱਸਪਤ ਲਾ ਕੇ। ਅਸੀਂ ਆਪਣੇ ਮੁਲਕ ਦੀ ਮਾਨਵੀ ਹਾਲਤ ਨੂੰ ਕਿਵੇਂ ਬਿਹਤਰ ਬਣਾ ਸਕਦੇ ਹਾਂ ਜੇਕਰ ਸਾਡੀਆਂ ਸਨਅਤਾ ਇਸ ਦੀ ਭੂਮੀ ਨੂੰ ਕਮਜ਼ੋਰ ਬਣਾਉਂਦੀਆਂ ਰਹਿਣਗੀਆਂ?



# ਸਰਬਜਨਿਕ ਬਾਗ਼

ਮਨੋਰਥ ਅਤੇ ਸੀਮਾਵਾਂ
ਦਰਸ਼ਕਾਂ ਦੁਆਰਾ ਵਰਤੋਂ
ਲਾੱਨ
ਰਸਤੇ-ਰਵਿਸ਼ਾਂ
ਫੁੱਲਾਂ ਦੀਆਂ ਕਿਆਰੀਆਂ
ਵਾੜਾਂ
ਪਾਣੀ
ਪਾਰਕ ਅਤੇ ਆਮ ਲੋਕ

# ਸਰਬਜਨਿਕ ਬਾਗ਼

## ਮਨੋਰਥ ਅਤੇ ਸੀਮਾਵਾਂ

'ਪਬਲਿਕ ਬਾਗ਼' ਸ਼ਬਦ ਵਿੱਚ ਮੈਂ ਕਈ ਸੌ ਵਰਗ ਮੀਲਾਂ ਦੇ ਕੌਮੀ ਪਾਰਕ ਤੋਂ ਲੈ ਕੇ ਕੁਝ ਵਰਗ ਗਜ਼ਾਂ ਦੇ ਆਵਾਜਾਈ ਜਜ਼ੀਰੇ ਤੱਕ, ਹਰੇਕ ਚੀਜ਼ ਨੂੰ ਸ਼ਾਮਿਲ ਕਰਦੀ ਹਾਂ। ਸਾਰ ਰੂਪ ਵਿਚ, ਇਹਨਾਂ ਦੋਵਾਂ ਹੀ ਸਰਬਜਨਿਕ ਸਥਾਨਾਂ ਦੀਆਂ ਸੱਮਸਿਆਵਾਂ ਅਤੇ ਉੱਦੇਸ਼ ਉਹੋ ਹੀ ਹਨ-ਆਮ ਲੋਕਾਂ ਨੂੰ ਵੱਧ-ਤੋਂ-ਵੱਧ ਤ੍ਰਿਪਤੀ ਅਤੇ ਖ਼ੁਸ਼ੀ ਪਰਦਾਨ ਕਰਨਾ ਜੋ ਇਲਾਕੇ ਦੇ ਕਿਰਦਾਰ ਅਤੇ ਵਾਤਾਵਰਨਿਕ ਪਰਿਸਥਿਤੀਆਂ ਨੂੰ ਘੱਟ-ਤੋਂ-ਘੱਟ ਨੁਕਸਾਨ ਪਹੁੰਚਾਉਣ ਦੇ ਅਨੁਰੂਪ ਹੋਵੇ। ਇਹ ਵੇਖਿਆ ਜਾਵੇਗਾ ਕਿ ਏਥੇ ਮੁੱਖ ਸਮੱਸਿਆਵਾਂ , ਸੰਭਵ ਤੌਰ ਤੇ ਬਾਗ਼-ਵਿਗਿਆਨਕ ਨਾਲੋਂ, ਸਮਾਜ-ਵਿਗਿਆਨਕ ਵਧੇਰੇ ਹਨ। ਉਹਨਾਂ ਦੇ ਮੁਕਾਬਲੇ 'ਤੇ ਇਉਂ ਜਾਪੇਗਾ ਕਿ ਨਿਜੀ ਬਾਗ਼ਾਂ ਦੀਆਂ ਤਾਂ ਉੱਕਾ ਹੀ ਕੋਈ ਸਮੱਸਿਆਵਾਂ ਹੀ ਨਹੀਂ।

ਮੈਂ ਗ੍ਰਾਂਟਾਂ, ਮਨਜ਼ੂਰੀਆਂ, ਟੈਂਡਰਾਂ ਅਤੇ ਸਰਬਜਨਿਕ ਸੰਸਥਾਵਾਂ ਨਾਲ ਸੰਬੰਧਿਤ ਕਾਇਦੇ-ਕਾਨੂੰਨ ਵਰਗੀਆਂ ਉਹਨਾਂ ਸਾਰੀਆਂ ਦਫ਼ਤਰੀ ਰੋਕ-ਰੁਕਾਵਟਾਂ ਨੂੰ ਨਜ਼ਰ-ਅੰਦਾਜ਼ ਕਰਾਂਗੀ (ਜੋ ਬਾਗ਼ਾਂ ਦੀ ਹਾਲਤ ਵਿੱਚ ਤਾ ਵਿਸ਼ੇਸ਼ ਤੌਰ ਤੇ ਪਰੇਸ਼ਾਨ ਕਰਨ ਵਾਲੀਆਂ ਜਾਪਦੀਆਂ ਹਨ) ਅਤੇ ਆਪਣਾ ਵਾਸਤਾ ਕੇਵਲ ਵਾਸਤਵਿਕ ਵਿਉਂਤਬੰਦੀ, ਉਸਾਰੀ ਅਤੇ ਰੱਖ-ਰਖਾਅ ਨਾਲ ਹੀ ਰੱਖਾਂਗੀ। ਸ਼ੁਰੂ ਵਿੱਚ ਮੈਨੂੰ ਕਿਸੇ ਪਬਲਿਕ ਪਾਰਕ ਦੇ ਅੰਦਰ ਆਉਣ ਵਾਲੇ ਅਤੇ ਬਾਹਰ ਜਾਣ ਵਾਲੇ ਦਰਵਾਜ਼ਿਆਂ ਦੀ ਗਿਣਤੀ ਅਤੇ ਕਿਸਮ ਬਾਰੇ ਗਹੁ ਨਾਲ ਸੋਚ ਵਿਚਾਰ ਕਰਨੀ ਜ਼ਰੂਰੀ ਜਾਪਦੀ ਹੈ। ਰਕਬੇ ਦੇ ਮਾਪ ਦੇ ਮੁਤਾਬਿਕ ਅਜਿਹੇ ਦਰਵਾਜ਼ਿਆਂ ਦੀ ਗਿਣਤੀ ਚੋਖੀ ਹੋਣੀ ਚਾਹੀਦੀ ਹੈ; ਨਾਲ ਹੀ ਜੇ ਜ਼ਰੂਰਤ ਪਵੇ ਤਾਂ ਅੰਦਰ ਆਉਣ ਵਾਸਲੇ ਰਸਤਿਆਂ ਤੇ ਨਿਯੰਰਨ ਰੱਖਣ ਦੇ ਸਮੱਰਥ ਹੋਣਾ ਵੀ ਸੰਭਵ ਹੋਣਾ ਚਾਹੀਦਾ ਹੈ। ਕੁੱਝ ਦਿਨਾਂ 'ਤੇ ਜਾਂ ਕੁੱਝ ਸਮਿਆਂ 'ਤੇ ਪਾਰਕ ਨੂੰ ਪੱਕੀ ਤਰ੍ਹਾਂ ਬੰਦ ਕਰਨਾ ਅਤੇ ਦਰਸ਼ਕਾਂ 'ਤੇ ਕੁੱਝ ਬੰਦਸ਼ ਲਾਉਣੀ ਵੀ ਸੰਭਵ ਹੋਣੀ ਚਾਹੀਦੀ ਹੈ। ਇਸ ਲਈ ਸਾਰੇ ਬਾਗ਼ ਦੇ ਆਲੇ-ਦੁਆਲੇ ਦੀਵਾਰ ਬਣਾਉਣੀ ਜਾਂ ਮਜ਼ਬੂਤ ਕੰਡੇਦਾਰ ਤਾਰ ਦੀ ਵਾੜ ਲਾਉਣੀ ਜ਼ਰੂਰੀ ਹੋ ਜਾਂਦੀ ਹੈ। ਮੇਰਾ ਆਪਣਾ ਤਜਰਬਾ ਇਹ ਘੱਟ ਹੀ ਹੈ ਕਿ ਤਾਰ ਦੀ ਵਾੜ ਚਾਹੇ ਜਿੰਨੀ ਮਰਜ਼ੀ ਮਜਬੂਤ ਕਿਉਂ ਨਾ ਹੋਵੇ, ਉਪਯੁਕਤ ਹੁੰਦੀ ਹੈ, ਖ਼ਾਸ ਤੌਰ ਤੇ ਜੇਕਰ ਪਾਰਕ ਸੰਘਣੀ ਵੱਸੋਂ ਵਾਲੇ ਇਲਾਕੇ ਵਿੱਚ ਜਾਂ ਉਸ ਦੇ ਨੇੜੇ ਹੋਵੇ। ਵਰਜਿਕ ਦੀਵਾਰ ਦੀ ਸੁੱਰਖਿਆ ਤੋਂ ਬਗ਼ੈਰ, ਬਾਗ਼ ਬਹੁਤ ਛੇਤੀ, ਆਵਾਰਾ ਗਰਦਾਂ ਅਤੇ ਭਿਖਾਰੀਆਂ ਲਈ ਸੌਣ-ਗਾਹ, ਬੁਰਾਈ ਦਾ ਅੱਡਾ ਅਤੇ ਸਥਾਨਿਕ ਲੋਕਾਂ ਲਈ ਬਾਲਣ ਇਕੱਠਾ ਕਰਨ ਦਾ ਖੇਤਰ ਜਾਂ ਫਿਰ ਉਹਨਾਂ ਦੇ ਪਸ਼ੂਆਂ ਲਈ ਚਰਾਗਾਹ ਬਣ ਨਿੱਬੜੇਗਾ। ਪਾਣੀ ਦੀਆਂ ਖ਼ੂਬਸੂਰਤ ਨਹਿਰਾਂ ਅਤੇ ਵਹਿਣ ਧੋਬੀ ਘਾਟ ਬਣ ਜਾਣਗੇ ਅਤੇ ਪੇੜ-

ਪੌਦੇ ਲਾਉਣ ਦੀ ਹਰੇਕ ਕੋਸ਼ਿਸ਼ ਜਾਣ ਬੁੱਝ ਕੇ ਜਾਂ ਵਿਸਰ-ਅਭੋਲ ਹੀ ਕੀਤੇ ਉਜਾੜੇ ਕਾਰਨ ਨਾਕਾਮ ਹੋ ਕੇ ਰਹਿ ਜਾਵੇਗੀ। ਸੱਚ-ਮੁੱਚ ਦੇ ਪਿਕਨਿਕ-ਕਾਰਾਂ ਦੀਆਂ ਸਰਗਰਮੀਆਂ ਨਾਲ ਨਜਿੱਠਣਾ ਕਾਫ਼ੀ ਮੁਸ਼ਕਿਲ ਹੁੰਦਾ ਹੈ ਜੋ ਆਪਣਾ ਖਾਣਾ ਬਣਾਉਣ ਵਾਸਤੇ ਅੱਗ ਜਲਾਉਣ ਤੇ ਜ਼ੋਰ ਦਿੰਦੇ ਹਨ ਅਤੇ ਕੂੜੇ-ਕਚਰੇ ਦਾ ਇਕ ਢੇਰ ਪਿੱਛੇ ਛੱਡ ਜਾਂਦੇ ਹਨ। ਪਰ ਅਜਿਹੇ ਪਿਕਨਿਕ-ਕਾਰਾਂ ਦੀ ਘੱਟੋ-ਘੱਟ ਇੱਕ ਖ਼ੂਬੀ ਤਾਂ ਜ਼ਰੂਰ ਹੁੰਦੀ ਹੈ ਕਿ ਉਹ ਸਪੱਸ਼ਟ ਤੌਰ ਤੇ ਬਾਗ਼ ਦੀ ਸਲਾਹੁਤਾ ਕਰਦੇ ਹਨ, ਅਤੇ ਉਸ ਦਾ ਆਨੰਦ ਮਾਣਦੇ ਹਨ। ਦੂਸਰੀ ਕਿਸਮ ਦੇ ਉਹਨਾਂ ਦਰਸ਼ਕਾ ਨਾਲ ਨਿੱਬੜਨ ਲਈ ਜਿਹਨਾਂ ਵਾਸਤੇ ਪਾਰਕ ਇਤਰਾਜ਼-ਯੋਗ ਸਰਗਰਮੀਆਂ ਲਈ ਮਹਿਜ਼ ਇੱਕ ਸੌਖ ਵਾਲੀ ਇਕਾਂਤ ਥਾਂ ਹੁੰਦੀ ਹੈ, ਵਿਸ਼ੇਸ਼ ਗਾਰਦਾਂ ਦੁਆਰਾ ਗਹੁ-ਪੂਰਨ ਨਿਗਰਾਨੀ ਦਾ ਪ੍ਰਬੰਧ ਕਰਨਾ ਜ਼ਰੂਰੀ ਹੈ। ਇਸ ਲਈ ਉੱਪਰ ਵਾਲਿਆਂ ਤੋਂ ਪ੍ਰਸ਼ਾਸਕੀ ਸਹਾਇਤਾ ਦੀ ਲੋੜ ਹੁੰਦੀ ਹੈ।

ਕਈ ਵਾਰ ਆਵਾਰਾਗਰਦ, ਨਾਸਕਾਰ ਅਨਸਰ ਜੋਕਿ ਆਮ ਪਬਲਿਕ ਦਾ ਹੀ ਇੱਕ ਅੰਗ ਹੁੰਦਾ ਹੈ, ਦਾ ਅਨੁਪਾਤ ਏਨਾ ਅਧਿੱਕ ਹੋ ਜਾਂਦਾ ਹੈ ਕਿ ਇਹ ਹਰੇਕ ਪ੍ਰਵੇਸ਼ਕਾਰ ਤੇ ਥੋੜ੍ਹੀ ਜਿਹੀ ਫ਼ੀਸ ਲਾਉਣ ਲਈ ਇੱਕ ਚੰਗਾ ਮਾਮਲਾ ਬਣ ਜਾਂਦਾ ਹੈ। ਮੈਨੂੰ ਜਾਪਦਾ ਹੈ ਕਿ ਅਕਸਰ ਕਿਸੇ ਪਬਲਿਕ ਪਾਰਕ ਦੇ ਕਾਰਜ ਅਤੇ ਉੱਦੇਸ਼ ਉਹਨਾਂ ਲੋਕਾਂ ਦੇ ਮਨਾਂ ਵਿੱਚ ਸਾਫ਼-ਸਪੱਸ਼ਟ ਨਹੀ ਹੁੰਦੇ, ਜਿਹਨਾਂ ਦੇ ਸਪੁਰਦ, ਉਸਦਾ ਪ੍ਰਸ਼ਾਸਨ ਹੁੰਦਾ ਹੈ। ਬਾਗ਼ ਨੂੰ ਕਿਸੇ ਵੀਰਾਨ ਪਈ, ਖੁੱਲੀ ਸਰਬਜਨਿਕ ਜ਼ਮੀਨ ਦੇ ਇੱਕ ਟੁਕੜੇ ਵਾਂਗ ਹੀ ਸਮਝਿਆ ਜਾਂਦਾ ਹੈ, ਜਿਸ ਦੀ ਵਰਤੋਂ ਕਿਸੇ ਵੀ ਮਤਲਬ ਲਈ ਕੀਤੀ ਜਾ ਸਕਦੀ ਹੈ। ਬਾਗ਼ ਦੇ ਕੁੱਝ ਹਿੱਸੇ ਸਕੂਲਾਂ, ਕਲੱਬਾਂ, ਆਸ਼ਰਮਾਂ ਜਾਂ ਉਹਨਾਂ ਵਰਗੀ ਕਿਸੇ ਵੀ ਹੋਰ ਚੀਜ਼ ਦੇ ਹਵਾਲੇ ਕਰ ਦਿੱਤੇ ਜਾਂਦੇ ਹਨ। ਬੰਬਈ ਦੇ ਨੇੜੇ ਪੋਵਾਈ ਨਗਰ-ਪਾਲਿਕਾ ਬਾਗ਼ ਦੇ ਇੱਕ ਕੋਨੇ, ਵਿੱਚ ਨਗਰ ਪਾਲਿਕਾ ਸਕੂਲ ਸਥਿਤ ਹੈ। ਸਕੂਲ ਨੂੰ ਅਲਾਟ ਕੀਤੇ ਗਏ ਦੋ-ਤਿੰਨ ਏਕੜ ਦਾ ਘਾਟਾ ਬਹੁਤ ਵੱਡਾ ਹੈ, ਕਿਉਂਕਿ ਕੋਈ ਵੀ ਬਾਗ਼, ਅਤੇ ਨਿਸ਼ਚੇ ਹੀ ਇੱਕ ਪਬਲਿਕ ਬਾਗ਼ ਕਦੇ ਵੀ ਏਨਾ ਵੱਡਾ ਨਹੀਂ ਹੋ ਸਕਦਾ। ਪਰ ਜ਼ਮੀਨ ਦੇ ਘਾਟੇ ਨਾਲੋਂ ਕਿਤੇ ਵਧੇਰੇ ਗੰਭੀਰ ਹੈ, ਵਾਤਾਵਰਨ ਨੂੰ ਪੁੱਜਣ ਵਾਲਾ ਨੁਕਸਾਨ ਅਤੇ ਨੌਕਰ ਰੱਖਣ ਅਤੇ ਉਹਨਾਂ ਦੀ ਹਾਜ਼ਰੀ ਦੀ ਸਮੱਸਿਆ। ਦੋ ਸ਼ਿਫ਼ਟਾਂ ਵਿੱਚ ਹਜ਼ਾਰ ਬੱਚੇ, ਸਾਰਾ ਦਿਨ ਬਾਗ਼ ਦੇ ਮੈਦਾਨਾਂ ਵਿੱਚ ਚੱਕਰ ਕੱਟਦੇ ਅਜਿਹੀਆਂ ਸਮੱਸਿਆਵਾਂ ਪੈਦਾ ਕਰ ਦਿੰਦੇ ਹਨ, ਜਿਹਨਾਂ ਉੱਤੇ ਕਿ ਬਹੁਤ ਜ਼ਿਆਦਾ ਮਿਹਨਤ ਨਾਲ ਜਾਂ ਕਿਸੇ ਵੀ ਕਿਸਮ ਦੇ ਹੋਰ ਯਤਨ ਨਾਲ ਕਾਬੂ ਨਹੀਂ ਪਾਇਆ ਜਾ ਸਕਦਾ । ਬਾਗ਼ ਦੇ ਵਿੱਚੋਂ ਦੀ ਸੰਸਥਾਵਾਂ ਜਾਂ ਨਿੱਜੀ ਸੰਪਤੀ ਨੂੰ ਪਹੁੰਚ-ਲਾਂਘੇ ਵੀ ਕਈ ਅਸੁਖਾਵੀਆਂ ਸਮੱਸਿਆਵਾਂ ਖੜੀਆਂ ਕਰ ਦਿੰਦੇ ਹਨ ਅਤੇ ਬਾਗ਼ ਦੇ ਰੱਖ-ਰਖਾਅ ਦੇ ਮਿਆਰ ਨੂੰ ਨੀਵਾਂ ਬਣਾ ਦਿੰਦੇ ਹਨ।

ਤਾਂ ਤੇ ਫਿਰ, ਇਹ ਗੱਲ ਸਾਫ਼ ਤੌਰ ਤੇ ਅਤੇ ਸ਼ੁਰੂ ਤੋਂ ਹੀ ਸਮਝ ਲੈਣੀ ਬਹੁਤ ਜ਼ਰੂਰੀ ਹੈ ਕਿ ਬਾਗ਼ ਇੱਕ ਏਕੀਕਿਤ ਇਕਾਈ ਹੈ ਅਤੇ ਉਸ ਨੂੰ ਲਾਂਭ-ਚਾਂਭ ਦੇ ਅਜਿਹੇ ਅਚਨਚੇਤੀ ਕਾਰਜ ਨਿਭਾਉਣ ਲਈ ਨਹੀਂ ਆਖਿਆ ਜਾਣਾ ਚਾਹੀਦਾ, ਜੋ ਉਸ ਨੂੰ, ਉਸ ਦੀ ਕਾਰਗਰਤਾ ਤੋਂ ਉਟਕਾਉਂਦੇ ਹੋਣ। ਅਸਲ ਵਿਚ ਇਕੋ ਇਕ ਰਚਨਾ, ਜਿਸ ਦੀ ਕਿ ਕਿਸੇ ਬਾਗ਼ ਵਿਚ ਇਜਾਜ਼ਤ ਦਿੱਤੀ ਜਾ ਸਕਦੀ ਹੈ ਅਤੇ ਜੋ ਨੁਕਸਾਨ ਵੀ ਨਹੀਂ ਪਹੁੰਚਾਏਗੀ, ਉਹ ਹੈ ਇੱਕ, "ਨਿਰਜਿੰਦ" ਰਚਨਾ ਜਿਵੇਂ ਕਿ ਕੋਈ ਮਕਬਰਾ, ਕੋਈ ਪੁਰਾਣੀ ਯਾਦਗਾਰ,

ਜਿਸ ਨਾਲ ਕਿ ਰੌਲੇ-ਰੱਪੇ ਵਾਲੀ ਕੋਈ ਵੀ ਸਰਗਰਮੀ ਸੰਬੰਧਿਤ ਨਾ ਹੋਵੇ। ਦਰ ਹਕੀਕਤ, ਮਕਬਰਿਆਂ ਅਤੇ ਇਤਿਹਾਸਕ ਖੰਡਰਾਂ ਦੇ ਆਲੇ ਦੁਆਲੇ ਲਾਏ ਬਾਗ਼ ਖ਼ਾਸ ਤੌਰ ਤੇ ਸਫ਼ਲ ਹੁੰਦੇ ਹਨ, ਕਿਉਂਕਿ ਉਹ ਉਸ ਥਾਂ ਤੋਂ, ਦਿਲਚਸਪੀ ਦਾ ਇੱਕ ਵਾਧੂ ਆਯਾਮ ਪ੍ਰਾਪਤ ਕਰ ਲੈਂਦੇ ਹਨ।

ਆਪਣੇ ਮਸਲੇ ਵਲ ਮੁੜਦਿਆਂ, ਸਰਬਜਨਿਕ ਬਾਗ਼ਾਂ ਦੀ ਅਖੰਡਤਾ ਨੂੰ ਸੁਰੱਖਿਅਤ ਰੱਖਣਾ ਜ਼ਰੂਰੀ ਹੈ। ਅਸਲ ਵਿੱਚ ਇਸ ਦਾ ਅਰਥ ਹੈ, ਬਾਗ਼ ਨੂੰ ਵਿਹੜਨ ਵਾਲੀ ਦੀਵਾਰ ਜਾਂ ਮਜ਼ਬੂਤ ਵਾੜ ਦੀ ਉਸਾਰੀ ਜਿਸ ਵਿੱਚ ਅੰਦਰ-ਬਾਹਰ ਆਉਣ ਜਾਣ ਲਈ ਕੁੱਝ ਗਹੁ ਨਾਲ ਨਿਯੰਤਰਿਤ ਦਰਵਾਜ਼ੇ ਹੋਣ ਅਤੇ ਲਾਪਰਵਾਹ ਦਰਸ਼ਕਾਂ ਦੀ ਲੁੱਟ-ਮਾਰ ਜਾਂ ਜਾਣ ਬੁੱਝ ਕੇ ਕੀਤੀ ਜਾਣ ਵਾਲੀ ਚੋਰੀ ਤੋਂ ਬਚਾਅ ਦਾ ਇੱਕ ਕਾਰਗਰ ਸਿਸਟਮ ਸੰਗਠਿਤ ਕਰਨਾ। ਪਬਲਿਕ ਪਾਰਕਾਂ ਦੇ ਆਪਣੇ ਥੋੜ੍ਹੇ ਜਿਹੇ ਤਜਰਬੇ ਤੋਂ ਮੈਨੂੰ ਇਹ ਪਤਾ ਲੱਗਾ ਹੈ ਕਿ ਇਹੀ ਸਮੱਸਿਆਵਾਂ ਹਨ; ਨਾ ਕਿ ਬਾਗ਼-ਵਿਗਿਆਨਕ ਸਫ਼ਲਤਾ ਦੀਆਂ, ਜਿਹਨਾਂ ਨੂੰ ਨਜਿੱਠਣਾ ਬਹੁਤ ਹੀ ਔਖਾ ਹੈ।

## ਦਰਸ਼ਕਾਂ ਦੁਆਰਾ ਵਰਤੋਂ

ਜਾਣ ਬੁੱਝ ਕੇ ਕੀਤੀ ਤਬਾਹੀ ਲਈ ਰੋਕ ਵਿਉਂਤਣੀ ਤਾਂ ਸੌਖੀ ਨਹੀਂ; ਪਰ ਥੋੜ੍ਹੀ ਜਿਹੀ ਅਗਾਉਂ ਸੋਚ ਨਾਲ ਦਰਸ਼ਕਾਂ ਦੁਆਰਾ ਲਾਪਰਵਾਹ ਵਰਤੋਂ ਨੂੰ ਯਕੀਨਨ ਘੱਟ ਕੀਤਾ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਬਹੁਤ ਸਾਰੇ ਚੌੜੇ-ਚੌੜੇ, ਪੱਧਰੇ ਸਾਫ਼ ਰਸਤੇ ਦਰਸ਼ਕਾਂ ਨੂੰ, ਉਹਨਾਂ ਉੱਤੇ ਚੱਲਣ ਲਈ ਪ੍ਰੇਰਿਤ ਕਰਨਗੇ ਅਤੇ ਉਹ ਪੌਦਿਆਂ ਵਾਲੇ ਖੇਤਰ ਵਿੱਚ ਨਹੀਂ ਵੜਨਗੇ ਅਤੇ ਉਹਨਾਂ ਨੂੰ ਨਹੀਂ ਮਿੱਧਣਗੇ। ਇਹੀ ਗੱਲ ਬਾਗ਼ ਦੀਆਂ ਸੀੜ੍ਹੀਆਂ ਬਾਰੇ ਸਹੀ ਹੈ। ਨੀਵੀਆਂ ਤੇ ਚੌੜੀਆਂ ਪੌੜੀਆਂ ਢਲਵਾਨਾਂ 'ਤੇ ਉੱਪਰ ਹੇਠਾਂ ਜਾਣ ਦੀ ਬਜਾਏ, ਲੋਕਾਂ ਨੂੰ, ਉਹਨਾਂ ਦੀ ਵਰਤੋਂ ਕਰਨ ਲਈ ਉਤਸ਼ਾਹਿਤ ਕਰਦੀਆਂ ਹਨ। ਫੁੱਲਾਂ ਦੀਆਂ ਕਿਆਰੀਆਂ ਕੁੱਝ ਇਸ ਤਰ੍ਹਾਂ ਸਥਿਤ ਹੋਣੀਆਂ ਚਾਹੀਦੀਆਂ ਹਨ ਕਿ ਦਰਸ਼ਕ ਦੇ ਉਹਨਾਂ ਦੇ ਉੱਪਰ ਦੀ ਤੁਰਨ ਜਾਂ ਟੱਪਣ ਦੀ ਸੰਭਾਵਨਾ ਹੀ ਨਾ ਰਹੇ। ਬੈਂਚ ਬਹੁਤ ਹੀ ਧਿਆਨ ਨਾਲ ਅਜਿਹੀਆਂ ਥਾਵਾਂ 'ਤੇ ਰੱਖੇ ਜਾਣੇ ਚਾਹੀਦੇ ਹਨ ਕਿ ਉਹਨਾਂ ਤੱਕ ਸੌਖ ਨਾਲ ਅੱਪੜਿਆ ਜਾ ਸਕੇ ਅਤੇ ਉਹਨਾਂ ਦੀ ਵਰਤੋਂ ਕਿਸੇ ਵੀ ਅਜਿਹੀ ਚੀਜ਼ ਨੂੰ ਮਿੱਧੇ-ਲਿਤਾੜੇ ਬਗ਼ੈਰ ਕੀਤੀ ਜਾ ਸਕੇ, ਜੋ ਮਿੱਧੀ-ਲਿਤਾੜੀ ਨਹੀਂ ਜਾਣੀ ਚਾਹੀਦੀ। ਅਲਬੱਤਾ ਦੇਵ-ਨੇਤ ਨਾਲ ਉਹ ਬੈਠਣ ਲਈ ਸੁਖਾਵੀ ਥਾਂ ਤੇ ਹੋਣੇ ਚਾਹੀਦੇ ਹਨ।

ਬੈਂਚ ਵਿਉਂਤੇ ਅਤੇ ਬਣਾਏ ਵੀ ਕੁੱਝ ਇਸ ਤਰ੍ਹਾਂ ਜਾਣੇ ਚਾਹੀਦੇ ਹਨ, ਕਿ ਨਾ ਤਾਂ ਉਹ ਟੁੱਟ ਸਕਣ, ਨਾ ਹਟਾਏ ਤੇ ਲਿਜਾਏ ਜਾ ਸਕਣ। ਕੁੱਝ ਤਜਰਬਾ ਕਰਨ ਤੋਂ ਬਾਅਦ, ਸਾਨੂੰ ਪਤਾ ਲੱਗਾ ਕਿ ਪਬਲਿਕ ਪਾਰਕਾਂ ਲਈ ਸੱਭ ਤੋਂ ਤਸੱਲੀਬਖ਼ਸ਼ ਬੈਂਚ ਸੀ ਸੀਮੈਂਟ-ਕੰਕਰੀਟ ਦੀ ਇੱਕ ਮੋਟੀ (ਪੰਜ ਇੰਚ) ਚੌਰਸ, ਜ਼ਮੀਨ ਤੋਂ ਅੱਠ ਇੰਚ ਉੱਪਰ ਰੱਖੀ ਸਿੱਲ, ਚਾਰ ਛੋਟੀਆਂ ਛੋਟੀਆਂ (ਤਿੰਨ ਇੰਚ) ਲੱਤਾਂ 'ਤੇ ਟਿਕਾਈ, ਜੋ ਸਿੱਲ ਦੇ ਸਿਰੇ ਦੇ ਪਿੱਛੇ ਕੁੱਝ ਇਸ ਤਰ੍ਹਾਂ ਛੁਪੀਆਂ ਹੋਈਆਂ ਹੋਣ ਕਿ ਉਹ ਲੱਗ-ਭਗ ਅਦ੍ਰਿਸ਼ਟ ਹੋਣ। ਕਾਰਜੀ ਅਤੇ ਸੁਹਜਾਤਮਕ ਜ਼ਾਵੀਏ ਤੋਂ ਇਸ ਤਰ੍ਹਾਂ ਦਾ ਬੈਂਚ ਕਿਸੇ ਵੀ ਹੋਰ ਬੈਂਚ ਨਾਲੋਂ ਜ਼ਿਆਦਾ

ਕਾਮਯਾਬ ਸਾਬਤ ਹੋਇਆ ਹੈ। ਇਸ ਦੀ ਲੰਮੇ ਦਾੱਅ ਦੀ ਨਿਮਨ ਰੇਖਾ, ਰੁੱਖਾਂ ਦੇ ਖੜੇ-ਦਾੱਅ ਦੇ ਤਣਿਆਂ ਅਤੇ ਜ਼ਮੀਨ ਦੀ ਸ਼ਕਲ ਦੀਆਂ ਲਹਿਰੀਆ ਗੁਲਾਈਆਂ ਦੇ ਬਿਲਮੁਕਾਬਲ ਬਹੁਤ ਸੁਖਾਵੀਂ ਤੇ ਸਕੂਨ-ਦਾਇਕ ਜਾਪਦੀ ਹੈ। ਜਦ ਕਿ ਅਣਸਾਧੇ ਸੀਮੇਂਟ ਕੰਕੀਰਟ ਦੀ ਖੁਰਦਰੀ-ਬਣਤ, ਹੋਰ ਕੁਦਰਤੀ ਬਣਤਾਂ ਦੇ ਵਿਚਕਾਰ ਅਸੁਖਾਵੀਂ ਨਹੀਂ ਜਾਪਦੀ। ਇਸ ਵਿੱਚ ਇੱਕ ਹੋਰ ਤੱਥ ਦਾ ਵਾਧਾ ਵੀ ਕਰ ਲਉ, ਉਹ ਇਹ ਕਿ ਉਸਨੂੰ ਰੰਗ ਰੋਗ਼ਨ ਕਰਨ ਦੀ ਲੋੜ ਨਹੀਂ ਹੁੰਦੀ, ਇਹ ਕਿ ਉਸ ਨੂੰ ਚੋਰੀ ਨਹੀਂ ਕੀਤਾ ਜਾ ਸਕਦਾ, ਬੱਸ, ਤੋੜਿਆ ਹੀ ਜਾ ਸਕਦਾ ਹੈ, ਉਹ ਵੀ ਵਦਾਣ ਨਾਲ ਅਤੇ ਬਹੁਤ ਜ਼ਿਆਦਾ ਜ਼ੋਰ ਲਾ ਕੇ ਅਤੇ ਇਹ ਵੇਖਿਆ ਜਾਵੇਗਾ ਕਿ ਇਹ ਨਮੂਨਾ, ਸੱਚ-ਮੁੱਚ ਹੀ ਬੈਂਚਾਂ 'ਚੋਂ ਇੱਕ ਸਰਬ-ਗੁਣ-ਸੰਪਨ ਨਮੂਨਾ ਹੈ।

ਇੱਕ ਹੋਰ ਵਧੇਰੇ ਔਖੀ ਸਮੱਸਿਆ ਹੈ, ਤਥਾ-ਕਥਿਤ 'ਹੁਨਾਲ-ਘਰਾਂ' ਦੀ ਸਮੱਸਿਆ। 'ਹੁਨਾਲ-ਘਰ' ਪਨਾਹ-ਗਾਹਾਂ ਹੁੰਦੇ ਹਨ, ਦਰਸ਼ਕਾਂ ਨੂੰ ਧੁੱਪ ਤੇ ਵਰਖਾ ਦੋਵਾਂ ਤੋਂ ਹੀ ਬਚਾਉਣ ਵਾਸਤੇ। ਅਸਲ ਵਿੱਚ ਉਹ ਇਹਨਾਂ ਦੋਵਾਂ ਵਿਚੋਂ ਕੋਈ ਕੰਮ ਵੀ ਨਹੀਂ ਕਰਦੇ। ਸੂਰਜ ਦਾ ਕੋਣ ਲਗਾਤਾਰ ਬਦਲਦਾ ਰਹਿੰਦਾ ਹੈ ਅਤੇ ਛੱਤ ਸਿਰ ਉੱਤੇ ਸਿੱਧੀ ਹੋਣ ਕਰਕੇ ਹੇਠਾਂ ਬਿਲੱਕੁਲ ਸਿੱਧੀ ਥਾਂ ਤੇ ਛਾਂ ਨਹੀਂ ਕਰ ਸਕਦੀ, ਜਦ ਕਿ ਵਰਖਾ, ਜੇ ਉਹ ਉੱਪਰੋਂ ਬਿਲੱਕੁਲ ਸਿੱਧੀ ਨਾ ਪੈ ਰਹੀ ਹੋਵੇ, ਖੁੱਲ੍ਹੇ ਪਾੱਸਿਆਂ ਤੋਂ, ਜ਼ੋਰ ਨਾਲ ਅੰਦਰ ਆਵੇਗੀ। 'ਹੁਨਾਲ-ਘਰ' ਦੀ ਸ਼ੈਲੀ ਦਾ ਸਵਾਲ ਵੀ ਕਈ ਔਕੜਾਂ ਪੇਸ਼ ਕਰਦਾ ਹੈ। ਸਹਿਜ-ਸੁਭਾਅ ਅਣਘੜ-ਉੱਜਡ ਸ਼ੈਲੀ ਸਪੱਸ਼ਟ ਤੌਰ ਤੇ ਵੇਖਣ ਨੂੰ, ਸੱਭ ਤੋਂ ਢੁੱਕਵੀਂ ਰਹਿੰਦੀ ਹੈ ਪਰ ਉਸ ਨੂੰ ਮੁਰੰਮਤ ਕਰ ਕੇ ਠੀਕ-ਠਾਕ ਹਾਲਤ ਵਿੱਚ ਰੱਖਣ 'ਤੇ ਜੋ ਮਿਹਨਤ ਹੋਵੇਗੀ, ਉਹ ਉਸਦੀ ਉਪਯੋਗਤਾ ਦੇ ਅਨੁਪਾਤ ਵਿੱਚ, ਕਿਤੇ ਜ਼ਿਆਦਾ ਹੋਵੇਗੀ, ਜਦ ਕਿ ਕਿਸੇ ਵੀ ਬਾਗ਼ ਵਿੱਚ, ਟੁੱਟੀ-ਭੱਜੀ ਪਨਾਹਗਾਹ ਤੋਂ ਵੱਧ ਮਾਯੂਸ-ਕੁਨ ਹੋਰ ਕੋਈ ਚੀਜ਼ ਨਹੀਂ ਹੋ ਸਕਦੀ ਪਰ ਦੂਸਰੇ ਪਾੱਸੇ ਕੰਕਰੀਟ ਵਰਗੀ ਪਾਏਦਾਰ ਸਾਮੱਗਰੀ-ਸਖ਼ਤ ਤੇ ਕੁਰੂਪ ਹੁੰਦੀ ਹੈ। ਕੰਕਰੀਟ ਦੇ ਇੱਕ ਅਜਿਹੇ ਬਾਗ਼-ਘਰ ਦਾ ਨਕਸ਼ਾ ਤਿਆਰ ਕਰਨ ਲਈ, ਬਹੁਤ ਹੀ ਜ਼ਿਆਦਾ ਕੁਸ਼ਲਤਾ ਦੀ ਜ਼ਰੂਰਤ ਹੁੰਦੀ ਹੈ, ਜਿਹੜਾ ਕਿ ਆਪਣੇ ਆਲੇ-ਦੁਆਲੇ ਨੂੰ ਵਿਗਾੜੇ ਨਾ।

ਸੰਖੇਪ ਵਿਚ ਮੈਨੂੰ ਜਾਪਦਾ ਹੈ ਕਿ ਜਿਥੋਂ ਤੱਕ ਸੰਭਵ ਹੋ ਸਕੇ, ਹੁਨਾਲ-ਘਰਾਂ 'ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ। ਜਿੱਥੇ ਇਹ ਹੋ ਸਕੇ, ਉਥੇ ਇਹ ਚੇਤੇ ਰੱਖਣਾ ਲਾਭਕਾਰੀ ਰਹਿੰਦਾ ਹੈ: (1) ਉਹਨਾਂ ਨੂੰ ਵੱਧ-ਤੋਂ-ਵੱਧ ਗ਼ੈਰ-ਵਰਣਿਤ ਬਣਾਉਣਾ, ਉਤੇਜਕ ਜਾਂ ਚੌਂਕਾਅ ਦੇਣ ਵਾਲੀਆਂ ਸ਼ਕਲਾਂ ਦੇ ਰੋੜ੍ਹ ਵਿੱਚ ਨਾ ਰੁੜ੍ਹਨਾ। (2) ਛੱਤ ਦੀ ਉਚਾਈ ਅਤੇ ਕੁਰਸੀ ਦੀ ਉਚਾਈ, ਜਿੰਨੀ ਸੰਭਵ ਹੋ ਸਕੇ, ਘੱਟ ਤੋਂ ਘੱਟ ਰੱਖੋ, (3) ਤਿੱਖੇ ਕੋਨਿਆਂ ਵਾਲੀ ਸ਼ਕਲ ਨਾਲੋਂ ਗੁਲਾਈਦਾਰ ਸ਼ਕਲ ਨੂੰ ਤਰਜੀਹ ਦੇਣੀ ਬਣਦੀ ਹੈ, ਅਤੇ ਅਖ਼ੀਰ 'ਚੱ (4) ਜਿੰਨੀ ਛੇਤੀ ਤੋਂ ਛੇਤੀ ਤੁਸੀਂ ਕਰ ਸਕਦੇ ਹੋਵੋ, ਸਾਰੀ ਥਾਂ ਨੂੰ ਵੇਲਾਂ, ਰੀਂਗਣ ਵਾਲੇ ਪੌਦਿਆਂ ਨਾਲ ਢੱਕ ਦਿਉ।

ਛੁਟੇਰੇ ਪਾਰਕਾਂ 'ਚੱ, ਬੈਂਚ ਅਤੇ ਲਾੱਨ ਦਰਸ਼ਕਾਂ ਦੇ ਬੈਠਣ ਵਾਸਤੇ ਕਾਫ਼ੀ ਥਾਂ ਮੁਹੱਈਆ ਕਰਦੇ ਹਨ। ਪਰ ਵਡੇਰੇ ਅਤੇ ਵਧੇਰੇ ਫੇਰ-ਘੇਰ ਵਾਲੇ ਪਾਰਕਾਂ 'ਚੱ, ਵੱਡੀਆਂ

ਪਰਿਵਾਰਕ ਪਾਰਟੀਆਂ ਵਾਸਤੇ ਵਿਸ਼ੇਸ਼ ਚਬੂਤਰਿਆਂ ਦਾ ਹੋਣਾ ਉਪਯੋਗੀ ਸਮਝਿਆ ਜਾ ਸਕਦਾ ਹੈ। ਅਤੇ ਇਹ ਵੀ ਗੁਲਾਈਦਾਰ ਹੋਣੇ ਚਾਹੀਦੇ ਹਨ ਅਤੇ ਜ਼ਮੀਨ ਤੋਂ ਚਾਰ ਇੰਚ ਤੋਂ ਵੱਧ ਉੱਪਰ ਨਹੀਂ। ਆਮ ਰੁਝਾਨ ਇਹਨਾਂ ਚੀਜ਼ਾਂ ਨੂੰ ਬਹੁਤ ਜ਼ਿਆਦਾ ਉੱਚੀਆਂ ਬਣਾਉਣ ਦਾ ਹੈ, ਜੋ ਕਿ ਇੱਕ ਸੁਹਜਾਤਮਕ ਗ਼ਲਤੀ ਹੈ ਅਤੇ ਅਮਲੀ ਵੀ। ਇਸ ਨਾਲ ਪਿਕਨਿਕ-ਪਾਰਟੀ, ਵਿਆਹ 'ਚੋਂ, ਵਿਆਹੁਤਾ-ਜੋੜੀ ਵਾਂਗ ਜਾਪਦੀ ਅਤੇ ਮਹਿਸੂਸਦੀ ਹੈ।

ਪਬਲਿਕ ਪਾਰਕਾਂ ਵਿਚ ਪੀਣ ਵਾਲੇ ਪਾਣੀ ਦੇ ਚਸ਼ਮਿਆਂ ਦਾ ਹੋਣਾ ਹਮੇਸ਼ਾ ਹੀ ਜ਼ਰੂਰੀ ਸਮਝਿਆ ਜਾਂਦਾ ਹੈ। ਸਾਡੇ ਦੇਸ਼ ਦੇ ਪੌਣ-ਪਾਣੀ 'ਚੋਂ, ਪੀਣ ਵਾਲੇ ਪਾਣੀ ਦਾ ਸੌਖ ਨਾਲ ਮਿਲਣਾ ਲਾਜ਼ਮੀ ਹੈ, ਪਰ ਇਸ ਗੱਲ ਨੂੰ ਧਿਆਨ ਵਿੱਚ ਰੱਖਦਿਆਂ ਕਿ ਨਲ ਸ਼ਾਇਦ ਹੀ ਕਦੇ ਕੰਮ ਕਰਦੇ ਹਨ, ਉਹਨਾਂ ਦਾ ਲਾਉਣਾ ਅਕਸਰ ਫ਼ਜ਼ੂਲ ਹੀ ਜਾਪਦਾ ਹੈ। ਪੀਣ ਵਾਲੇ ਪਾਣੀ ਦੇ ਸੋਮੇ ਨਲਾਂ ਵਿੱਚ ਰੋਕ-ਰੁਕਾਵਟ ਪਾਉਣ ਵਾਲੇ ਬਹੁਤ ਸਾਰੇ ਖ਼ਤਰਿਆਂ 'ਚੋਂ ਵੱਡਾ ਖ਼ਤਰਾ ਜਾਪਦਾ ਹੈ, ਪਿੱਤਲ ਦੇ ਨਲ ਦਾ ਉੱਚਾ ਮੁੜ-ਵੇਚ-ਮੁੱਲ। ਜੰਦਰਾ-ਤੇ-ਜ਼ੰਜੀਰੀ ਪ੍ਰਬੰਧ ਤੋਂ ਲੈ ਕੇ ਪਲੱਾਸਟਿਕ ਦੀਆਂ ਟੂਟੀਆਂ ਤੱਕ ਦੀ ਹਰੇਕ ਜੁਗਤ ਅਜ਼ਮਾ ਕੇ ਵੇਖੀ ਗਈ ਹੈ ਅਤੇ ਜਿੱਥੋਂ ਤੱਕ ਮੈਨੂੰ ਪਤਾ ਹੈ, ਕੋਈ ਵੀ, ਇਸ ਤਬਾਹਕਾਰੀ ਨੂੰ ਰੋਕਣ 'ਚੋਂ ਕਾਮਯਾਬ ਨਹੀਂ ਹੋਈ। ਅਤੇ ਨਾ ਹੀ ਕਦੇ ਮੈਂ , ਪੀਣ ਵਾਲੇ ਪਾਣੀ ਦਾ ਅਜਿਹਾ ਫ਼ੁਹਾਰਾ ਹੀ ਤੱਕਿਆ ਹੈ, ਜੋ ਅੱਖ ਨੂੰ ਸੁਖਾਵਾਂ ਲੱਗਦਾ ਹੋਵੇ। ਇਸ ਸਿਲਸਿਲੇ 'ਚੋਂ, ਵੱਧ ਤੋਂ ਵੱਧ ਇਹ ਸੁਝਾਅ ਹੀ ਦਿੱਤਾ ਜਾ ਸਕਦਾ ਹੈ ਕਿ ਉਹ ਸੂਝ-ਸਿਆਣਪ ਤੇ ਸਾਵਧਾਨੀ ਨਾਲ ਅਜਿਹੀਆਂ ਥਾਵਾਂ ਤੇ ਲਾਏ ਜਾਣ, ਜਿਥੇ ਉਹ ਬਹੁਤੇ ਸਾਫ਼-ਸਾਫ਼ ਨਜ਼ਰ ਆਉਣ।

ਪਬਲਿਕ ਪਾਰਕ ਦਾ ਇੱਕ ਹੋਰ ਕੁਵੱਲਾ ਪਰ ਅਤਿਅੰਤ ਜ਼ਰੂਰੀ ਲੱਛਣ ਹੈ ਪਾਖ਼ੱਾਨਾ, ਸਗੋਂ ਕਈ ਸਾਰੇ ਪਾਖ਼ੱਾਨੇ। ਪਾਖ਼ੱਾਨਿਆਂ ਦਾ ਰੱਖ-ਰਖਾਅ ਇਸ ਗੱਲ ਕਰਕੇ ਹੋਰ ਵੀ ਪੇਚੀਦਾ ਹੋ ਜਾਂਦਾ ਹੈ ਕਿ ਉਹਨਾਂ ਨੂੰ ਨਾ ਕੇਵਲ ਕਾਰਗਰ ਤਰੀਕੇ ਨਾਲ ਚਾਲੂ ਹੀ ਰੱਖਣਾ ਪੈਂਦਾ ਹੈ , ਸਗੋਂ ਸਾਫ਼-ਸੁਥਰੇ ਅਤੇ ਦੁਰਗੰਧ ਰਹਿਤ ਵੀ । ਅਜਿਹਾ ਬਹੁਤ ਸਖ਼ਤ ਨਿਗਰਾਨੀ ਨਾਲ ਹੀ ਕੀਤਾ ਜਾ ਸਕਦਾ ਹੈ ਅਤੇ ਹਰੇਕ ਸਰਬਜਨਿਕ ਬਾਗ਼ ਲਈ ਅਮਲੀ ਪ੍ਰਬੰਧ ਦੀ ਰੂਪ-ਰੇਖਾ ਤਿਆਰ ਕੀਤੀ ਜਾਣੀ ਚਾਹੀਦੀ ਹੈ। ਵੱਡੇ ਬਾਗ਼ਾਂ ਵਾਸਤੇ ਬਹੁਤ ਸਾਰੇ ਪਾਖ਼ੱਾਨਿਆਂ ਦੀ ਲੋੜ ਹੋ ਸਕਦੀ ਹੈ। ਇਸ ਹਾਲਤ ਵਿੱਚ ਇਕ ਵੱਡੀ ਇਕਾਈ ਨਾਲੋਂ ਬਾਗ਼ ਦੇ ਵੱਖ-ਵੱਖ ਖੂੰਜਿਆਂ 'ਚੋਂ ਕਈ ਛੋਟੀਆਂ-ਛੋਟੀਆਂ ਇਕਾਈਆਂ ਦਾ ਹੋਣਾ ਬਿਹਤਰ ਰਹਿੰਦਾ ਹੈ। ਬਾਗ਼ ਦਾ ਕੋਈ ਵੀ ਹਿੱਸਾ ਪਾਖ਼ੱਾਨੇ ਤੋਂ ਬਹੁਤ ਜ਼ਿਆਦਾ ਦੂਰ ਨਹੀਂ ਹੋਣਾ ਚਾਹੀਦਾ ਅਤੇ ਫ਼ਾਸਲਾ ਬੱਚੇ ਦੇ ਸੰਦਰਭ ਵਿੱਚ ਮਾਪਿਆ ਜਾਣਾ ਚਾਹੀਦਾ ਹੈ, ਕਿਉਂਕਿ ਆਖ਼ਿਰ ਤਾਂ ਬੱਚੇ ਹੀ ਪਬਲਿਕ ਪਾਰਕਾਂ ਦੇ ਮੁੱਖ ਸਰਪ੍ਰੱਸਤ ਹੁੰਦੇ ਹਨ।

ਇਹ ਧਾਰਨਾ ਵੀ ਕੰਮ ਕਰਦੀ ਜਾਪਦੀ ਹੈ ਕਿ ਪਾਖ਼ੱਾਨੇ ਨੇ ਗੰਦਾ ਅਤੇ ਘਿਰਣਿਤ ਹੋਣਾ ਹੀ ਹੁੰਦਾ ਹੈ । ਮੈਂ ਅੜ੍ਹਕ-ਮੜ੍ਹਕ ਵਾਲੀਆਂ ਤੇ ਬਹੁਤ ਸੱਜੀਆਂ-ਸੱਜਾਈਆਂ ਇਮਾਰਤਾਂ ਦੀ ਹਿਮਾਇਤ ਤਾਂ ਨਹੀਂ ਕਰਦੀ ਪਰ ਫਿਰ ਵੀ ਚੰਗੇ ਤਨਾਸਬ ਤੇ ਢੁਕਵੀਂ ਸਾਮੱਗਰੀ ਨੂੰ ਯਕੀਨੀ ਬਣਾਉਣਾ ਮੁਮਕਿਨ ਹੈ। ਇੱਟਾਂ ਤੇ ਪਲੱਸਤਰ ਦਾ ਆਮ ਜਿਹਾ ਢਾਂਚਾ ਜਿਸ ਨੂੰ ਹਰ ਸਾਲ ਰੰਗ-ਰੋਗ਼ਨ ਕਰਨ ਦੀ ਲੋੜ ਹੁੰਦੀ ਹੈ, ਬਹੁਤਾ ਸਮਾਂ ਟੁੱਟਾ-ਫੁੱਟਾ ਤੇ ਬੇਡੌਲ ਜਿਹਾ ਹੀ ਜਾਪੇਗਾ। ਪੱਥਰ ਦਾ ਢਾਂਚਾ ਜੋ ਸ਼ੁਰੂ ਵਿੱਚ ਵਧੇਰੇ ਮਹਿੰਗਾ ਜਾਪੇਗਾ, ਚੰਗਾ

ਚਲੇਗਾ ਅਤੇ ਆਲੇ-ਦੁਆਲੇ ਨਾਲ ਵੀ ਇਕਮਿੱਕ -ਅਭੇਦ ਹੋ ਜਾਵੇਗਾ। ਚੂੰਕਿ ਪਾਖ਼ੱਨੇ ਨੇ ਕਿਸੇ ਵੀ ਹਾਲਤ ਵਿੱਚ, ਸੱਚ-ਮੁੱਚ ਹੀ ਸੁੰਦਰ ਇਮਾਰਤ ਤਾਂ ਹੋਣਾ ਨਹੀਂ ਹੁੰਦਾ, ਪਰ ਫਿਰ ਵੀ ਉਸ ਨੂੰ ਰੀਂਗਣ ਵਾਲੇ ਪੌਦਿਆਂ ਤੇ ਵੇਲਾਂ ਨਾਲ ਢੱਕਣ ਦੀ ਮੁਢਲੀ ਸਾਵਧਾਨੀ ਤਾਂ ਵਰਤਣੀ ਹੀ ਚਾਹੀਦੀ ਹੈ।

ਸ਼ਾਇਦ, ਪਾਖ਼ੱਨੇ ਨਾਲੋਂ ਵੀ ਵਧੇਰੇ ਜ਼ਰੂਰੀ ਹਨ, ਕੂੜੇ ਦਾਨ। ਕਾਫ਼ੀ ਤਜਰਬੇ ਤੋਂ ਪਿਛੋਂ ਮੈਨੂੰ ਅਖ਼ੀਰ ਕਿਸੇ ਪਬਲਿਕ ਪਾਰਕ ਵਿੱਚ ਕੂੜੇ ਦਾਨਾਂ ਬਾਰੇ ਕੁੱਝ ਮਹੱਤਵਪੂਰਨ ਤੱਥਾਂ ਦੀ ਸਮਝ ਆਈ ਹੈ। ਪਹਿਲੀ ਸੋਚ 'ਚ ਬਾਗ਼ ਵਿੱਚ ਜਿੰਨੇ ਕੂੜੇਦਾਨ ਜ਼ਰੂਰੀ ਜਾਪਣ, ਉਸ ਤੋਂ ਵਧੇਰੇ ਹੋਰ ਹੋਣੇ ਚਾਹੀਦੇ ਹਨ। ਚੇਤੇ ਰੱਖੋ ਕਿ ਕੋਈ ਵੀ ਪਿਕਨਿਕ-ਕਾਰ, ਕੂੜੇਦਾਨ ਦੀ ਵਰਤੋਂ ਕਰਨ ਲਈ, ਕੁੱਝ ਕੁ ਕਦਮ ਚੱਲਣ ਦੀ ਖੇਚਲ ਵੀ ਨਹੀਂ ਕਰੇਗਾ। ਉਹ ਉਸ ਦੀ ਵਰਤੋਂ ਤਾਂ ਹੀ ਕਰੇਗਾ, ਜੇਕਰ ਉਹ ਐਨ ਉਸ ਦੀ ਕੂਹਣੀ ਕੋਲ ਹੋਵੇਗਾ। ਜੇ ਕੂੜੇਦਾਨ ਜ਼ਮੀਨ ਉਤੇ ਹੀ ਹੋਵੇਗਾ ਤਾਂ ਆਵਾਰਾ ਕੁੱਤੇ ਉਸ ਵਿੱਚ ਮੂੰਹ ਮਾਰਨਗੇ ਅਤੇ ਖਾਣ ਵਾਲੀ ਕੋਈ ਚੀਜ਼ ਢੂੰਡਣਗੇ ਪਰ ਜੇ ਉਹ ਕਿਸੇ ਦਰਖ਼ਤ ਨਾਲ ਲਾਇਆ ਹੋਇਆ ਹੋਵੇਗਾ, ਪਰ ਉਪਰੋਂ ਖੁੱਲ੍ਹਾ ਛੱਡਿਆ ਹੋਵੇਗਾ ਤਾਂ ਕਾਂ ਇਕੱਠੇ ਹੋ ਜਾਣਗੇ ਅਤੇ ਖਾਣ ਦੀਆਂ ਚੀਜ਼ਾਂ ਲਈ ਉਸ ਵਿਚ ਚੁੰਜਾਂ ਮਾਰਨਗੇ। ਜੇਕਰ ਉਹ ਧਾਤ ਦਾ ਡੱਬਾ ਹੋਵੇਗਾ ਅਤੇ ਚੰਗੀ ਹਾਲਤ ਵਿੱਚ ਹੋਵੇਗਾ ਤਾਂ ਬੰਦਿਆਂ ਵਲੋਂ ਚੋਰੀ ਦਾ ਡਰ ਰਹੇਗਾ। ਇਸ ਦਾ ਅਰਥ ਇਹ ਹੈ ਕਿ ਇੱਕ ਆਦਰਸ਼ਿਕ ਕੂੜੇਦਾਨ ਹੋਵੇਗਾ, ਤੇਲ ਦਾ ਕੋਈ ਪੁਰਾਣਾ ਢੋਲ, ਜ਼ਮੀਨ ਤੋਂ ਕੁਝ ਫ਼ੁੱਟ ਉੱਪਰ ਰੱਖਿਆ(ਕੁੱਤਿਆਂ ਤੋਂ ਬਚਾਅ ਲਈ) ਅਤੇ ਉੱਪਰਲੇ ਪਾਸਿਉਂ ਬੱਸ ਥੋੜ੍ਹਾ ਜਿਹਾ ਹਿੱਸਾ ਕੱਟਿਆ (ਕਾਵਾਂ ਤੋਂ ਸੁਰੱਖਿਆ ਵਾਸਤੇ) ਪਰ ਪਾਸਿਆਂ ਤੇ ਅਤੇ ਥੱਲੇ ਕੀਤੇ ਕੁੱਝ ਛੇਦਾਂ ਵਾਲਾ ਤਾਂ ਜੋ ਉਹ ਵਰਤੋਂ-ਯੋਗ ਨਾ ਰਹੇ(ਮਨੁੱਖਾਂ ਦੁਆਰਾ ਚੋਰੀ ਤੋਂ ਬਚਾਅ ਵਾਸਤੇ) ਨਾਲੇ ਉਸ ਨੂੰ ਚੋਰੀ ਕਰ ਕੇ ਲਿਜਾਣ ਲਈ ਕੀਤੀ ਗਈ ਕੋਈ ਵੀ ਮਾੜੀ ਮੋਟੀ ਕੋਸ਼ਿਸ਼, ਉਲਟਾ ਬੰਦੇ ਦੇ ਆਪਣੇ ਉੱਪਰ ਅਸਰ ਕਰੇਗੀ । ਉਸ ਉੱਤੇ ਅੱਖਾਂ ਨੂੰ ਅਪਣੀ ਵਲ ਖਿੱਚਣ ਵਾਲਾ ਸ਼ੋਖ਼ ਰੰਗ-ਰੋਗਨ ਕਰ ਦੇਣਾ ਚਾਹੀਦਾ ਹੈ ਅਤੇ ਉਸ ਦੇ ਕਾਰਜ ਨੂੰ ਦਰਸਾਉਣ ਵਾਲੇ ਸੰਦੇਸ਼ ਅਤੇ ਉਸ ਦੀ ਵਰਤੋਂ ਦੇ ਪੱਖ ਵਿੱਚ ਦਲੀਲਾਂ ਤਿੰਨ ਭਾਸ਼ਾਵਾਂ ਵਿੱਚ ਲਿਖ ਕੇ ਲਾਈਆਂ ਜਾਣੀਆਂ ਚਾਹੀਦੀਆਂ ਹਨ। ਮੈਂ ਪਬਲਿਕ ਪਾਰਕਾਂ ਲਈ, ਰੰਗ-ਰੋਗ਼ਨ ਨਾਲ ਬਣਾਏ ਸੰਕੇਤਾਂ ਅਤੇ ਸੂਚਨਾਵਾਂ ਦੀ ਵਿਸ਼ਵਾਸੀ ਬਣ ਗਈ ਹਾਂ। ਇਹ ਇਸ ਕਰਕੇ ਨਹੀਂ ਕਿ ਆਮ ਲੋਕ ਉਹਨਾਂ ਦੀ ਪੂਰੀ-ਤਰ੍ਹਾਂ ਪਾਲਣਾ ਕਰਦੇ ਹਨ। ਪਰ ਉਹ ਮਾਲੀ ਦੇ ਹੱਥ ਮਜ਼ਬੂਤ ਕਰਦੇ ਹਨ ਜੋ ਕੁੱਝ ਨੇਮਾਂ-ਨਿਯਮਾਂ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕਰਦਾ ਹੈ। ਮਾਲੀ ਦਾ ਅਧਿਕਾਰ ਦੁੱਗੁਣਾ ਹੋ ਜਾਂਦਾ ਹੈ, ਜੇ ਉਹ ਇਹ ਵਿਖਾ ਸਕੇ ਕਿ ਲਿਖਤੀ ਸ਼ਬਦ ਉਸ ਦੀ ਹਿਮਾਇਤ ਕਰਦੇ ਹਨ।

ਇਹ ਇੱਕ ਨਿਰਾਸ਼ਾਜਨਕ ਤੱਥ ਹੈ ਕਿ ਕੋਈ ਵੀ ਦਰਸ਼ਕ ਉਦੋਂ ਤੱਕ ਬਾਗ਼ ਦਾ ਆਨੰਦ ਮਾਨਣ ਦੇ ਸਮੱਰਥ ਨਹੀਂ ਹੁੰਦਾ, ਜਦ ਤੱਕ ਕਿ ਉਹ ਕੁਝ ਨਾ ਕੁਝ ਖਾ ਨਾ ਰਿਹਾ ਹੋਵੇ ਅਤੇ ਇਹ ਕਿ ਖਾਣ ਵਾਲਾ ਉਹ 'ਕੁਝ' ਕਾਗ਼ਜ਼ ਦੇ ਕਿਸੇ ਟੁਕੜੇ ਵਿੱਚ ਜਾਂ ਫਿਰ ਕੁੱਝ ਵਧੇਰੇ ਚੰਗੇ ਭੋਜਨ ਦੀ ਹਾਲਤ ਵਿੱਚ, ਪਲਾਸਟਿਕ ਦੀ ਥੈਲੀ ਵਿੱਚ ਵਲੇਟਿਆ ਹੋਇਆ ਹੁੰਦਾ ਹੈ। ਜਦੋਂ ਵੀ ਕਾਗ਼ਜ਼ ਦਾ ਉਹ ਟੁਕੜਾ ਜਾਂ ਪਲਾਸਟਿਕ ਦੀ ਥੈਲੀ ਖ਼ਾਲੀ

ਹੁੰਦੀ ਹੈ, ਉਸ ਨੂੰ ਜ਼ਮੀਨ 'ਤੇ ਸੁੱਟ ਦਿੱਤਾ ਜਾਂਦਾ ਹੈ, ਤਾਂ ਜੋ ਉਹ ਹਵਾ ਨਾਲ ਬਾਗ਼ ਵਿੱਚ ਇਧਰ-ਉਧਰ ਉਡਦੀ ਫਿਰੇ। ਇਹ ਇੱਕ ਹੋਰ ਅਜੀਬ ਗੱਲ ਹੈ ਕਿ ਬਾਗ਼ ਵਿੱਚ ਡਿੱਗੇ ਪੱਤਿਆਂ ਦੇ ਕਾਰਨ ਬਾਗ਼ ਅਣਸੰਵਰਿਆ-ਅਸਾਫ਼ ਤਾਂ ਨਜ਼ਰ ਆ ਸਕਦਾ ਹੈ, ਪਰ ਉਹ ਉਸ ਨੂੰ ਗੰਦਾ ਨਹੀਂ ਬਣਾ ਸਕਦੇ, ਜਦ ਕਿ ਕਾਗ਼ਜ਼ ਦੇ ਇੱਕੋ ਹੀ ਟੁਕੜੇ ਨਾਲ ਉਹ ਗ਼ਲੀਜ਼ ਜਾਪਣ ਲੱਗ ਪੈਂਦਾ ਹੈ।

ਇੱਕ ਗੱਲੇ, ਕਿਸੇ ਸਰਬਜਨਿਕ ਬਾਗ਼ ਦੀ ਮੁੱਖ ਸਮੱਸਿਆ ਕੂੜੇ ਕਚਰੇ ਦੀ ਰੋਕ-ਥਾਮ ਦੀ ਹੀ ਪ੍ਰਤੀਤ ਹੁੰਦੀ ਹੈ। ਇਸ ਲਈ ਤੁਸੀਂ ਕੰਮ ਦੀ ਸ਼ੁਰੂਆਤ, ਬਾਗ਼ ਦੇ ਅਮਲੇ ਦੇ ਦਿਲ ਵਿੱਚ ਇਹ ਅਨੋਖਾ ਵਿਚਾਰ ਜਗਾਉਣ ਦੀ ਕੋਸ਼ਿਸ਼ ਨਾਲ ਕਰ ਸਕਦੇ ਹੋ ਕਿ ਕੂੜਾ-ਕਚਰਾ ਬੁਰਾ ਲੱਗਦਾ ਹੈ, ਉਹ ਬਾਗ਼ ਦੇ ਸਾਰੇ ਕੰਮ ਅਤੇ ਦੇਖ-ਰੇਖ ਨੂੰ ਵਿਅਰਥ ਬਣਾ ਸਕਦਾ ਹੈ। ਉਹ ਗ਼ੈਰ-ਜ਼ਰੂਰੀ ਹੁੰਦਾ ਹੈ ਅਤੇ ਅੰਤਿਮ ਇਹ ਕਿ ਉਸ ਨੂੰ ਰੋਕਣਾ ਨਾ-ਮੁਮਕਿਨ ਨਹੀਂ। ਅਮਲੇ ਤੱਕ ਪਹੁੰਚਾਇਆ ਜਾਣ ਵਾਲਾ ਇੱਕ ਬਹੁਤ ਹੀ ਔਖਾ ਵਿਚਾਰ ਇਹ ਹੈ ਕਿ ਬਾਗ਼ ਵਿੱਚ ਡਿੱਗੇ ਕਾਗ਼ਜ਼ ਦੇ ਹਰੇਕ ਛੋਟੇ-ਤੋਂ-ਛੋਟੇ ਟੁਕੜੇ ਨੂੰ ਝੱਟ ਪੱਟ ਚੁੱਕ ਲੈਣਾ ਚਾਹੀਦਾ ਹੈ ਅਤੇ ਠੀਕ ਤਰ੍ਹਾਂ ਕੂੜੇਦਾਨ ਵਿੱਚ ਪਾ ਦੇਣਾ ਚਾਹੀਦਾ ਹੈ। ਇਹ ਜ਼ਰੂਰੀ ਨਹੀਂ ਕਿ ਆਉਣ ਵਾਲੀ ਕੱਲ ਤੱਕ ਉਡੀਕ ਕੀਤੀ ਜਾਵੇ, ਜਦ ਕਿ ਉਹ ਇੱਕ ਵੱਡੇ ਝਾੜੂ ਨਾਲ ਹੂੰਝਿਆ ਜਾ ਸਕੇ।

## ਲੱਾਨ

ਉਹਨਾਂ ਸਰਬਜਨਿਕ ਬਾਗ਼ਾਂ ਜਿਹਨਾਂ ਵਿੱਚ ਹਰ ਰੋਜ਼ ਵੱਡੀਆਂ-ਵੱਡੀਆਂ ਵਹੀਰਾਂ ਦੇ ਆਉਣ ਦੀ ਆਸ ਹੋਵੇ, ਲਈ ਲੁੜੀਂਦੇ ਸਾਮਾਨ 'ਤੇ ਵਿਚਾਰ ਕਰਦਿਆਂ, ਮੈਂ ਇਹ ਮਹਿਸੂਸ ਕਰਦੀ ਹਾਂ ਕਿ ਲਾੱਨ ਲੋੜਾਂ ਦੀ ਮੱਦ ਵਿੱਚ ਸ਼ਾਮਿਲ ਕੀਤੇ ਜਾਣੇ ਚਾਹੀਦੇ ਹਨ। ਨਰਮ ਨਰਮ ਕੂਲੇ-ਕੂਲੇ ਘਾਹ 'ਤੇ ਤੁਰਨ ਅਤੇ ਬੈਠਣ ਦਾ ਇੱਕ ਅਜਿਹਾ ਸੁਖਾਵਾਂ ਆਨੰਦ ਜਿਸ ਦੀ ਨਿਜੀ ਤੌਰ ਤੇ ਸਮਰੱਥਾ ਬਹੁਤ ਹੀ ਘੱਟ ਲੋਕਾਂ ਵਿੱਚ ਹੁੰਦੀ ਹੈ। ਮੈਨੂੰ ਇਹ ਫ਼ਰਜ਼ ਸਰਕਾਰ ਦਾ ਜਾਪਦਾ ਹੈ ਕਿ ਉਹ ਵੱਧ ਤੋਂ ਵੱਧ ਲੋਕਾਂ ਨੂੰ ਇਸ ਸੁੱਖ ਦਾ ਆਨੰਦ ਮਾਨਣ ਦਾ ਅਵਸਰ ਪਰਦਾਨ ਕਰੇ। ਇਸੇ ਕਾਰਨ ਮੇਰੀ ਇਹ ਧਾਰਨਾ ਹੈ ਕਿ ਸਾਰੇ ਸਰਬਜਨਿਕ ਬਾਗ਼ਾਂ 'ਚ ਵੱਧ ਤੋਂ ਵੱਧ ਰਕਬਾ ਘਾਹ ਹੇਠ ਹੋਣਾ ਚਾਹੀਦਾ ਹੈ ਅਤੇ ਕਿਧਰੇ ਵੀ "ਘਾਹ ਤੋਂ ਪਰ੍ਹੇ ਰਹੋ" ਦੀ ਫੱਟੀ ਨਹੀ ਲੱਗੀ ਹੋਣੀ ਚਾਹੀਦੀ। ਇਹ ਜ਼ਰੂਰੀ ਨਹੀਂ ਕਿ "ਨੁਮਾਇਸ਼ੀ ਟੋਟਾ" ਕਿਸਮ ਦੇ ਲੱਾਨ ਹੀ ਹੋਣ- ਖੁਰਦਰੇ, ਨਦੀਣ ਕਿਸਮ ਦੇ ਘਾਹ ਦੇ ਇੱਕ ਲੰਮੇ ਪਸਾਰ ਦਾ ਹੋਣਾ ਹੀ ਕਾਫ਼ੀ ਹੈ, ਬਸ਼ਰਤੇ ਕਿ ਉਹ ਸੰਘਣਾ ਹੋਵੇ,ਅਤੇ ਚੰਗੀ ਤਰ੍ਹਾਂ ਕੱਟਿਆ ਹੋਇਆ ਹੋਵੇ। ਅਜਿਹੇ ਲੱਾਨਾਂ ਦਾ ਰੱਖ-ਰਖਾਅ ਉਨਾ ਔਖਾ ਨਹੀਂ, ਜਿੰਨਾ ਕਿ ਕੁਝ ਬਾਗ਼ਬਾਨ ਸਮਝਦੇ ਹਨ। ਮੰਨਿਆ ਕਿ ਬਹੁਤ ਜ਼ਿਆਦਾ ਵਰਤੋਂ ਨਾਲ, ਬਾਗ਼ ਵਿੱਚ ਨੰਗੀਆਂ-ਰੜੀਆਂ ਘਾਹ-ਹੀਣ ਟੁਕੜੀਆਂ ਬਣ ਜਾਣਗੀਆਂ, ਪਰ ਉਹਨਾਂ ਦੇ ਦੁਆਲੇ ਉਦੋਂ ਤਕ ਰੱਸੀਆਂ ਲਾਈਆਂ ਜਾਂ ਸਕਦੀਆਂ ਹਨ ਜਦ ਤੱਕ ਕਿ ਉਹਨਾਂ ਵਿੱਚ ਘਾਹ ਠੀਕ ਤਰ੍ਹਾਂ ਨਹੀਂ ਹੋ ਜਾਂਦੀ । ਜ਼ਰੂਰੀ ਗੱਲ ਇਹ ਹੈ ਕਿ ਘਾਹ ਵਿੱਚ ਮਾੜਾ-ਮਾਂਦਾ ਹੋਣ

ਦੀਆਂ ਅਲਾਮਤਾਂ ਬਾਰੇ ਸਚੇਤ ਰਿਹਾ ਜਾਵੇ ਅਤੇ ਲੁੜੀਂਦੇ ਕਦਮ ਝੱਟ-ਪੱਟ ਚੁੱਕੇ ਜਾਣ। ਇਹ ਵੀ ਮੰਨਿਆ ਕਿ ਘਾਹ ਨੂੰ ਬਹੁਤ ਜ਼ਿਆਦਾ ਪਾਣੀ ਦੀ ਜ਼ਰੂਰਤ ਹੁੰਦੀ ਹੈ। ਪਰ ਫਿਰ ਸਾਡੇ ਮੁਲਕ ਦੇ ਗਰਮ-ਖੁਸ਼ਕ ਪੌਣ-ਪਾਣੀ ਵਿਚ ਘਾਹ ਸਭ ਤੋਂ ਲਾਭਕਾਰੀ ਚੀਜ਼ ਹੈ ਜਿਸ ਤੇ ਕਿ ਬਾਗ਼ ਵਿੱਚ ਪਾਣੀ ਦਾ ਇਸਤੇਮਾਲ ਕਰਨਾ ਠੀਕ ਰਹਿੰਦਾ ਹੈ। ਇਸ ਧਾਰਨਾ ਵੀ ਹੋ ਸਕਦੀ ਹੈ ਕਿ ਬਾਗ਼ ਭਾਰਤੀ ਪੇਂਡੂ ਇਲਾਕੇ ਦਾ ਪ੍ਰਤਿਪੱਖ ਬਣਨ ਲਈ ਹੁੰਦਾ ਹੈ, ਜਿਹੜਾ ਕਿ ਅਕਸਰ ਗਰਮ ਤੇ ਧੂੜਿਆਲਾ ਹੁੰਦਾ ਹੈ। ਅਤੇ ਗਰਮ ਤੇ ਧੂੜ-ਭਰੀ ਦਿੱਖ ਦਾ ਟਾਕਰਾ ਕਰਨ ਦਾ ਸਭ ਤੋਂ ਵਧੀਆ ਤਰੀਕਾ ਹੈ, ਹਰਿਆਵਲ ਅਤੇ ਰੁੱਖਾਂ ਦਾ ਆਵਰਨ।

ਬਹੁਤ ਵੱਡੇ ਰਕਬਿਆਂ ਨੂੰ ਘਾਹ-ਹੇਠ ਰੱਖਣ ਦੇ ਨਿਰੋਲ ਬਾਗ਼ਬਾਨੀ ਪੱਖ ਦੀ ਸਮੱਸਿਆ ਨੂੰ ਬੜੀ ਸੌਖ ਨਾਲ ਸੁਲਝਾਇਆ ਜਾ ਸਕਦਾ ਹੈ, ਜੇ ਇਹ ਪਰਵਾਨ ਕਰ ਲਿਆ ਜਾਵੇ ਕਿ ਜ਼ਰੂਰੀ ਨਹੀਂ ਲੱਾਨ ਬਹੁਤ ਹੀ ਵਧੀਆ ਹੋਣ। ਘਾਹ ਦੀਆਂ ਮਾੜੀਆਂ ਟੁਕੜੀਆਂ ਨੂੰ ਪਾਣੀ ਦੇਣ, ਖਾਦ ਦੇਣ, ਘਾਹ ਦੀ ਕਟਾਈ ਕਰਨ ਅਤੇ ਖ਼ਾਲੀ ਰੱਖ ਕੇ ਸਾਹ ਦਿਵਾਉਣ ਦੇ ਕੰਮ ਸਾਰੇ ਹੀ ਸੌਖੇ ਅਤੇ ਰੋਜ਼ਮੱਰਾ ਦੇ ਹਨ। ਜਿਸ ਗੱਲ ਉੱਤੇ ਕਿਤੇ ਵਧੇਰੇ ਧਿਆਨ ਦੇਣ ਦੀ ਲੋੜ ਹੈ, ਉਹ ਹੈ, ਲੱਾਨਾਂ ਦੀ ਵਿਉਂਤਕਾਰੀ ਅਤੇ ਸਥਿਤੀ, ਤਾਂ ਜੋ ਉਹਨਾਂ ਨੂੰ ਘੱਟ-ਤੋਂ-ਘੱਟ ਨੁਕਸਾਨ ਪੁੱਜੇ।

ਘਾਹ ਦਾ ਇੱਕ ਬਹੁਤ ਵੱਡਾ ਟੁਕੜਾ ਜੋ ਪੂਰੀ ਤਰ੍ਹਾਂ ਪੱਧਰਾ-ਸਪਾਟ ਹੋਵੇ, ਹਰੇਕ ਨੂੰ ਫ਼ੁੱਟ ਬਾਲ ਖੇਡਣ, ਦੌੜ ਲਾਉਣ, 'ਗੜਬਾ' ਨਰਿਤ ਆਦਿ ਨੱਚਣ ਦਾ ਸੱਦਾ ਦਿੰਦਾ ਹੈ। ਭੀੜ-ਭੜੱਕੇ ਵਾਲਾ ਇੱਕ ਐਤਵਾਰ ਕਈ ਹਫ਼ਤਿਆਂ ਦੇ ਕੰਮ ਨੂੰ ਮੇਸ ਦੇਣ ਲਈ ਕਾਫ਼ੀ ਹੈ। ਅਜਿਹੀ ਹਾਲਤ ਵਿੱਚ ਖੁੱਲ੍ਹੇ ਵਿਸ਼ਾਲ ਪਸਾਰ ਨੂੰ, ਝਾੜੀਆਂ ਤੇ ਰੁੱਖਾਂ ਦੇ ਵੱਡੇ-ਵੱਡੇ ਝੁੰਡਾਂ ਅਤੇ ਫੁੱਲਾਂ ਦੀਆਂ ਕਿਆਰੀਆਂ ਨਾਲ ਵਕਫ਼ਾ ਦੇਣਾ ਅਤੇ ਵੱਖ-ਵੱਖ ਟੁਕੜੀਆਂ ਵਿੱਚ ਵੰਡ ਦੇਣਾ ਸਿਆਣਪ ਵਾਲੀ ਗੱਲ ਹੈ। ਜੇ ਸੰਭਵ ਹੋਵੇ, ਤਾਂ ਫ਼ੁੱਟਬਾਲ ਅਤੇ ਕ੍ਰਿਕਟ ਖੇਡਣ ਵਾਲਿਆਂ ਨੂੰ ਕੋਈ ਹੋਰ ਖਿੱਚ-ਦਾਇਕ ਬਦਲਵੀਂ ਥਾਂ ਦੇਣਾ ਵੀ ਅਕਲਮੰਦੀ ਹੈ। ਮੈਂ 'ਖਿੱਚ-ਦਾਇਕ' ਸ਼ਬਦ ਤੇ ਜ਼ੋਰ ਦੇਣਾ ਚਾਹਵਾਂਗੀ ਕਿਉਂਕਿ ਖੇਡਣ ਵਾਲਿਆਂ ਤੋਂ ਇਹ ਆਸ ਕਰਨੀ ਵਿਅਰਥ ਹੋਵੇਗੀ ਕਿ ਉਹਨਾਂ ਦੀ ਕਿਸੇ ਪਰੱਤਖ ਤੌਰ ਤੇ ਘਟੀਆ ਥਾਂ ਨਾਲ ਤਸੱਲੀ ਹੋ ਜਾਵੇਗੀ। ਜ਼ਿਆਦਾਤਰ ਲੱਾਨ ਦਰਸ਼ਕਾਂ ਦੇ ਉਹਨਾਂ ਉੱਪਰ ਬੈਠਣ ਦੇ ਧੱਕੇ ਨੂੰ ਬਰਦਾਸ਼ਤ ਕਰ ਲੈਂਦੇ ਹਨ ਪਰ ਜ਼ਮੀਨ ਤੇ ਜ਼ੋਰ-ਜ਼ੋਰ ਨਾਲ ਪੈਰ ਮਾਰਨ ਨਾਲ, ਘਾਹ ਮਰ ਜਾਂਦਾ ਹੈ ਅਤੇ ਜ਼ਮੀਨ ਸਖ਼ਤ ਹੋ ਜਾਂਦੀ ਹੈ। ਰੁੱਖਾਂ ਹੇਠਲੀ ਜ਼ਮੀਨ 'ਚੋਂ ਆਮ ਤੌਰ ਤੇ ਘਾਹ ਘੱਟ ਹੀ ਹੁੰਦਾ ਹੈ। ਅਤੇ ਇਸੇ ਕਾਰਨ ਜ਼ਿਆਦਾਤਰ ਬਾਗ਼ਬਾਨ ਲੱਾਨਾਂ ਨੂੰ ਰੁੱਖ-ਹੀਣ ਰੱਖਣਾ ਹੀ ਚੰਗਾ ਸਮਝਦੇ ਹਨ। ਅਲਬੱਤਾ ਜੇਕਰ ਹਲਕੀ ਛਾਂ ਅਤੇ ਲੰਮੇ ਪੱਤਰ - ਹੀਣ ਸਮੇਂ ਵਾਲਾ ਰੁੱਖ ਲੱਾਨ ਵਿਚ ਲਾਉਣ ਲਈ ਚੁਣਿਆ ਜਾਵੇ (ਜਿਵੇਂ ਕਿ ਗੁੱਲਮੋਹਰ) ਅਤੇ ਜੇਕਰ ਉਸਦੀਆਂ ਹੇਠਲੀਆਂ ਸ਼ਾਖ਼ਾਂ ਕੱਟ ਦਿੱਤੀਆਂ ਜਾਣ, ਤਾਂ ਜੋ ਰੋਸ਼ਨੀ ਛਣ ਛਣ ਕੇ, ਥੱਲੇ ਤੱਕ, ਪੁੱਜ ਸਕੇ, ਤਾਂ ਘਾਹ ਨੂੰ, ਧੁਰ ਰੁੱਖ ਦੇ ਤਣੇ ਤੱਕ ਲੈ ਜਾਣਾ ਸੰਭਵ ਹੈ। ਕੁੱਝ ਥਾਵਾਂ ਭਾਗਾਂ ਵਾਲੀਆਂ ਹੋ ਸਕਦੀਆਂ ਹਨ ਕਿ ਉਹਨਾਂ ਵਿੱਚ ਵੱਡੇ-ਵੱਡੇ ਸੈਲ-ਪੱਥਰ ਹਨ ਅਤੇ ਬਾਗ਼ਬਾਨ ਨੂੰ, ਉਹਨਾਂ ਸੈਲ-ਪੱਥਰਾਂ ਨੂੰ ਉਥੋਂ ਹਟਾਉਣ ਦੀ ਕੋਸ਼ਿਸ਼

ਕਰਨ ਦੀ ਬਜਾਏ ਸਗੋਂ ਆਪਣੀ ਖ਼ੁਸ਼ ਨਸੀਬੀ ਲਈ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ। ਲੱਨਾਂ ਦੇ ਐਨ ਵਿਚ ਵਿਚਾਲੇ ਕੁਦਰਤੀ ਚੱਟਾਨਾਂ ਦਾ ਹੋਣਾ ਤਾਂ ਸਮਝੋ, ਬਾਗ਼ਬਾਨ ਦੀ ਦੁਆ ਸੁਣੀ ਗਈ ਹੈ। ਜਾਂ ਸ਼ਾਇਦ ਸਾਨੂੰ ਇਹੀ ਗੱਲ ਹੋਰ ਤਰ੍ਹਾਂ ਆਖਣੀ ਚਾਹੀਦੀ ਹੈ। ਜਿੱਥੇ ਕਿਧਰੇ ਚੱਟਾਨਾਂ ਹੈਣ, ਸਾਨੂੰ ਉਹਨਾਂ ਦੇ ਆਲੇ-ਦੁਆਲੇ ਘਾਹ ਦੇ ਲੱਨ ਬਣਾ ਦੇਣੇ ਚਾਹੀਦੇ ਹਨ। ਨਰਮ-ਨਰਮ ਮਖ਼ਮਲੀ ਘਾਹ, ਗ਼ੈਰ-ਉਪਜਾਊ ਪੱਥਰਾਂ ਦੇ ਬਿਲੱਮੁਕਾਬਲ, ਆਦਰਸ਼ਕ ਛਬ-ਸ਼ਾਨ ਪੇਸ਼ ਕਰਦਾ ਹੈ। ਬਹੁਤੀ ਵਾਰੀ ਅਜਿਹੇ ਪੱਥਰਾਂ ਨੂੰ, ਬਹੁਤ ਜ਼ਿਆਦਾ ਖ਼ਰਚ ਕਰ ਕੇ ਪੁੱਟ ਦਿੱਤਾ ਜਾਂਦਾ ਹੈ ਜਾਂ ਫਿਰ ਬਾਰੂਦ ਨਾਲ ਉਡਾ ਦਿੱਤਾ ਜਾਂਦਾ ਹੈ, ਤਾਂ ਜੋ ਇੱਕ ਚੰਗਾ ਲੱਨ ਬਣਾ ਲਿਆ ਜਾ ਸਕੇ, ਜਦਕਿ ਅਸਲ ਵਿੱਚ, ਉਹਨਾਂ ਪੱਥਰਾਂ ਦਾ ਦੂਹਰਾ ਫ਼ਾਇਦਾ ਹੋ ਸਕਦਾ ਹੈ , ਇੱਕ ਤਾਂ ਘਾਹ ਦੀ ਖ਼ੂਬਸੂਰਤੀ ਵਿੱਚ ਵਾੱਧਾ ਕਰਨ ਦਾ, ਦੂਸਰੇ ਸਤ੍ਹਾ ਨੂੰ ਵੰਡਣ ਦਾ ਅਤੇ ਇਸ ਤਰ੍ਹਾਂ ਕ੍ਰਿਕਟ ਖੇਡਣ ਵਾਲਿਆਂ ਨੂੰ ਨਿਰਉਤਸ਼ਾਹਿਤ ਕਰਨ ਦਾ।

ਪਿੱਕਨਿਕ-ਕਾਰ ਲੱਨ ਦੀ ਬਹੁਤ ਕਠੋਰਤਾ ਤੇ ਬੇਰਹਿਮੀ ਨਾਲ ਵਰਤੋਂ ਨਾ ਕਰਨ, ਇਸ ਨੂੰ ਰੋਕਣ ਦਾ ਇੱਕ ਹੋਰ ਤਰੀਕਾ ਹੈ, ਜ਼ਮੀਨ ਨੂੰ ਲਹਿਰਦਾਰ ਰੱਖ ਕੇ ਜਾਂ ਲਹਿਰਾਂ ਸਿਰਜ ਕੇ ਢਲਵਾਨਾਂ ਤੇ ਘਾਹ ਲਾ ਦੇਣਾ। ਜ਼ਮੀਨ ਦਾ ਥੋੜ੍ਹਾ-ਥੋੜ੍ਹਾ ਗੁਲਾਈਦਾਰ ਰੂਪ ਦਿਲਕਸ਼ ਵੀ ਹੁੰਦਾ ਹੈ ਅਤੇ ਦਿਲਚਸਪ ਵੀ। ਇਸ ਨਾਲ ਦਰਸ਼ਕ ਨੂੰ ਉਸ ਤੇ ਤੁਰਨ ਜਾਂ ਬੈਠਣ ਦਾ ਬੁਲਾਵਾ ਮਿਲਦਾ ਹੈ, ਪਰ ਉਸ ਤੋਂ ਵੱਧ ਕੋਈ ਹੋਰ ਵਧੀਕੀ ਕਰਨ ਦਾ ਨਹੀਂ। ਢਲਵਾਨਾਂ ਉੱਤੋਂ ਜਾਂ ਪੱਥਰਾਂ ਦੇ ਆਲੇ-ਦੁਆਲੇ ਤੋਂ ਘਾਹ ਨੂੰ ਕਤਰਨ ਜਾਂ ਕੱਟਣ ਦੀਆਂ ਔਕੜਾਂ ਨੂੰ ਵੀ ਨਹੀਂ ਭੁੱਲਣਾ ਚਾਹੀਦਾ ਅਤੇ ਕੁੱਝ ਥਾਵਾਂ ਤੇ ਥੋੜ੍ਹਾ ਬਹੁਤ ਇਧਰ-ਉਧਰ ਕਰਨ ਨਾਲ, ਕੰਮ ਬਹੁਤ ਸੌਖਾ ਹੋ ਸਕਦਾ ਹੈ। ਪਰ ਲੱਨਾਂ ਨੂੰ ਸਮਤਲ-ਸਪਾਟ ਤੇ ਖੁੱਲ੍ਹੇ ਵਿਸ਼ਾਲ ਰੱਖਣ ਲਈ ਇਹ ਦਲੀਲ ਬੜੀ ਕਮਜ਼ੋਰ ਹੈ ਕਿ ਉਹਨਾਂ 'ਚੋਂ ਘਾਹ ਦੀ ਕਟਾਈ ਕਰਨੀ ਸੌਖੇਰੀ ਹੁੰਦੀ ਹੈ।

## ਰਸਤੇ-ਰਵਿਸ਼ਾਂ

ਸਰਬਜਨਿਕ ਬਾਗ਼ਾਂ ਦੀ ਵਿਉਂਤਬੰਦੀ 'ਚ ਉਸਾਰੀ ਮਾਹਿਰ ਕਿਤੇ ਵਧੇਰੇ ਖੁੱਲ੍ਹੇ-ਵਿਸ਼ਾਲ ਰਸਤਿਆਂ-ਰਵਿਸ਼ਾਂ ਦੀ ਵਿਵਸਥਾ ਕਰਦਾ ਹੈ, ਤਾਂ ਜੋ ਬਾਗ਼ ਦਾ ਹਰੇਕ ਹਿੱਸਾ ਵਾਜਬੀ ਤੌਰ 'ਤੇ ਪਹੁੰਚਣ-ਯੋਗ ਹੋਵੇ। ਹਰੇਕ ਯਤਨ ਦੇ ਬਾਵਜੂਦ, ਅਕਸਰ ਇਹ ਹੁੰਦਾ ਹੈ ਕਿ ਘਾਹ ਵਿਚੋਂ ਦੀ ਇੱਕ ਪੱਕੀ ਪਗਡੰਡੀ ਪੈ ਜਾਂਦੀ ਹੈ ਅਤੇ ਇਹ ਰੜੀ, ਨੰਗੀ, ਘਾਹ-ਹੀਣ ਪਗਡੰਡੀ ਬੜੀ ਭੈੜੀ ਲੱਗਦੀ ਹੈ। ਇਹ ਗੱਲ ਬੜੀ ਹੀ ਅਜੀਬ ਹੈ ਕਿ ਲੋਕ ਪਗਡੰਡੀ 'ਤੇ ਇਸ ਲਈ ਚੱਲਦੇ ਹਨ ਕਿ ਉਹਨਾਂ ਨੂੰ ਕੁੱਝ ਕੁ ਗ਼ਜ਼ ਵਾਧੂ ਨਾ ਤੁਰਨਾ ਪਵੇ ਅਤੇ ਖ਼ਾਸ ਤੌਰ ਤੇ ਇਹ ਗੱਲ ਵੀ ਵਿਚਿੱਤਰ ਹੋ ਜਾਂਦੀ ਹੈ, ਜਦੋਂ ਤੁਸੀਂ ਇਹ ਸੋਚਦੇ ਹੋ ਕਿ ਉਹ ਮੂਲ ਰੂਪ 'ਚ ਇਸ ਥਾਂ ਤੇ ਸੈਰ ਕਰਨ ਦੇ ਉਦੇਸ਼ ਨਾਲ ਆਏ ਹੁੰਦੇ ਹਨ। ਅਲਬੱਤਾ ਇੱਕ ਵਾਰੀ ਪਗਡੰਡੀ ਪੱਕੇ ਤੌਰ ਤੇ ਬਣ ਜਾਵੇ, ਤਾਂ ਫਿਰ ਉਸ ਨੂੰ ਹਟਾਉਣਾ ਮੁਸ਼ਕਿਲ ਹੋ ਜਾਂਦਾ ਹੈ ਅਤੇ ਸੰਥਿਤੀ ਨੂੰ ਸਵੀਕਾਰ ਕਰ ਲੈਣਾ ਅਤੇ ਇੱਟਾਂ ਜਾਂ ਪੱਥਰਾਂ

ਦਾ ਇੱਕ ਅਜਿਹਾ ਰਸਤਾ ਬਣਾ ਦੇਣਾ ਹੀ ਬਿਹਤਰ ਰਹਿੰਦਾ ਹੈ, ਜੋ ਬਾਗ਼ ਦੀ ਸਾਧਾਰਨ ਵਿਉਂਤਕਾਰੀ ਅਤੇ ਰੂਪ-ਰੇਖਾ ਵਿਚ ਠੀਕ ਬੈਠੇ। ਵਾਸਤਵ ਵਿੱਚ ਸਰਬਜਨਿਕ ਬਾਗ਼ਾਂ ਵਿੱਚ ਲੋਕਾਂ ਦੇ ਵਤੀਰੇ ਨੂੰ ਗੁਹ ਨਾਲ ਵੇਖਣਾ-ਵਾਚਣਾ ਅਤੇ ਇਸ ਗੱਲ ਦਾ ਇਹਤਿਆਤਪੂਰਨ ਅਨੁਮਾਨ ਲਾਉਣਾ ਲਾਭਕਾਰੀ ਰਹਿੰਦਾ ਹੈ ਕਿ ਤੁਸੀਂ ਉਹਨਾਂ ਤੋਂ ਕੀ ਕਰਾਉਣ ਵਿੱਚ ਕਾਮਯਾਬ ਹੋ ਸਕਦੇ ਹੋ।

## ਫੁੱਲਾਂ ਦੀਆਂ ਕਿਆਰੀਆਂ

ਬਹੁਤ ਸਾਰੇ ਵੱਡੇ-ਵੱਡੇ ਅਤੇ ਸ਼ਾਨਦਾਰ ਦਿੱਖ ਵਾਲੇ ਸਰਬਜਨਿਕ ਬਾਗ਼ ਆਪਣੇ ਪਰਭਾਵ ਲਈ, ਮੌਸਮੀ ਫੁੱਲਾਂ ਦੀਆਂ ਕਿਆਰੀਆਂ ਤੇ ਨਿਰਭਰ ਕਰਦੇ ਹਨ। ਅਤੇ ਸੱਚ-ਮੁੱਚ ਹੀ ਭਰ ਮੌਸਮ ਵਿੱਚ ਇਹ ਕਿਆਰੀਆਂ ਬਹੁਤ ਮਜ਼ਾ ਦਿੰਦੀਆਂ ਹਨ। ਜੇ ਮੈਂ ਉਹਨਾਂ ਬਾਰੇ, ਉਸ ਤੋਂ ਘੱਟ ਉਤਸ਼ਾਹਪੂਰਨ ਜਾਪਦੀ ਹਾਂ , ਜਿੰਨਾ ਕਿ ਹੋਣਾ ਕੁਦਰਤੀ ਪ੍ਰਤੀਤ ਹੁੰਦਾ ਹੈ, ਤਾਂ ਉਸ ਦਾ ਕਾਰਨ ਇਹ ਹੈ ਕਿ ਭਾਰਤ ਦੇ ਬਹੁਤ ਸਾਰੇ ਹਿੱਸਿਆਂ ਵਿੱਚ (ਜਿਵੇਂ ਕਿ ਬੰਬਈ) ਫੁੱਲਾਂ ਲਈ ਪੌਣ-ਪਾਣੀ ਬਹੁਤ ਖ਼ਰਾਬ ਹੈ; ਮੌਸਮ ਬਹੁਤ ਥੋੜ੍ਹ-ਚਿਰਾ ਹੁੰਦਾ ਹੈ ਅਤੇ ਫਲ, ਫੁੱਲ ਲਾਉਣ ਤੇ ਕੀਤੀ ਮਿਹਨਤ ਅਤੇ ਲਾਗਤ ਦੇ ਮੁਤਾਬਿਕ ਨਹੀਂ ਮਿਲਦਾ। ਫੁੱਲਾਂ ਦੀਆਂ ਕਿਆਰੀਆਂ ਨੂੰ ਕਾਮਯਾਬ ਕਰਨ ਲਈ, ਨਵੀਂ ਪੌਦ ਉਸ ਸਮੇਂ ਤੋਂ ਲੱਗ-ਭਗ ਪਹਿਲਾਂ ਲਾਉਣ ਲਈ ਤਿਆਰ ਹੋ ਜਾਣੀ ਚਾਹੀਦੀ ਹੈ, ਜਦਕਿ ਪਿਛਲੇ ਪੌਦਿਆਂ ਦੇ ਆਖ਼ਰੀ ਫੁੱਲ ਖ਼ਤਮ ਹੋਣ, ਤਾਂ ਜੋ ਦਰਸ਼ਕਾਂ ਨੂੰ ਨੰਗੀਆਂ, ਖ਼ਾਲੀ ਤੇ ਕੁਰੂਪ ਕਿਆਰੀਆਂ ਨਾ ਵੇਖਣੀਆਂ ਪੈਣ। ਇਸ ਲਈ ਕਿਸੇ ਹੱਦ ਤੱਕ ਸੰਗਠਨ ਸੂਝ ਦੀ ਲੋੜ ਹੁੰਦੀ ਹੈ, ਜੋ ਉਹਨਾਂ ਲੋਕਾਂ ਵਿੱਚ ਹਮੇਸ਼ਾ ਮੌਜੂਦ ਨਹੀਂ ਹੁੰਦੀ, ਜੋ ਕਿ ਰੱਖ-ਰਖਾਅ ਲਈ ਜ਼ਿੰਮੇਵਾਰ ਹੁੰਦੇ ਹਨ। ਨਿਸ਼ਚੇ ਹੀ ਬੰਬਈ ਵਿੱਚ ਇਹ ਸਮੱਸਿਆ ਮਿਲਣ ਵਾਲੇ ਬੀਜਾਂ ਦੀ ਗ਼ੈਰ-ਭਰੋਸੇਮੰਦ ਕਿਸਮ ਅਤੇ ਅਸਿੱਖਿਅਤ ਅਵਾਮ, ਜੋ ਇਹ ਸਮਝਦੇ ਹਨ ਕਿ ਹੋਰ ਬੁਨਿਆਦੀ ਹੱਕਾਂ ਦੇ ਨਾਲ, ਉਹਨਾਂ ਨੂੰ ਫੁੱਲ ਤੋੜਨ ਅਤੇ ਫੁੱਲਾਂ ਦੀਆਂ ਕਿਆਰੀਆਂ ਉੱਪਰੋਂ ਦੀ ਲੰਘਣ ਦਾ ਹਕ ਵੀ ਹਾਸਿਲ ਹੈ, ਦੇ ਕਾਰਨ ਹੋਰ ਵੀ ਬੱਦਤਰ ਹੋ ਜਾਂਦੀ ਹੈ। ਵਾਸਤਵ ਵਿੱਚ ਉਹਨਾਂ ਲੋਕਾਂ ਦੇ ਖ਼ਬਤ ਵਿੱਚ ਵੀ ਇੱਕ ਵਿਧੀ, ਇੱਕ ਤਰੀਕਾ ਹੈ ਜੋ ਕੇਵਲ ਕੈਕਟਸ ਤੇ ਕਰੋਟੋਨ ਹੀ ਲਾਉਂਦੇ ਹਨ।

ਮੌਸਮੀ ਫੁੱਲਾਂ ਦੀਆਂ ਰਸਮੀ ਕਿਆਰੀਆਂ ਕਸ਼ਮੀਰ ਦੇ ਅਜ਼ੀਮ ਤੇ ਆਲੀਸ਼ਾਨ ਬਾਗ਼ਾਂ ਵਿੱਚ ਸਰਬ-ਸ੍ਰੇਸ਼ਠ ਢੰਗ ਨਾਲ, ਆਪਣੇ ਆਪ ਨੂੰ ਉਚਿੱਤ ਸਿੱਧ ਕਰਦੀਆਂ ਹਨ। ਸਿਆਲ ਦੀ ਬਹੁਤ ਲੰਮੀ ਸਿੱਥਲਤਾ ਤੋਂ ਬਾਅਦ, ਉੱਥੋਂ ਦੇ ਬਾਗ਼-ਬਗ਼ੀਚੇ, ਬਸੰਤ-ਬਹਾਰ ਤੇ ਹੁਨਾਲ ਦੇ ਫੁਲਾਂ ਲਈ ਤਿਆਰ-ਬਰ-ਤਿਆਰ ਹੁੰਦੇ ਹਨ। ਕਿਆਰੀਆਂ ਕੁੱਝ ਖ਼ਾਸ-ਖ਼ਾਸ ਕਿਸਮਾਂ ਦਾ, ਵਧੇਰੇ ਗਰਮ ਮਹੀਨਿਆਂ ਦੇ ਦੌਰਾਨ ਵਿਸ਼ੇਸ਼ ਵਿਖਾਵਾ ਕਰਨ ਲਈ ਵਿਉਂਤੀਆਂ ਜਾਂਦੀਆਂ ਹਨ - ਪੀਲੀ ਨਰਗਿਸ, ਝੰਡੀ ਫ਼ੁਲ, ਗੁਲ-ਲਾਲਾ ਵਰਗੇ ਬਲਬੀ ਫੁੱਲਾਂ ਤੋਂ ਆਰੰਭ ਕਰ ਕੇ ਜ਼ੋਰ ਦੀ ਗਰਮੀ ਪੈਣ ਤੱਕ ਜਦੋਂ ਗੁਲਾਬ ਦਾ ਮੌਸਮ, ਆਪਣੀ ਸਿਖਰ ਤੇ ਅੱਪੜ ਜਾਂਦਾ ਹੈ। ਗੁਲਾਬਾਂ ਦੇ ਨਾਲ ਪੌਪੀ, ਫ਼ਲੈਕਸ ਪੈਂਜ਼ੀ, ਕੈਂਟੱਰਬਰੀ ਬੈੱਲਜ਼,

ਲਾਰਕਸਪਰ, ਗੁੱਲ ਸ਼ੈਰਾ ਅਤੇ ਦਰਜਨਾਂ ਹੋਰ ਕਿਸਮਾਂ ਦੇ ਫੁੱਲ ਲਾਏ ਜਾਂਦੇ ਹਨ, ਜੋ ਸਮ-ਤਾਅ ਤੇ ਮਹੁਤਦਿਲ ਪੌਣ-ਪਾਣੀ 'ਚ ਬਾਗ਼-ਬਗੀਚਿਆਂ ਦੇ ਚਾਹੇਤੇ ਹੁੰਦੇ ਹਨ।

ਜਿੱਥੇ ਬਹੁਤ ਹੀ ਘੱਟ ਬਾਗ਼ ਰੰਗ ਛਬ ਦੇ ਪੱਖੋਂ ਬਹਾਰ ਦੇ ਮੌਸਮ ਦੇ ਕਸ਼ਮੀਰੀ ਬਾਗ਼ਾਂ ਦਾ ਟਾਕਰਾ ਕਰ ਸਕਦੇ ਹਨ, ਉਥੇ ਅਸੀਂ ਥੋੜ੍ਹੀ ਜਿਹੀ ਸਾਵਧਾਨੀ ਨਾਲ, ਆਪਣੇ ਮੌਸਮੀ ਫੁੱਲਾਂ ਦਾ ਵੱਧ-ਤੋਂ ਵੱਧ ਲਾਭ ਉਠਾ ਸਕਦੇ ਹਾਂ। ਮੇਰਾ ਇਰਾਦਾ ਬਾਗ਼-ਵਿਗਿਆਨਕ ਪੱਖ ਨੂੰ ਪੂਰੀ ਤਰ੍ਹਾਂ ਅੱਖੋਂ ਓਹਲੇ ਕਰਨ ਦਾ ਅਤੇ ਉਸਦੀ ਬਜਾਏ, ਫੁੱਲਾਂ ਦੀਆਂ ਕਿਆਰੀਆਂ ਦੇ ਆਕਾਰ, ਸ਼ਕਲ ਅਤੇ ਸਥਿਤੀ ਉਤੇ ਵਿਚਾਰ ਕਰਨ ਦਾ ਹੈ।

ਵੱਡੇ ਬਾਗ਼ਾਂ ਵਿੱਚ ਮੁਨਾਸਿਬ ਤਨਾਸਬ ਦੀਆਂ ਕਿਆਰੀਆਂ ਦਾ ਹੋਣਾ ਜ਼ਰੂਰੀ ਹੈ। ਛੋਟੀਆਂ-ਛੋਟੀਆਂ ਕਿਆਰੀਆਂ ਘਟੀਆ ਤੇ ਵਾਧੂ ਦੀ ਖ਼ਜਾਲਤ ਜਿਹੀ ਜਾਪਦੀਆਂ ਹਨ। ਬਹੁਤ ਸਾਰੀਆਂ ਨਿੱਕੀਆਂ-ਨਿੱਕੀਆਂ ਕਿਆਰੀਆਂ ਨਾਲੋਂ, ਇੱਕੋ ਹੀ ਬਹੁਤ ਵੱਡੀ ਕਿਆਰੀ ਕਿਤੇ ਬਿਹਤਰ ਹੋ ਸਕਦੀ ਹੈ। ਜਿੱਥੇ ਕਿਆਰੀਆਂ ਬਾਗ਼ ਦੇ ਸਿਰੇ ਦੇ ਨਾਲ ਲੱਗਦੀਆਂ ਹੋਣ, ਉਥੇ ਉਹ ਓਨੀਆਂ ਹੀ ਡੂੰਘੀਆਂ ਹੋਣੀਆਂ ਚਾਹੀਦੀਆਂ ਹਨ, ਜਿੰਨੀਆਂ ਅਮਲੀ ਤੌਰ ਤੇ ਸੰਭਵ ਹੋ ਸਕਣ। ਪ੍ਰਮਾਣੀਕ ਰਿਵਾਜ ਹੈ, ਉੱਚੇ ਪੌਦੇ ਪਿਛਲੇ ਪੱਸੇ ਅਤੇ ਨੀਵੇਂ ਅਗਲੇ ਪਾਸੇ ਲਾਉਣਾ। ਇਸ ਨਾਲ ਕਿਆਰੀ ਨੂੰ ਡੂੰਘਾਈ ਤੇ ਦਿਲਚਸਪੀ ਮਿਲਦੀ ਹੈ। ਜੜੀ-ਬੂਟੀ ਦੀ ਕਿਨਾਰੀ ਵਿੱਚ-ਵਿਚਾਲੇ ਵੱਖ-ਵੱਖ ਰੰਗਾਂ, ਸ਼ਕਲਾਂ, ਆਕਾਰਾਂ ਤੇ ਬਣਤਰਾਂ ਦੀ ਧਿਆਨ-ਪੂਰਬਕ ਤਰਤੀਬ, ਇਹ ਹੈ; ਅੰਗਰੇਜੀ ਸ਼ੈਲੀ ਜੋ ਕਿ ਇੱਕ ਸਫ਼ਲ ਫੁੱਲ-ਕਿਆਰੀ ਦੀ ਉਤਕ੍ਰਿਸ਼ਟ ਉਦਾਹਰਣ ਹੈ। ਭਾਰਤ ਵਿੱਚ ਸਾਡਾ ਰੁਝਾਨ ਇਕੋ ਕਿਸਮ ਦੇ ਪੌਦਿਆਂ ਦੀਆਂ ਸਿੱਧੀਆਂ ਸਪਾਟ ਕਤਾਰਾਂ ਲਾਉਣ ਦਾ ਹੈ, ਜੋ ਗ਼ੈਰ-ਦਿਲਚਸਪ ਤੇ ਅਕਾਊ ਹੋ ਸਕਦਾ ਹੈ। ਦੂਸਰੇ ਪੱਸੇ, ਇਹ ਗੱਲ ਵੀ ਪਰਵਾਨ ਕਰ ਲੈਣੀ ਚਾਹੀਦੀ ਹੈ ਕਿ ਭਾਰਤ ਵਿੱਚ ਰਲੇ-ਮਿਲੇ ਫੁੱਲਾਂ ਦੀ ਕਿਨਾਰੀ ਲਾਉਣੀ ਸਦਾ ਸੌਖੀ ਨਹੀਂ ਹੁੰਦੀ, ਖ਼ਾਸ ਤੌਰ ਤੇ ਉਹਨਾਂ ਇਲਾਕਿਆਂ ਵਿੱਚ, ਜਿੱਥੇ ਮੌਸਮ ਸਾਫ਼ ਤੌਰ ਤੇ ਨਿਸ਼ਚਿਤ ਨਹੀਂ ਹੁੰਦੇ।

ਆਦਰਸ਼ਿਕ ਤੌਰ ਤੇ ਇੱਕ ਫੁਲ-ਕਿਆਰੀ ਨੂੰ ਕੁੱਝ ਇਉਂ ਜਾਪਣਾ ਚਾਹੀਦਾ ਹੈ, ਜਿਵੇਂ ਉਹ ਉਥੇ ਸਹਿਜ-ਸੁਭਾਅ ਹੀ ਹੋਵੇ। ਗਹੁ ਨਾਲ ਬਣਾਈਆਂ ਤਿਕੋਨਾਂ, ਮੁਰੱਬੇ ਤੇ ਮੁਸਤਤੀਲਾਂ -ਆਇਤਾਂ ਆਦਿ ਮਸਨੂਈ ਜਾਪਦੀਆਂ ਹਨ, ਕਿਉਂਕਿ ਪ੍ਰਕਿਰਤੀ ਨੇ ਆਪ ਕਦੇ ਵੀ ਕੋਈ ਚੀਜ਼, ਬਿੱਲਕੁਲ ਮੁਰੱਬਿਆਂ ਜਾਂ ਮੁਸਤਤੀਲੀ ਟੁਕੜੀਆਂ 'ਚ ਪੈਦਾ ਨਹੀਂ ਕੀਤੀ ਹੁੰਦੀ। ਪ੍ਰਕਿਰਤੀ ਦੀਆਂ ਰੇਖਾਵਾਂ ਹੁੰਦੀਆਂ ਹਨ, ਇਘੜ ਦੁਘੜੀਆਂ, ਬੇਕਾਇਦਾ ਜਿਹੀਆਂ ਗੁਲਾਈਆਂ ਤੇ ਨਾਲ ਕਿਧਰੇ-ਕਿਧਰੇ ਨਿੱਕੀਆਂ -ਨਿੱਕੀਆਂ ਖ਼ਲੀਜਾਂ- ਖਾੜੀਆਂ ਅਤੇ ਟਾਪੂਹਾਰ ਆਦਿ। ਫਿਰ ਵੀ ਬਹੁਤ ਜ਼ਿਆਦਾ ਸਚੇਤ ਹੋ ਕੇ ਬਣਾਈ, ਵਲ-ਵਲੇਵੇਂ ਤੇ ਮੋੜ-ਘੋੜ ਵਾਲੀ ਸ਼ਕਲ ਵੀ ਅਸਫ਼ਲ ਹੋ ਸਕਦੀ ਹੈ ਕਿਉਂਕਿ ਇਹ ਜ਼ੋਰ ਲਾ ਕੇ ਬਣਾਈ ਅਤੇ ਗ਼ੈਰ-ਕੁਦਰਤੀ ਹੁੰਦੀ ਹੈ

ਇੱਕ ਪੱਸੇ ਸਿੱਧੀਆਂ- ਸਪਾਟ ਰੇਖਾਵਾਂ ਅਤੇ ਬਿਲੱਕੁਲ ਸਹੀ ਕੋਣਾਂ ਦੀਆਂ ਦੋ ਬਨਾਵਟੀ ਸ਼ਕਲਾਂ ਅਤੇ ਦੂਸਰੇ ਪਾਸੇ ਲੋੜੋਂ ਵੱਧ ਕਲਾਤਮਕ " ਕੁਦਰਤੀ" ਦਿੱਖ ਦੇ ਵਿਚ-ਵਿਚਾਲੇ ਦਾ ਦਰਮਿਆਨਾ ਰਾਹ ਢੂੰਡਣਾ ਵਾਕਈ ਬਹੁਤ ਔਖਾ ਹੈ। ਰੋੜਵੀਆਂ ਸੌਖੀਆਂ ਗੋਲਾਈਆਂ ਜੋ ਵੇਖਣ ਨੂੰ ਏਨੀਆਂ ਨਿਰ-ਉਚੇਚ ਜਾਪਦੀਆਂ ਹਨ, ਪ੍ਰਾਪਤ

ਕਰਨੀਆਂ, ਅਸਲ ਵਿੱਚ ਬਹੁਤ ਹੀ ਔਖੀਆਂ ਹਨ। ਲੱਗ-ਭੱਗ ਹਰ ਗੱਲ ਜਿਸ ਲਈ ਤੁਸੀਂ ਯਤਨ ਕਰਦੇ ਹੋ, ਉਸਦੇ ਗ਼ਲਤ ਹੋਣ ਦੀ ਸੰਭਾਵਨਾ ਰਹਿੰਦੀ ਹੈ। ਰੇਖਾਵਾਂ ਨੂੰ ਠੀਕ ਬਣਾਉਣ ਦਾ ਜਿਵੇਂ ਕਿ ਮੈਂ ਪਹਿਲਾਂ ਆਖ ਚੁੱਕੀ ਹਾਂ, ਇਕੋ-ਇੱਕ ਤਰੀਕਾ ਹੈ, ਅਤੇ ਉਹ ਹੈ; ਕਿਆਰੀ ਦੀ ਰੂਪ-ਰੇਖਾ ਤਿਆਰ ਕਰਨ ਲਈ ਜ਼ਮੀਨ ਦੇ ਨਾਲ-ਨਾਲ ਇੱਕ ਕਾਫ਼ੀ ਭਾਰੀ ਰੱਸੀ ਰੱਖ ਕੇ, ਰੇਖਾਵਾਂ ਦੀ ਨਿਸ਼ਾਨ-ਦੇਹੀ ਕਰਨੀ। ਰੱਸੀ ਨੂੰ ਇਧਰ-ਉਧਰ ਖਿੱਚ ਕੇ, ਅੱਗੇ-ਪਿੱਛੇ ਕੀਤਾ ਜਾ ਸਕਦਾ ਹੈ, ਉਦੋਂ ਤੱਕ, ਜਦ ਤੱਕ ਕਿ ਇਹ ਨਹੀਂ ਜਾਪਦਾ ਕਿ ਉਸ ਨਾਲ ਉਲੀਕੀ ਕਿਆਰੀ ਮੁਨਾਸਿਬ ਹੱਦ ਤੱਕ 'ਕੁਦਰਤੀ' ਦਿਸਣ ਲੱਗ ਪਈ ਹੈ। ਇਸ ਕੰਮ ਲਈ, ਪਿੱਠ-ਭੂਮੀ ਦੀ ਰੂਪ ਰੇਖਾ ਅਧਿਐਨ ਵਜੋਂ ਉਸ ਵਿਧੀ ਨੂੰ ਗਹੁ ਨਾਲ ਵੇਖਣਾ-ਵਾਚਣਾ ਲਾਭਕਾਰੀ ਰਹਿੰਦਾ ਹੈ, ਜਿਸ ਵਿਧੀ 'ਚੋਂ, ਜੰਗਲੀ ਫੁੱਲਾਂ ਦੀਆਂ ਲਹਿਰਾਂ ਦੀਆਂ ਲਹਿਰਾਂ, ਆਪਣੀ ਕੁਦਰਤੀ ਹਾਲਤ ਵਿੱਚ ਹੁੰਦੀਆਂ ਹਨ। ਢੁੱਕਵੀਆਂ ਥਾਵਾਂ ਢੂੰਡਣੀਆਂ, ਵਧੇਰੇ ਹੀ ਵਧੇਰੇ ਮੁਸ਼ਕਿਲ ਹਨ, ਕਿਉਂਕਿ ਹਰ ਕੋਈ ਹਿਮਾਲਾ ਪਰਬਤ ਤੱਕ ਦੀ ਯਾਤਰਾ ਤਾਂ ਕਰ ਨਹੀਂ ਸਕਦਾ। ਪਰ ਪ੍ਰਕਿਰਤਕ ਉਤਪਤੀ-ਆਦਤਾਂ ਬਾਰੇ ਤੱਥਾਂ ਦਾ ਪਤਾ ਲਾਉਣ ਲਈ ਬਰਸਾਤ ਦਾ ਮੌਸਮ, ਬਹੁਤ ਹੀ ਲਾਭਕਾਰੀ ਹੁੰਦਾ ਹੈ।

ਜੇ ਸਿਰਫ਼ ਦ੍ਰਿਸ਼ਾਤਮਕ ਪਰਭਾਵ ਨੂੰ ਹੀ ਵੇਖਣਾ ਵਿਚਾਰਨਾ ਹੋਵੇ, ਤਾਂ ਵੱਡੇ-ਵੱਡੇ ਦਰਖ਼ਤਾਂ ਹੇਠਲੀ ਥਾਂ, ਮੌਸਮੀ ਫੁੱਲ ਲਾਉਣ ਲਈ ਬਹੁਤ ਵਧੀਆ ਰਹਿੰਦੀ ਹੈ, ਬਸ਼ਰਤੇ ਕਿ ਪੌਦੇ ਲਾਉਣ ਦਾ ਰਕਬਾ ਲੱਗ-ਭੱਗ ਉਨਾ ਹੀ ਵੱਡਾ ਹੋਵੇ, ਜਿੰਨਾ ਕਿ ਸ਼ਾਖ਼ਾਂ-ਟਹਿਣੀਆਂ ਦਾ ਖਿਲਾਰ-ਪਸਾਰ। ਅਲਬੱਤਾ ਇਸ ਦੇ ਨੁਕਸਾਨ ਵੀ ਸਾਫ਼-ਸਪੱਸ਼ਟ ਹਨ। ਸਾਰੀ ਥਾਂ ਦੇ ਗੂੜ੍ਹੀ ਛਾਂ 'ਚ ਰਹਿਣ ਦੀ ਸੰਭਾਵਨਾ ਹੁੰਦੀ ਹੈ; ਡਿਗਦੇ ਹੋਏ ਪੱਤੇ ਪੌਦਿਆਂ ਨੂੰ ਖ਼ਰਾਬ ਕਰ ਸਕਦੇ ਹਨ। ਇਹਨਾਂ ਔਕੜਾਂ ਉੱਤੇ, ਬੈਗੋਨੀਆ, ਸਥਾਈ ਪੌਦੇ ਅਤੇ ਹੋਰ ਬਾਲਸਮ (ਗੁੱਲ-ਮਹਿੰਦੀ) ਵਰਗੇ, ਛਾਂ ਨੂੰ ਬਰਦਾਸ਼ਤ ਕਰਨ ਵਾਲੇ ਪੌਦਿਆਂ ਅਤੇ ਘਾਹ ਦੀਆਂ ਸਜਾਵਟੀ ਕਿਸਮਾਂ ਦੀ ਚੋਣ ਕਰ ਕੇ, ਅਤੇ ਰੁੱਖਾਂ ਦੀਆਂ ਨੀਵੀਆਂ ਸ਼ਾਖ਼ਾਂ ਨੂੰ ਕੱਟ ਕੇ ਅੰਸ਼ਿਕ ਰੂਪ ਵਿੱਚ ਕਾਬੂ ਪਾਇਆ ਜਾ ਸਕਦਾ ਹੈ। ਇੱਕ ਵਾਰ ਇਹ ਕਰਨ ਦੀ ਕੋਸ਼ਿਸ਼ ਕਰ ਲਈ ਜਾਵੇ, ਤਾਂ ਫਿਰ ਇਹ ਬਹੁਤ ਜ਼ਰੂਰੀ ਹੈ ਕਿ ਇੱਕ ਬਹੁਤ ਛੋਟੀ ਜਿਹੀ ਕਿਆਰੀ ਬਣਾ ਕੇ ਪਰਭਾਵ ਨੂੰ ਖ਼ਰਾਬ ਨਾ ਕੀਤਾ ਜਾਵੇ ਜਿਵੇਂ ਕਿ ਮੈਂ ਜ਼ੋਰ ਦੇਣ ਦਾ ਯਤਨ ਕੀਤਾ ਹੈ, ਬਹੁਤ ਸਾਰੀਆਂ ਛੋਟੀਆਂ-ਛੋਟੀਆਂ ਕਿਆਰੀਆਂ ਦੀ ਲੰਮੀ ਲੜੀ ਦੀ ਬਜਾਏ, ਇਕੋ ਵੱਡੀ ਕਿਆਰੀ ਬਣਾ ਲੈਣੀ ਇਕ ਚੰਗਾ ਆਮ ਜਿਹਾ ਅਸੂਲ ਹੈ। ਅਲੱਬਤਾ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਇਹ ਅਗਵਾਈ-ਲੀਹਾਂ ਸਰਬਜਨਿਕ ਮੁਗ਼ਲ ਬਾਗ਼ਾਂ ਤੇ ਖ਼ਾਸ ਤੌਰ ਤੇ ਉਹਨਾਂ ਬਾਗ਼ਾਂ ਤੇ ਜੋ ਪਰਾਚੀਨ ਯਾਦਗਾਰਾਂ ਦਾ ਹਿੱਸਾ ਹਨ, ਲਾਗੂ ਨਹੀਂ ਹੁੰਦੀਆਂ। ਦਰ ਹਕੀਕਤ ਮੈਨੂੰ ਡਰ ਹੈ ਕਿ ਉਹਨਾਂ ਦੇ ਸਿਲਸਿਲੇ 'ਚ ਸਗੋਂ ਇਸ ਦੇ ਵਿਪ੍ਰੀਤ ਸਲਾਹ ਦੇਣੀ ਪਵੇਗੀ।

## ਵਾੜਾਂ

ਭਾਵੇਂ ਕਿ ਝਾੜੀਆਂ ਦੀਆਂ ਵਾੜਾਂ ਮੈਨੂੰ ਹਮੇਸ਼ਾ ਹੀ ਮਹਿੰਗੀਆਂ ਵੀ ਅਤੇ ਗ਼ੈਰ-ਦਿਲਕਸ਼

ਵੀ ਜਾਪਦੀਆਂ ਰਹੀਆਂ ਹਨ, ਪਰ ਜਿੱਥੇ ਕਿਧਰੇ ਦਰਸ਼ਕਾਂ ਨੂੰ ਬਾਗ਼ ਦੇ ਕੁੱਝ ਖ਼ਾਸ ਹਿੱਸਿਆਂ ਉੱਪਰ ਦੀ ਚੱਲਣੋਂ ਪੱਕੀ ਤਰ੍ਹਾਂ ਰੋਕਣ ਅਤੇ ਉਹਨਾਂ ਦੀ ਥਾਂ ਤੇ ਕੁੱਝ ਹੋਰ ਹਿੱਸਿਆਂ 'ਤੇ ਚੱਲਣ ਦੀ ਪ੍ਰੇਰਣਾ ਦੇਣ ਦੀ ਲੋੜ ਹੋਵੇ, ਉਥੇ ਉਹਨਾਂ ਦੇ ਆਪਣੇ ਫ਼ਾਇਦੇ ਵੀ ਹਨ। ਉੱਚੀਆਂ-ਉੱਚੀਆਂ ਵਾੜਾਂ, ਬਾਗ਼ ਨੂੰ ਵੱਖ-ਵੱਖ ਹਿੱਸਿਆਂ ਵਿੱਚ ਵੰਡ ਦਿੰਦੀਆਂ ਹਨ ਅਤੇ ਬਾਗ਼ ਟੋਟੇ-ਟੋਟੇ ਤੇ ਗੱਡ-ਮੱਡ ਹੋਇਆ ਜਾਪਦਾ ਹੈ। ਨੀਵੀਆਂ ਚੌੜੀਆਂ ਵਾੜਾਂ ਵੀ ਓਨੀ ਹੀ ਕਾਰਗਰ ਸੁੱਰਖਿਆ ਪਰਦਾਨ ਕਰ ਸਕਦੀਆਂ ਹਨ, ਜਿੰਨੀ ਕਿ ਉੱਚੀਆਂ ਵਾੜਾਂ। ਸਾਵਧਾਨੀ ਨਾਲ ਵਿਉਂਤਿਆਂ ਉਹ, ਬਾਗ਼ ਦੀਆਂ ਰੇਖਾਵਾਂ ਨੂੰ ਨਿਸ਼ਚਿਤ ਕਰਨ ਜਾਂ ਉਹਨਾਂ 'ਤੇ ਜ਼ੋਰ ਦੇਣ ਦਾ ਕੰਮ ਕਰ ਸਕਦੀਆਂ ਹਨ। ਨਾਲੇ ਉਹ, ਬੇਹੱਦ ਅਭਿਲਾਖਿਤ, ਲੰਮੇ-ਦਾਅ ਦੀ ਨੀਵੀਂ ਰੇਖਾ ਵੀ ਮੁਹੱਈਆ ਕਰਦੀਆਂ ਹਨ ਜੋ ਬਹੁਤ ਸਕੂਨ-ਦੇਹ ਹੁੰਦੀ ਹੈ, ਪਰ ਪ੍ਰਾਪਤ ਕਰਨੀ ਓਨੀ ਹੀ ਮੁਸ਼ਕਿਲ।

ਇਕ ਸਫ਼ਲ ਵਾੜ, ਜਿਸ ਦਾ ਅਰਥ ਹੈ, ਇੱਕ ਅਜਿਹੀ ਵਾੜ, ਜੋ ਧੁਰ ਸਿਖਰ ਤੋਂ ਲੈ ਕੇ ਹੇਠਾਂ ਤੱਕ ਅਤੇ ਇੱਕ ਸਿਰੇ ਤੋਂ ਦੂਸਰੇ ਸਿਰੇ ਤੱਕ, ਇੱਕਸਾਰ ਸੰਘਣੀ ਹੋਵੇ, ਲਗਾਤਾਰ-ਮਤਵਾਤਰ ਦੇਖ-ਭਾਲ ਅਤੇ ਧਿਆਨ ਦੀ ਮੰਗ ਕਰਦੀ ਹੈ। ਪਾੱਸਿਆਂ ਤੋਂ ਵਾੜ ਦੀ ਕਟਾਈ ਥੋੜੀ-ਥੋੜੀ ਢਾਲਵੀਂ ਕਰਨੀ ਚਾਹੀਦੀ ਹੈ, ਜਿਸ ਨਾਲ ਕਿ ਵਾੜ ਉਪਰੋਂ ਥੋੜੀ ਤੰਗ-ਸੌੜੀ ਹੋ ਜਾਵੇ। ਇਸ ਨਾਲ ਵਾੜ ਦੇ ਹੇਠਲੇ ਹਿੱਸਿਆਂ ਨੂੰ, ਧੁੱਪ ਦਾ ਆਪਣਾ ਹਿੱਸਾ ਮਿਲ ਜਾਂਦਾ ਹੈ। ਵੱਡੀਆਂ-ਉੱਚੀਆਂ ਵਾੜਾਂ ਲਈ, ਇੱਕੋ-ਇੱਕ ਸਫ਼ਾਈ ਇਹ ਹੈ; ਉਹ ਇਕਾਂਤ ਮੁਹੱਈਆ ਕਰਦੀਆਂ ਹਨ; ਅਤੇ ਇਹ ਗੱਲ ਸਮਝ ਵਿੱਚ ਆ ਜਾਣ ਵਾਲੀ ਹੈ ਕਿ ਬਾਗ਼ ਦੀ ਵਿਉਂਤਕਾਰੀ ਨਿਰੋਲ ਉੱਚੀਆਂ ਵਾੜਾਂ ਦੀ ਯੋਗਤਾ ਦੇ ਆਧਾਰ ਤੇ ਹੋਣੀ ਚਾਹੀਦੀ ਹੈ। ਉਹ ਬਾਗ਼ ਦੀਆਂ ਬਾਹਰਲੀਆਂ ਦੀਵਾਰਾਂ ਬਣ ਸਕਦੀਆਂ ਹਨ, ਬਾਹਰਲੇ-ਕਮਰਿਆ ਦੀ ਇੱਕ ਲੜੀ ਜਿਹੀ ਸਿਰਜ ਕੇ ਜਿਹਨਾਂ 'ਚੋਂ ਹਰ ਕਮਰਾ ਵੱਖਰਾ ਤੇ ਸਵੈ-ਨਿਰਭਰ ਹੁੰਦਾ ਹੈ।

## ਪਾਣੀ

ਕਿਸੇ ਵੀ ਬਾਗ਼ ਨੂੰ ਉਦੋਂ ਤੱਕ, ਆਪਣੇ-ਆਪ ਨੂੰ, ਸੰਪੂਰਨ ਨਹੀਂ ਸਮਝਣਾ ਚਾਹੀਦਾ ਜਦ ਤੱਕ ਉਸ ਵਿੱਚ ਕੋਈ ਜਲ-ਲੱਛਣ ਨਾ ਹੋਵੇ। ਸਾਡੇ ਗਰਮ ਤੇ ਗਰਦ-ਗ਼ੁਬਾਰ ਵਾਲੇ ਭੂ-ਦ੍ਰਿਸ਼ ਵਿੱਚ, ਪਾਣੀ ਬਾਗ਼ ਦਾ ਉਨਾ ਹੀ ਅਹਿਮ ਲੱਛਣ ਹੋਣਾ ਚਾਹੀਦਾ ਹੈ, ਜਿੰਨੇ ਕਿ ਰੁੱਖ, ਫੁੱਲ ਜਾਂ ਫਿਰ ਘਾਹ। ਤੁਸੀਂ ਇਹ ਵੀ ਕਿਆਸ ਕਰ ਸਕਦੇ ਹੋ ਕਿ ਜਦ ਤੱਕ ਵਾਜਬੀ ਮਿਕਦਾਰ ਵਿੱਚ ਜਲ ਨਾ ਮਿਲੇ, ਤਾਂ ਕਿਸੇ ਖ਼ਾਸ ਥਾਂ 'ਤੇ ਬਾਗ਼ ਕਾਇਮ ਨਹੀਂ ਹੋ ਸਕਦਾ। ਦੂਸਰੇ ਪੱਸੇ ਪਾਣੀ ਬਹੁਤ ਅਮੋਲਕ ਚੀਜ਼ ਹੈ ਅਤੇ ਇਸ ਦਾ ਇਸਤੇਮਾਲ ਸਾਵਧਾਨੀ ਸਹਿਤ, ਉਸ ਨੂੰ ਘੱਟ-ਤੋਂ-ਘੱਟ ਬਰਬਾਦ ਕਰ ਕੇ, ਕਰਨਾ ਚਾਹੀਦਾ ਹੈ ਪਰ ਇਸ ਦਾ ਲਾਜ਼ਮੀ ਤੌਰ 'ਤੇ, ਇਹ ਮਤਲਬ ਨਹੀਂ ਕਿ ਉਸ ਨੂੰ ਇਉਂ ਨਹੀਂ ਜਾਪਣਾ ਚਾਹੀਦਾ ਕਿ ਉਸ ਦੀ ਵਰਤੋਂ ਅਸੰਜਮ ਨਾਲ ਹੋ ਰਹੀ ਹੈ। ਉਸ ਨੂੰ ਉੱਪਰ ਉੱਠਦਾ, ਉੱਛਲਦਾ, ਇਧਰ-ਉਧਰ ਡਿੱਗਦਾ-ਦੌੜਦਾ, ਖਿੱਲਰਦਾ - ਫੈਲਦਾ ਅਤੇ ਕਲਾਬਾਜ਼ੀਆਂ ਕਰਦਾ ਜਾਪਣਾ

ਚਾਹੀਦਾ ਹੈ। ਪਰ ਉਹਲੇ ਵਿਚ ਲੱਗੀਆਂ ਨਾਲੀਆਂ ਤੇ ਟਟੀਆਂ ਨੂੰ ਇਹ ਯਕੀਨੀ ਬਣਾ ਲੈਣਾ ਚਾਹੀਦਾ ਹੈ ਕਿ ਇਹ ਉਹੀ ਥੋੜਾ ਜਿਹਾ ਪਾਣੀ ਹੈ, ਜੋ ਮੁੜ-ਮੁੜ ਮਤਵਾਤਰ ਵਰਤੋਂ ਵਿੱਚ ਆ ਰਿਹਾ ਹੈ। ਕਿਸੇ ਇੱਕ ਸ਼ਾਨਦਾਰ ਪ੍ਰਦਰਸ਼ਨ ਤੋਂ ਪਿੱਛੋਂ ਪਾਣੀ ਨੂੰ ਬਾਹਰ ਵਗ ਜਾਣ ਦੇਣਾ ਜੁਰਮ ਹੋਵੇਗਾ।

ਵਗਦਾ ਪਾਣੀ ਵਧੇਰੇ ਮੁੱਲ ਦਿੰਦਾ ਪ੍ਰਤੀਤ ਹੁੰਦਾ ਹੈ--ਥੋੜ੍ਹਾ ਜਿਹਾ ਪਾਣੀ ਵੀ ਬਹੁਤ ਦੂਰ ਤੱਕ ਜਾ ਸਕਦਾ ਹੈ.। ਠੀਕ ਥਾਂ ਤੇ ਲਾਇਆ ਪੰਪ, ਪਾਣੀ ਨੂੰ ਅਮੁੱਕ-ਅਟੁੱਟ ਰੂਪ 'ਚੋਂ ਵਗਦਾ, ਵਲ-ਵਲੇਵੇਂ ਖਾਂਦਾ ਰੱਖ ਸਕਦਾ ਹੈ। ਪਾਣੀ ਦੀ ਹਿਲ-ਜੁੱਲ, ਵਹਾਅ ਤੇ ਗਤੀਸ਼ੀਲਤਾ ਦਾ ਨਿਰਭਰ, ਕੁਦਰਤੀ ਤੌਰ 'ਤੇ, ਬਾਗ਼ ਦੀ ਭੂਗੋਲਿਕ ਸਥਿਤੀ 'ਤੇ ਹੋਵੇਗਾ ਪਰ ਪਾਣੀ ਦੀ ਰਫ਼ਤਾਰ ਨੂੰ, ਮਿੱਟੀ ਦੇ ਬੰਨ੍ਹਾਂ ਤੇ ਪੁਲਾਂ ਆਦਿ ਨਾਲ ਨਿਯੰਤਰਿਤ ਕਰਨਾ ਸੰਭਵ ਹੈ। ਇਸ ਤਰੀਕੇ ਨਾਲ ਬਣਾਈਆਂ ਨਿੱਕੀਆਂ ਨਿੱਕੀਆਂ ਆਬਸ਼ਾਰਾਂ ਆਦਿ ਦਿਲਚਸਪੀ ਵਿੱਚ ਹੋਰ ਵੀ ਵਾਧਾ ਕਰਦੀਆਂ ਹਨ। ਆਦਰਸ਼ਕ ਤੌਰ ਤੇ ਪਾਣੀ ਨੂੰ ਵੱਖ-ਵੱਖ ਕਿਸੰਮ ਦੇ ਸਥਾਨਾਂ ਵਿਚੋਂ ਦੀ ਵਗਾਇਆ-ਲੰਘਾਇਆ ਜਾਣਾ ਚਾਹੀਦਾ ਹੈ-ਉਪਰ ਲਟਕਦੇ ਰੁੱਖਾਂ ਦੀ ਗੂੜ੍ਹੀ ਛਾਂ ਹੇਠੋਂ ਦੀ, ਤੇਜ਼-ਤਿੱਖੀ ਧੁੱਪ ਤੇ ਰੋਸ਼ਨੀ ਦੀਆਂ ਟੁਕੜੀਆਂ, ਤਿੱਖੀਆਂ ਢਾਲਵੀਆਂ ਚੱਟਾਨੀ ਥਾਵਾਂ ਅਤੇ ਸਮਤਲ-ਸਪਾਟ, ਚੁੱਪ-ਸ਼ਾਂਤ ਨਹਿਰਾਂ ਵਿੱਚੋਂ ਦੀ। ਬਹੁਤ ਛੇਤੀ ਉਹ ਆਪਣਾ ਹੀ ਜੀਵਨ-ਚੱਕਰ ਪ੍ਰਾਪਤ ਕਰ ਲਵੇਗਾ — ਵੱਖ ਵੱਖ ਕਿਸਮ ਦੇ ਘਾਹ, ਕਿਲਕ, ਕਾਹੀ-ਕਾੱਨੇ, ਮੱਛੀਆਂ, ਕੀੜੇ-ਮਕੌੜੇ ਤੇ ਪੰਛੀ ਜਨੌਰ, ਜੋ ਉਹਨਾਂ ਨੂੰ ਆਪਣਾ ਅਹਾਰ ਬਣਾਉਂਦੇ ਹਨ। ਦਰਸ਼ਕਾਂ ਲਈ ਸੱਚ-ਮੁੱਚ ਦਾ ਮਜ਼ਾ ਹੋਵੇਗਾ, ਆਪਣੇ ਪੈਰ ਪਾਣੀ ਵਿੱਚ ਪਾ ਕੇ ਉਹਨਾਂ ਨੂੰ ਇਧਰ-ਉਧਰ ਹਿਲਾਉਣ -ਹਿਲੋਰਨ ਦਾ ਮੌਕਾ। ਅਲਬੱਤਾ ਇਸ ਦਾ ਮਤਲਬ ਹੋਵੇਗਾ, ਕਈ ਸਾਰੀਆਂ ਸਮੱਸਿਆਵਾਂ, ਪਰ ਜੇ ਨਦੀ ਕਾਫ਼ੀ ਲੰਮੀ ਹੋਵੇ, ਤਾਂ ਉਸ ਦਾ ਕੋਈ ਅਜਿਹਾ ਹਿੱਸਾ ਦਰਿਆਫ਼ਤ ਕਰਨਾ ਵੀ ਮੁਮਕਿਨ ਹੋ ਸਕਦਾ ਹੈ, ਜਿਥੇ ਕਿ ਲੱਕੜੀ ਦਾ ਇੱਕ ਨਿੱਕਾ ਜਿਹਾ ਘਾਟ ਬਣਾਇਆ ਜਾ ਸਕੇ, ਆਲੇ-ਦੁਆਲੇ ਨੂੰ ਨੁਕਸਾਨ ਪਹੁੰਚਾਏ ਬਗ਼ੈਰ, ਵਿਗਾੜੇ ਬਿਨਾਂ। ਪੇਤਲੇ, ਘੱਟ ਡੂੰਘੇ ਪਾਣੀ ਵਿੱਚ ਪੈਰ ਮਾਰਨੇ, ਛਪਲ-ਛਪਲ ਕਰਨਾ, ਕਾਗ਼ਜ਼ ਦੀਆਂ ਨਿੱਕੀਆਂ-ਨਿੱਕੀਆਂ ਕਿਸ਼ਤੀਆਂ ਤੈਰਾਉਣਾ ਆਦਿ ਸਿੱਧੇ-ਸਾਦੇ ਆਮ ਆਨੰਦ ਹਨ, ਜੋ ਦੇਸ਼ ਦੇ ਗ਼ਰੀਬ ਤੋਂ ਗ਼ਰੀਬ ਆਦਮੀ ਨੂੰ ਵੀ ਦਸਤਯਾਬ ਸਨ। ਪਰ ਬਹੁ-ਗਿਣਤੀ ਸ਼ਹਿਰ-ਵਾਸੀਆਂ ਲਈ ਹੁਣ ਇਹ ਸੱਚ ਨਹੀਂ ਰਿਹਾ। ਪਾਣੀ ਦੀ ਕਿਸੇ ਅਜਿਹੀ ਨਦੀ ਨੈਂਅ ਜਾਂ ਕੂਲ੍ਹ ਤੱਕ ਪਹੁੰਚ ਲਈ ਜਾਂ ਤਾਂ ਤੁਹਾਡੇ ਪਾਸ ਗ਼ੈਰ-ਮਾਮੂਲੀ ਪੈਸਾ ਹੋਣਾ ਚਾਹੀਦਾ ਹੈ, ਜਾਂ ਫਿਰ ਤੁਹਾਡੀ ਤਕਦੀਰ ਅਸਾਧਾਰਨ ਤੌਰ 'ਤੋਂ ਚੰਗੀ ਹੋਣੀ ਚਾਹੀਦੀ ਹੈ, ਜੋ ਕਾਗ਼ਜ਼ ਦੀਆਂ ਕਿਸ਼ਤੀਆਂ ਤਾਰਨ ਲਈ ਢੁੱਕਵੀਂ ਹੋਵੇ। ਸਾਡੇ ਪਬਲਿਕ ਪਾਰਕਾਂ ਨੂੰ ਇਹ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਹ ਸਥਾਨਿਕ ਵੱਸੋਂ ਨੂੰ ਇਹ ਗੁਆਚੀਆਂ ਖ਼ੁਸ਼ੀਆਂ ਮੁੜ ਮੁਹੱਈਆਂ ਕਰ ਸਕਣ।

ਇਹ ਫ਼ੈਸਲਾ ਕਰਨਾ ਵਿਉਂਤਕਾਰ ਦਾ ਕੰਮ ਹੈ ਕਿ ਉਹ ਆਪਣੇ ਬਾਗ਼ ਵਿੱਚ, ਪਾਣੀ ਨੂੰ ਕਿਵੇਂ ਵਰਤਣਾ ਚਾਹੁੰਦਾ ਹੈ, ਉਸ ਤੋਂ ਕਿਹੋ-ਜਿਹਾ ਵਰਤਾਅ ਲੋਚਦਾ ਹੈ। ਕੀ ਉਹ ਪ੍ਰਕਿਰਤਕ ਜਾਪਦੇ ਡੂੰਘੇ ਤਲਾਅ, ਜਾਂ ਝਰ-ਝਰ ਕਰਦੀਆਂ ਆਬਸ਼ਾਰਾਂ ਅਤੇ ਨਦੀਆਂ-ਕੂਲ੍ਹਾਂ ਸਿਰਜ ਕੇ, ਕੁਦਰਤ ਦੀ ਰੀਸ ਕਰਨੀ ਚਾਹੁੰਦਾ ਹੈ? ਜਾਂ ਫਿਰ ਉਹ ਚਤੁਰ-

ਚਲਾਕ ਫੁਹਾਰਿਆਂ ਵਾਲਾ ਜੋ ਆਪਣੀਆਂ ਕਲਾਬਾਜ਼ੀਆਂ ਨਾਲ ਸਾਡਾ ਧਿਆਨ ਆਪਣੀ ਵਲ ਆਕਰਸ਼ਿਤ ਕਰੀ ਰੱਖਣ, ਇੱਕ ਮੁਕੰਮਲ ਤੌਰ ਤੇ ਮਸਨੂਈ ਅਡੰਬਰ ਚਾਹੁੰਦਾ ਹੈ? ਇਹ ਸੱਚ ਹੈ, ਜਿਵੇਂ ਕਿ ਮੈਂ ਪਹਿਲਾਂ ਆਖ ਚੁੱਕੀ ਹਾਂ ਕਿ ਵਗਦਾ-ਵਹਿੰਦਾ ਪਾਣੀ, ਖੜ੍ਹੋਤੇ ਪਾਣੀ ਨਾਲੋਂ, ਸਮੁੱਚੇ ਤੌਰ 'ਤੇ ਵਧੇਰੇ ਮੁੱਲ ਦਿੰਦਾ ਹੈ। ਪਾਣੀ ਦੀ ਹਿੱਲ-ਜੁੱਲ, ਉੱਛਲ-ਉਛਾਲ, ਤੋਰ-ਚਾਲ ਆਦਿ ਦੀ ਝਿਲ-ਮਿਲ ਤੇ ਲਿਸ਼ਕ-ਲਿਸ਼ਕਾਰ ਅਤੇ ਨਾਦ ਵਿੱਚ ਕੁਝ ਅਜਿਹਾ ਤਾਜ਼ਗੀ-ਬਖ਼ਸ਼ ਹੁੰਦਾ ਹੈ ਕਿ ਉਸ ਦੀ ਠੰਡਕ ਨੂੰ ਮਹਿਸੂਸਣ ਵਾਸਤੇ, ਤੁਹਾਨੂੰ ਛੋਹਣ ਦੀ, ਉਸਦੇ ਸਪਰਸ਼ ਦੀ ਲੋੜ ਨਹੀਂ ਹੁੰਦੀ।

'ਬਾਗ਼ ਵਿਚ ਪਾਣੀ' ਦਾ ਵਿਸ਼ਾ ਆਪਣੇ ਆਪ ਵਿੱਚ ਏਨਾ ਵੱਡਾ ਹੈ ਜੋ ਇੱਕ ਪੂਰੀ ਪੁਸਤਕ ਦੀ ਮੰਗ ਕਰਦਾ ਹੈ। ਏਥੇ ਅਸੀਂ ਸਿਰਫ਼ ਉਹਨਾਂ ਕੁੱਝ ਕੁ ਸਮੱਸਿਆਵਾਂ ਦਾ ਵਰਣਨ ਹੀ ਕਰ ਸਕਦੇ ਹਾਂ, ਜੋ ਸਾਨੂੰ ਪੇਸ਼ ਆਉਂਦੀਆਂ ਹਨ ਅਤੇ ਜਿਹਨਾਂ ਉੱਤੇ ਜੇ ਸੰਭਵ ਹੋ ਸਕੇ, ਤਾਂ ਕਾਬੂ ਪਾਇਆ ਜਾਣਾ ਚਾਹੀਦਾ ਹੈ। ਬਾਗ਼ ਦਾ ਕਿਰਦਾਰ, ਬਹੁਤ ਹੱਦ ਤੱਕ ਜਲ-ਲੱਛਣ ਦੇ ਚਰਿੱਤਰ ਨੂੰ ਨਿਰਧਾਰਿਤ ਕਰੇਗਾ। ਇੱਕ ਕੁਦਰਤੀ ਜਾਪਦੇ ਬਾਗ਼ ਵਿੱਚ ਇੱਕ ਬਹੁਤ ਹੀ ਜਟਿਲ ਕਿਸਮ ਦਾ ਫੁਹਾਰਾ ਖ਼ਰਾਬ ਲੱਗੇਗਾ ਜਦ ਕਿ ਇਕ ਚੱਟਾਨੀ-ਤਲਾਅ, ਜਿਸਦੇ ਕੰਢਿਆਂ 'ਤੇ ਕਾਈ-ਕਾਨੇ ਲੱਗੇ ਹੋਣ, ਅਤੇ ਜੋ ਕਿਸੇ ਕੁਦਰਤੀ ਤਲਾਅ ਦੀ ਰੀਸ ਕਰੇ , ਇੱਕ ਰਸਮੀ ਬਾਗ਼ ਵਿੱਚ ਕੁਥਾਵਾਂ ਹੋਵੇਗਾ। ਇੱਕ ਮਸਨੂਈ ਤਲਾਅ ਲਈ ਬਹੁਤ ਜ਼ਿਆਦਾ ਰੱਖ-ਰਖਾਅ - ਮੁਰੰਮਤ, ਸਫ਼ਾਈ ਅਤੇ ਸਮੇਂ ਸਮੇਂ ਜਲ-ਬਦਲੀ ਦੀ ਜ਼ਰੂਰਤ ਹੁੰਦੀ ਹੈ। ਜਦ ਤੀਕ ਇਸ ਦਾ ਪ੍ਰਬੰਧ ਨਹੀਂ ਕੀਤਾ ਜਾ ਸਕਦਾ, ਤਦ ਤੱਕ ਪਾਣੀ ਦੀ ਵਰਤੋਂ ਦੇ ਕਿਸੇ ਹੋਰ ਤਰੀਕੇ ਦੀ ਸਥਾਪਨਾ ਹੀ ਸਿਆਣਪ ਹੋਵੇਗੀ। ਕੁੱਝ ਵੀ ਹੋਰ ਏਨਾ ਭੈੜਾ ਨਹੀਂ ਜਾਪਦਾ ਜਿੰਨਾ ਕਿ ਅੱਧਾ ਖ਼ਾਲੀ ਜਾਂ ਗੰਦਾ ਮਸਨੂਈ ਤਲਾਅ। ਬਹੁਤ ਕੁਦਰਤੀ ਜਾਪਦੇ ਤਲਾਅ ਨੂੰ ਤਾਂ ਬਹੁਤ ਸਾਰੀਆਂ ਚੀਜ਼ਾਂ ਦੀ ਮੁਆਫ਼ੀ ਦਿੱਤੀ ਜਾ ਸਕਦੀ ਹੈ। ਅੰਤ ਨੂੰ ਕੁਦਰਤ ਆਪ ਵੀ ਤਾ ਕਾਫ਼ੀ ਕੁਰੂਪ ਤੇ ਬੇਢੰਗੀ ਹੁੰਦੀ ਹੈ। ਤਲਾਅ ਗੰਦਾ-ਗ਼ਲੀਜ਼ ਰਹਿ ਸਕਦਾ ਹੈ ਅਤੇ ਉਸ ਦੀ ਗ਼ਿਲਾਜ਼ਤ ਹੀ ਉਸ ਦੀ ਮੋਹਿਕਤਾ ਵਿੱਚ ਵਾਧਾ ਕਰ ਸਕਦੀ ਹੈ। ਦੂਸਰੇ ਪਾਸੇ, ਇੱਕ ਕੁਦਰਤੀ ਤਲਾਅ ਵਿਉਂਤਣ ਤੇ ਬਣਾਉਣਾ ਕਰੂਰ ਰੂਪ ਵਿਚ ਮੁਸ਼ਕਿਲ ਹੈ। ਇਹ ਗੱਲ ਬੇਖਟਕ ਆਖੀ ਜਾ ਸਕਦੀ ਹੈ ਕਿ ਕਿਸੇ ਤਲਾਅ ਨੂੰ ਕੁਦਰਤੀ ਦਿੱਖ ਪਰਦਾਨ ਕਰਨ ਦੇ ਚਲਾਕ ਤੋਂ ਚਲਾਕ ਯਤਨ ਵੀ, ਉਸਨੂੰ ਸਿਰਫ਼ ਬੇਢੰਗਾ-ਬੇਡੌਲ ਤੇ ਬੇਚੈਨ-ਬੇਕਰਾਰ ਜਾਪਦਾ ਬਣਾਉਣ ਵਿੱਚ ਹੀ ਸਫ਼ਲ ਹੋਣਗੇ। ਸੰਗਮਰ-ਮਰ ਦਾ ਇੱਕ ਛੱਬ-ਸ਼ਾਨ ਵਾਲਾ ਤਲਾਅ ਬਣਾਉਣਾ, ਕਿਤੇ ਵਧੇਰੇ ਆਸਾਨ ਹੈ। ਚੱਟਾਨੀ ਤਲਾਅ ਬਣਾਉਣ ਬਾਰੇ, ਇੱਕੋ ਇਕ ਲਾਭਕਾਰੀ ਸਲਾਹ ਜੋ ਮੈਂ ਦੇ ਸਕਦੀ ਹਾਂ, ਉਹ ਇਹ ਹੈ ਕਿ ਸੱਭ ਤੋਂ ਨਾਜ਼ਕ ਨੁਕਤਾ ਹੈ, ਕੰਢਾ-ਕਿਨਾਰਾ, ਜਿੱਥੇ ਜ਼ਮੀਨ ਤੇ ਜਲ ਮਿਲਦੇ ਹਨ - ਸਮੁੱਚੀ ਸ਼ਕਲ ਤਾਂ ਸੌਖੀ ਹੀ ਹੈ। ਇਸ ਲਈ (1) ਇੱਕ ਚੰਗੇ ਪ੍ਰਾਰੂਪ, ਆਪਣੇ ਇਲਾਕੇ ਵਿੱਚ ਕਿਸੇ ਅਜਿਹੇ ਕੁਦਰਤੀ ਤਲਾਅ ਦਾ ਅਧਿਅਨ ਕਰੋ, ਜਿਸ ਦੀ ਨਕਲ ਤੁਸੀਂ ਕਰਨਾ ਚਾਹੁੰਦੇ ਹੋ, ਅਤੇ (2) ਕੋਈ ਸਰਲ-ਸੌਖੇ ਉਪਾਅ ਅਪਨਾਉਣ ਦੇ ਯਤਨ ਨਾ ਕਰੋ। ਚੇਤੇ ਰੱਖੋ ਕਿ ਜੋ ਵੀ ਚੱਟਾਨ ਤੁਸੀਂ ਵੇਖਦੇ ਹੋ, ਉਸਦਾ ਨੌਂ-ਬਟਾ-ਦੱਸ ਹਿੱਸਾ ਜ਼ਮੀਨ ਦੇ ਥੱਲੇ ਛੁਪਿਆ ਹੋਇਆ ਹੁੰਦਾ ਹੈ। ਸਿਰਫ਼ ਦਸਵਾਂ ਹਿੱਸਾ ਹੀ ਸਤ੍ਹਾ

ਤੇ ਵਿਖਾਈ ਪੈਂਦਾ ਹੈ। ਚੂੰਕਿ ਸੰਭਾਵਿਕ ਤੌਰ ਤੇ ਅਸੀਂ ਅਪਣੀਆਂ ਚੱਟਾਨਾਂ, ਕੁੱਝ ਫ਼ਾਸਲੇ ਤੋਂ ਬੜੀ ਔਖ ਨਾਲ ਖਿੱਚ ਘਸੀਟ ਕੇ ਲਿਆਂਦੀਆਂ ਹੁੰਦੀਆਂ ਹਨ, ਅਸੀਂ ਉਹਨਾਂ ਦਾ ਬਹੁਤਾ ਹਿੱਸਾ ਲੁਕਾਉਣ ਤੋਂ ਗੁਰੇਜ਼ ਕਰਦੇ ਹਾਂ ਅਤੇ ਉਹਨਾਂ ਨੂੰ ਬੜੇ ਹੀ ਗ਼ੈਰ-ਕੁਦਰਤੀ ਢੇਰਾਂ 'ਚੋਂ ਪੂਰੀ ਤਰ੍ਹਾਂ ਨੰਗੀਆਂ ਰੱਖ ਕੇ, ਜ਼ਮੀਨ 'ਚ ਸਥਾਪਿਤ ਕਰਨ ਨੂੰ ਤਰਜੀਹ ਦਿੰਦੇ ਹਾਂ। ਤਾਂ ਫਿਰ ਇਸ ਵਿੱਚ ਕੋਈ ਹੈਰਾਨੀ ਨਹੀਂ ਕਿ ਉਹ ਅਸੁਭਾਵਿਕ ਜਾਪਦੀਆਂ ਹਨ।

ਕਈ ਕਿਸਮਾਂ ਦੇ ਜਲ-ਪੌਦੇ, ਕੁਦਰਤੀ - ਜਾਪਦੇ ਤਲਾਬਾਂ 'ਚੋਂ, ਸਮਤਲ-ਇਕਸਾਰ, ਕਿਸਮ ਦੇ ਰਸਮੀ ਤਲਾਬਾਂ ਨਾਲੋਂ, ਕਿਤੇ ਵਧੇਰੇ ਸੁੱਖ ਸੌਖ ਮਹਿਸੂਸ ਕਰਦੇ ਪ੍ਰਤੀਤ ਹੁੰਦੇ ਹਨ। ਤਲਾਅ ਦੇ ਕੰਢਿਆਂ-ਕਿਨਾਰਿਆਂ ਦੇ ਆਲੇ-ਦੁਆਲੇ ਪੌਦੇ ਆਦਿ ਲਾਉਣ ਲਈ ਵੀ ਬਹੁਤ ਸੋਚ ਵਿਚਾਰ ਦੀ ਲੋੜ ਹੁੰਦੀ ਹੈ। ਕੰਢੇ-ਕਿਨਾਰੇ ਸਿਲ੍ਹੇ-ਸਲ੍ਹਾਬੇ ਜਾਂ ਦਲਦਲੀ ਨਹੀਂ ਹੁੰਦੇ, ਫਿਰ ਵੀ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਪੌਦੇ ਕਿਸੇ ਨਾ ਕਿਸੇ ਤਰ੍ਹਾਂ ਪਾਣੀ ਨਾਲ ਸੰਬੰਧਿਤ ਹੋਣੇ ਚਾਹੀਦੇ ਹਨ। ਘੱਟੋ ਘੱਟ ਉਹ ਇਉਂ ਜ਼ਰੂਰ ਜਾਪਣੇ ਚਾਹੀਦੇ ਹਨ ਜਿਵੇਂ ਉਹ ਕਿਸੇ ਤਲਾਅ ਦੇ ਨੇੜੇ ਨਾਲ ਸੰਬੰਧਿਤ ਹੋਣ, ਭਾਵੇਂ ਕਿ ਬਾਗ਼ਬਾਨ ਨੂੰ ਇਹ ਇਲਮ ਹੁੰਦਾ ਹੈ ਕਿ ਅਜਿਹਾ ਹੈ ਨਹੀਂ। ਅਤੇ ਅੰਤਿਮ ਭੁੱਲ ਹੁੰਦੀ ਹੈ, ਤਲਾਅ ਦੇ ਨੇੜੇ ਕੈਕਟਸ ਲਾ ਦੇਣੇ, ਜਿਹੜੇ ਕਿ ਮੈਂ ਬਹੁਤ ਵਾਰੀ ਲੱਗੇ ਵੇਖੇ ਹਨ।

## ਪਾਰਕ ਅਤੇ ਆਮ ਲੋਕ

ਕਈ ਤਰੀਕਿਆਂ ਨਾਲ, ਅਤੇ ਕਈ ਪੱਧਰਾਂ'ਤੇ, ਇੱਕ ਪਬਲਿਕ ਪਾਰਕ ਦੀ ਵਰਤੋਂ, ਆਮ ਲੋਕਾਂ ਦੇ ਸੁਹਜ-ਸੁਆਦ ਨੂੰ ਵਿਕਸਿਤ ਕਰਨ ਅਤੇ ਉਹਨਾਂ ਦੇ ਵਰਤੋਂ-ਵਤੀਰੇ ਨੂੰ ਢਾਲਣ-ਘੜਨ ਦੇ ਇੱਕ ਅਵਸਰ ਵਜੋਂ ਕੀਤੀ ਜਾਣੀ ਚਾਹੀਦੀ ਹੇ। ਜੇ ਕੋਈ ਪਬਲਿਕ ਪਾਰਕ ਵੱਖ - ਵੱਖ ਰੰਗਾਂ 'ਚ ਰੋਗ਼ਨ ਕੀਤੇ ਲੋਹ-ਜੰਗਲੇ ਪ੍ਰਦਰਸ਼ਿਤ ਕਰੇ ਤਾਂ ਜ਼ਿਆਦਾਤਰ ਸਿੱਧੇ-ਸਾਦੇ ਲੋਕਾਂ ਦੇ ਇਹ ਸਮਝ ਲੈਣ ਦੀ ਸੰਭਾਵਨਾ ਹੁੰਦੀ ਹੈ ਕਿ ਅਜਿਹੇ ਜੰਗਲੇ ਖ਼ੁਸ਼ਨੁਮਾ ਹਨ। ਜੇ ਉਹ ਸੀਮੈਂਟ ਦੇ ਬਣੇ ਪਸ਼ੂਆਂ ਅਤੇ ਹੋਰ ਵਿਕਰਾਲ ਜੀਵ ਜੰਤੂਆਂ ਵਾਲੇ ਪਾਰਕ ਵੇਖਣਗੇ, ਤਾਂ ਵੀ ਉਹ ਸਮਝਣਗੇ ਕਿ ਇਹ ਕਿਸੇ ਵੀ ਬਾਗ਼ ਦੇ ਉਚਿਤ ਤੱਤ ਹਨ। ਜੇ ਦੂਸਰੇ ਪਾਸੇ ਉਹ ਚੰਗੀ ਤਰ੍ਹਾਂ ਸਾਂਭੇ-ਸਿਕਰੇ ਅਤੇ ਧਿਆਨ ਨਾਲ ਨਾਂ-ਫੱਟੀਆਂ ਲੱਗੇ ਪੇੜ-ਪੌਦੇ ਤੱਕਣਗੇ, ਤਾਂ ਕੀ ਇਸ ਨਾਲ ਉਹਨਾਂ ਦੀ ਪੇੜ-ਪੌਦਿਆਂ, ਬਨੱਸਪਤ-ਵਿਗਿਆਨ ਅਤੇ ਬਾਗ਼ਬਾਨੀ ਵਿੱਦਿਆ ਵਿੱਚ ਦਿਲਚਸਪੀ 'ਚ ਵਾਧਾ ਨਹੀਂ ਹੋਵੇਗਾ? ਇੱਕ ਬਹੁਤ ਵਸੀਹ-ਵਿਸ਼ਾਲ ਪਬਲਿਕ ਪਾਰਕ, ਪ੍ਰਕਿਰਤੀ-ਅਧਿਐਨ ਦੇ ਅਣਗਿਣਤ ਅਵਸਰ ਪਰਦਾਨ ਕਰ ਸਕਦਾ ਹੈ। ਇਹ ਪੇੜ-ਪੌਦਿਆਂ, ਪਸ਼ੂਆਂ ਅਤੇ ਪੰਛੀਆਂ-ਜਨੌਰਾਂ ਵਿੱਚ, ਉਮਰ ਭਰ ਦੀ ਰੁਚੀ ਦਾ ਮੁੱਢ ਬੰਨ੍ਹ ਸਕਦਾ ਹੈ। ਨਿਸ਼ਚੇ ਹੀ ਇਹ ਸਾਰੀਆਂ ਕੁਦਰਤੀ ਚੀਜ਼ਾਂ ਦੇ, ਮਨੁੱਖੀ ਜ਼ਖ਼ਮਾਂ 'ਤੇ ਮੱਲ੍ਹਮ ਲਾਉਣ ਵਾਲੇ ਪਰਭਾਵ ਦੀ ਪਰੰਪਰਾ ਦੇ ਬੀਅ ਬੀਜ ਸਕਦਾ ਹੈ।

ਪ੍ਰਕਿਰਤਕ ਰੂਪ ਏਨੇ ਸੁੰਦਰ ਹੁੰਦੇ ਹਨ ਕਿ ਜੇ ਕੋਈ ਪਾਰਕ-ਵਿਉਂਤਕਾਰ, ਨਿਰਜੀਵ

ਸਾਮੱਗਰੀ ਘੱਟ-ਤੋਂ-ਘੱਟ ਅਤੇ ਸਜੀਵ ਸਾਮੱਗਰੀ ਵੱਧ ਤੋਂ ਵੱਧ ਰੱਖ ਸਕੇ ਤਾਂ ਇਸ ਨਾਲ ਉਸ ਦੀ ਸਫ਼ਲਤਾ ਦੀ ਜ਼ਾਮਨੀ ਹੋ ਜਾਂਦੀ ਹੈ। ਇਕ ਵਾਰੀ ਪਾਰਕ ਕਾਇਮ ਹੋ ਜਾਵੇ, ਤਾਂ ਉਸ ਦੇ ਰੱਖ-ਰਖਾਅ ਲਈ ਲਗਾਤਾਰ-ਮਤਵਾਤਰ ਯਤਨ ਕਰਨੇ ਪੈਂਦੇ ਹਨ। ਸਰਬਜਨਿਕ ਸਥਾਨਾਂ ਦਾ ਚੰਗਾ ਰੱਖ-ਰਖਾਅ ਉਸ ਨਾਲੋਂ ਕਿਤੇ ਵਧੇਰੇ ਮੁਸ਼ਕਿਲ ਹੁੰਦਾ ਹੈ, ਜਿੰਨਾ ਕਿ ਕੋਈ ਗ਼ੈਰ-ਤਜਰਬਾਕਾਰ ਆਦਮੀ, ਸੰਭਵ ਤੋਰ 'ਤੇ ਚਿਤਵ ਸਕਦਾ ਹੈ। ਭਾਰਤ ਵਿੱਚ ਨਾਗਰਿਕ ਸਫ਼ਾਈ ਜਾਂ ਸਰਬਜਨਿਕ ਸੰਪਤੀ ਦੀ ਸਾਵਧਾਨੀਪੂਰਨ ਵਰਤੋਂ ਦੀ ਪਰਵਾਹ ਨਹੀਂ ਕੀਤੀ ਜਾਂਦੀ। ਕਾਗ਼ਜ਼ ਦੇ ਟੁਕੜੇ, ਫਲਾਂ ਆਦਿ ਦੇ ਛਿਲਕੇ-ਛਿੱਲੜ, ਕੂੜਾ-ਕਚਰਾ ਹਰ ਥਾਂ ਸੁੱਟ ਦਿਤੱਾ ਜਾਂਦਾ ਹੈ। ਬੈਂਚਾਂ, ਪੀਣ ਵਾਲੇ ਪਾਣੀ ਦੇ ਫ਼ੁਹਾਰਿਆਂ ਆਦਿ ਦੀ ਵਰਤੋਂ ਬੜੀ ਹੀ ਬੇਰਹਿਮੀ ਨਾਲ ਕੀਤੀ ਜਾਂਦੀ ਹੈ। ਜਿਸ ਅਮਲੇ ਦੇ ਸਪੁਰਦ ਪਾਰਕ ਹੋਵੇ, ਉਹਨੂੰ ਆਪਣਾ ਫ਼ਰਜ਼ ਸਮਝਣਾ ਚਾਹੀਦਾ ਹੈ ਕਿ ਨਾ ਸਿਰਫ਼ ਪਾਰਕ ਨੂੰ ਸਾਫ਼-ਸੁਥਰਾ ਤੇ ਠੀਕ-ਠਾਕ ਹੀ ਰੱਖੇ, ਸਗੋਂ ਦਰਸ਼ਕਾਂ ਨੂੰ 'ਪਾਰਕ ਦੇ ਤੌਰ-ਤਰੀਕੇ' ਵੀ ਸਿਖਾਏ। ਮੈਂ ਇਹ ਪਾਇਆ ਹੈ ਕਿ ਪਾਰਕਾਂ ਨੂੰ ਬਹੁਤਾ ਨੁਕਸਾਨ ਸੋਚੀ-ਸਮਝੀ ਸ਼ਰਾਰਤ ਜਾਂ ਅੱਥਰੇਪਨ ਨਾਲ ਨਹੀਂ ਹੁੰਦਾ, ਸਗੋਂ ਨਿਰੋਲ ਬੇਸਮਝੀ ਤੇ ਵਿਚਾਰ-ਹੀਣਤਾ ਤੋਂ ਪੁੱਜਦਾ ਹੈ। ਸਾਡਾ ਇਹ ਫ਼ਰਜ਼ ਹੈ ਕਿ ਨੌਜਵਾਨਾਂ ਤੇ ਬੱਚਿਆਂ ਦੇ ਅੰਦਰ ਪਾਰਕ ਦਾ ਆਨੰਦ ਮਾਨਣ ਵੇਲੇ ਉਹਨਾਂ ਦੀਆਂ ਜ਼ਿੰਮੇਵਾਰੀਆਂ ਦੀ ਚੇਤਨਾ ਜਗਾਉਣ ਦਾ ਯਤਨ ਕਰੀਏ। ਲਾੱਨਾਂ ਦੇ ਆਲੇ ਦੁਆਲੇ ਕੰਡੇਦਾਰ ਤਾਰ ਦੀ ਬਣਤ ਬਣਾ ਦੇਣੀ, ਆਪਣੀ ਹਾਰ ਨੂੰ ਮੰਨ ਲੈਣਾ ਹੈ। ਦੂਸਰੇ ਪੱਸੇ ਘਾਹ ਅਤੇ ਪੇੜ ਪੌਦਿਆਂ ਨੂੰ ਨੁਕਸਾਨ ਨਾ ਪਹੁੰਚਾਉਣ ਲਈ ਇਨਕਸਾਰੀ ਨਾਲ ਕੀਤੀ ਬੇਨਤੀ ਨੂੰ ਅਕਸਰ ਦਰਸ਼ਕਾਂ ਵਲੋਂ ਫ਼ਿਕਰਮੰਦੀ ਤੇ ਦਿਲਚਸਪੀ ਜ਼ਰਿਆ ਨਿੱਘਾ ਹੁੰਗਾਰਾ ਮਿਲੇਗਾ। ਇੱਕ ਸਚੇਤ ਤੇ ਸੁਝਵਾਨ ਪਾਰਕ ਸੁਪਰਡੈਂਟ, ਦਰਸ਼ਕਾਂ ਦੇ ਵਤੀਰੇ ਨੂੰ ਨਿਯੰਤਰਨ ਵਿੱਚ ਰੱਖ ਸਕਦਾ ਹੈ, ਜੇ ਉਹ ਸੱਚ-ਮੁੱਚ ਹੀ ਇਸ ਲਈ ਆਪਣਾ ਮਨ ਬਣਾ ਲਵੇ। ਨਾਲ ਹੀ ਉਹ ਦਰਸ਼ਕਾਂ ਦੇ ਦਿਲਾਂ 'ਚੱ ਆਪਣੇ ਸਰਬਜਨਿਕ ਸਥਾਨਾ ਲਈ ਗੌਰਵ ਅਤੇ ਪਾਰਕਾਂ ਨੂੰ ਖ਼ਰਾਬ ਕੀਤੇ ਬਗ਼ੈਰ ਉਹਨਾਂ ਦਾ ਆਨੰਦ ਮਾਨਣ ਲਈ, ਉਹਨਾਂ ਦੇ ਆਪਣੇ ਫ਼ਰਜ਼ਾਂ ਦੀ ਨਵੀਂ ਭਾਵਨਾ ਜਗਾ ਸਕਦਾ ਹੈ।

ਸਾਨੂੰ ਆਪਣੇ ਦੇਸ਼ ਵਿਚ ਬਹੁਤ ਸਾਰੇ ਹੋਰ-ਹੋਰ, ਬਹੁਤ ਸਾਰੇ ਤੇ ਵੱਡੇ-ਵੱਡੇ ਪਬਲਿਕ ਪਾਰਕਾਂ ਦੀ ਲੋੜ ਹੈ। ਅਸੀਂ ਖ਼ੁਸ਼-ਕਿਸਮਤ ਹਾਂ ਕਿ ਸਾਡੇ ਕੋਲ, ਹਰ ਇਕ ਕਾਲ ਦੀਆਂ ਖ਼ੂਬਸੂਰਤ ਯਾਦਗਾਰਾਂ-ਮੰਦਰਾਂ, ਮਕਬਰਿਆਂ , ਮਸਜਿਦਾਂ, ਮਹੱਲਾਂ, ਕਿਲ੍ਹਿਆਂ ਤੇ ਚੱਟਾਨਾਂ ਨੂੰ ਕੱਟ 'ਕੇ ਬਣਾਈਆਂ ਗੁਫ਼ਾਵਾਂ ਆਦਿ ਦੀ ਅਨਮੋਲ ਦੌਲਤ ਹੈ। ਸਾਡੇ ਕੋਲ ਅਦੁੱਤੀ ਛਬ-ਸ਼ਾਨ ਵਾਲੇ ਕਈ ਮੱਧ-ਕਾਲੀ ਕਸਬੇ ਹਨ, ਅੰਬੇਰ, ਫ਼ਤਹਪੁਰ ਸੀਕਰੀ, ਮਾਂਡੂ, ਹੈਂਪੀ, ਖ਼ੁਲਦਾਬਾਦ, ਬੀਜਾਪੁਰ ਅਤੇ ਕਈ ਹੋਰ ਛੋਟੇ ਮੋਟੇ ਸਥਾਨ।

ਇਹਨਾਂ ਵਿਚੋਂ ਜ਼ਿਆਦਾਤਰ ਪਰਸਿੱਧ ਸਥਾਨਾਂ ਦੇ ਆਲੇ-ਦੁਆਲੇ, ਕਿਸੇ-ਨਾ-ਕਿਸੇ ਤਰ੍ਹਾਂ ਦਾ ਬਾਗ਼ ਜ਼ਰੂਰ ਹੈ ਪਰ ਉਹਨਾਂ ਦੀਆਂ ਜ਼ਮੀਨਾਂ 'ਤੇ ਹੋਰ ਵਧੇਰੇ ਧਿਆਨ ਦਿੱਤਾ ਜਾ ਸਕਦਾ ਹੈ, ਉਹਨਾਂ ਦੀ ਹੋਰ ਵਧੇਰੇ ਤੇ ਬਿਹਤਰ ਸਾਂਭ-ਸੰਭਾਲ ਕੀਤੀ ਜਾ ਸਕਦੀ ਹੈ। ਮਿਸਾਲ ਦੇ ਤੌਰ ਤੇ ਤਾਜ ਮਹਿਲ ਦੇ ਵੱਡੇ ਦਰਵਾਜ਼ੇ ਤੇ ਨਿੰਮ ਦੇ ਰੁੱਖ (ਦਵਾ-ਦਰਮਲੀ ਗੁਣਾਂ ਵਾਲੇ ਪਰ ਛਬ-ਸ਼ਾਨ ਵਾਲੇ ਨਹੀਂ) ਲੱਗੇ ਹੋਏ ਹਨ। ਜਿਹਨਾਂ ਦੇ ਮੁੱਢ ਦੁਆਲੇ

ਦੀਆਂ ਨਿੱਕੀਆਂ-ਨਿੱਕੀਆਂ ਮਖ਼ਰੂਤੀ ਚੱਟਾਨਾਂ ਨੇ, ਉਹਨਾਂ ਨੂੰ ਹੋਰ ਵੀ ਸਜਾ-ਸ਼ਿੰਗਾਰ ਦਿੱਤਾ ਹੈ, ਪਰ ਉਹ ਉਸ ਉਤਕ੍ਰਿਸ਼ਟ ਅਨੁਪਾਤ ਦਾ ਪੂਰੀ ਤਰ੍ਹਾਂ ਵਿਰੋਧ ਕਰਦੇ ਜਾਪਦੇ ਹਨ, ਜੋ ਤਾਜ ਮਹਿਲ ਨੂੰ ਸਦੀਵੀ ਸਲਾਹੁਤਾ ਪਰਦਾਨ ਕਰਦਾ ਹੈ। "ਅਜੰਤਾ ਦੀਆਂ ਗੁਫਾਵਾਂ" ਦੇ ਆਲੇ ਦੁਆਲੇ ਦੀ ਸੁੰਦਰਾਉਣ-ਸਕੀਮ ਵਿੱਚ ਸੱਤ ਰੰਗਾਂ 'ਚੋਂ ਰੋਗ਼ਨ ਕੀਤੇ ਲੋਹ-ਜੰਗਲੇ ਸ਼ਾਮਿਲ ਹਨ। ਸੇਰਿੰਗਾਪਟਨਮ ਵਿਖੇ ਟੀਪੂ ਸੁਲਤਾਨ ਦਾ ਮਹਿਲ, ਇੱਕ ਅਪਵਾਦ ਪ੍ਰਤੀਤ ਹੁੰਦਾ ਹੈ, ਕਿਉਂਕਿ ਉਸਦੇ ਆਲੇ-ਦੁਆਲੇ ਦੇ ਮੈਦਾਨ ਬਹੁਤ ਖ਼ੂਬਸੂਰਤ, ਗੌਰਵਸ਼ਾਲੀ ਤੇ ਚੰਗੇ ਸਾਂਭੇ-ਸਿੱਕਰੇ ਹਨ। ਹੇਲਬਿਦ ਮੰਦਰ ਦੀ ਮਨ- ਮੋਹਿਕਤਾ ਵਿੱਚ ਵੀ ਉਸਦੇ ਆਲੇ ਦੁਆਲੇ ਨੇ ਬਹੁਤ ਵਾੱਧਾ ਕੀਤਾ ਹੈ। ਇੱਕ ਸੁੰਦਰ ਦਰਿਆ ਦੇ ਕਿਨਾਰੇ 'ਤੇ ਸਥਿਤ ਆਲੇ-ਦੁਆਲੇ ਪਾਣੀ ਅਤੇ ਹੌਲੀ ਹੌਲੀ ਉਚੇ-ਨੀਵੇਂ ਲਹਿਰਦਾਰ ਹੁੰਦੇ ਦਿਹਾਤੀ ਇਲਾਕੇ ਦਾ ਦ੍ਰਿਸ਼ ਬਾਗ਼ ਨੂੰ ਬੜੀ ਸੂਝ ਸਿਆਣਪ ਨਾਲ ਲਾੱਨਾਂ ਅਤੇ ਬਹੁਤ ਨੀਵੀਆਂ ਵਾੜਾਂ ਤੱਕ ਹੀ ਸੀਮਿਤ ਰੱਖਿਆ ਗਿਆ ਹੈ, ਜੋ ਕਿ ਮੰਦਰ ਦੀਆਂ ਲੰਮੇ ਦਾਅ ਦੀਆਂ ਰੇਖਾਵਾਂ ਨੂੰ ਦੁਹਰਾਉਂਦੀਆਂ ਹਨ, ਦ੍ਰਿਸ਼ ਵਿੱਚ ਕਿਸੇ ਕਿਸਮ ਦਾ ਵਿਘਨ ਪਾਏ ਬਗ਼ੈਰ। ਕੁੱਝ ਥਾਵਾਂ ਤੇ ਸੋਚ-ਵਿਚਾਰ ਕੇ ਲਾਈਆਂ ਬੋਗੇਨਵਿਲੀਆ ਦੀਆਂ ਝਾੜੀਆਂ, ਪਰਭਾਵ ਦੇ ਹਲਕੇ-ਹਲਕੇ ਬਿੰਦੂ ਸਿਰਜਦੀਆਂ ਹਨ। ਇਹਨਾਂ ਤੋਂ ਕਿਤੇ ਜ਼ਿਆਦਾ ਪੁਰਾਣੀਆਂ ਯਾਦਗਾਰਾਂ, ਜੋ ਭਾਵੇਂ ਦੂਸਰੇ ਦਰਜੇ ਦੀਆਂ ਹਨ, ਜਿੱਥੋਂ ਤਕ, ਉਹਨਾਂ ਦੀਆਂ ਖੁੱਲ੍ਹੀਆਂ ਜ਼ਮੀਨਾਂ ਦਾ ਸੰਬੰਧ ਹੈ, ਪੂਰੀ ਤਰ੍ਹਾਂ ਅਣਗੌਲੀਆਂ ਪ੍ਰਤੀਤ ਹੁੰਦੀਆਂ ਹਨ। ਕਰਨਾਟਕ ਸਰਕਾਰ ਜੋ ਉਂਜ ਬਾਗ਼ਾਂ ਬਾਰੇ ਬਹੁਤ ਚੰਗੀ ਤੇ ਸਚੇਤ ਹੈ, ਨੇ ਬੀਜਾਪੁਰ ਵਿਖੇ ਇਬਰਾਹੀਮ ਰੋਜ਼ੇ ਨੂੰ, ਅਬੋਧ ਤੌਰ ਤੇ ਅਣਗੌਲਿਆ ਕੀਤਾ ਹੈ। ਅਤੇ ਮਹਾਰਾਸ਼ਟਰ ਵਿੱਚ ਔਰੰਗਾਬਾਦ ਵਿਖੇ 'ਬੀਬੀ ਕਾ ਮਕਬਰਾ' ਦਾ ਬਾਗ਼ ਜਿੱਥੇ ਕਿ ਸਾਰੇ ਦੇ ਸਾਰੇ ਮੂਲ ਮੁਗ਼ਲ ਲੱਛਣ ਹਾਲੇ ਵੀ ਉਂਜ ਦੇ ਉਂਜ ਕਾਇਮ ਹਨ, ਬਿੱਲਕੁਲ ਹੀ ਸਾਂਭਿਆ ਸੰਵਾਰਿਆ ਨਹੀਂ ਜਾ ਰਿਹਾ। ਬਾਗ਼ਾਂ ਦੇ ਸੰਬੰਧ ਵਿਚ ਤਾਂ ਔਰੰਗਾਬਾਦ ਦਾ ਸਾਰਾ ਜ਼ਿਲ੍ਹਾ ਹੀ ਅਭਾਗਾ ਪ੍ਰਤੀਤ ਹੁੰਦਾ ਹੈ। ਐਲੋਰਾ ਦੇ ਗ਼ਾਰਾਂ ਦੇ ਨੇੜੇ, ਸੁੰਦਰ ਰੂਪ ਵਿੱਚ ਸੰਪੂਰਨ ਇੱਕ ਪੁਰਾਣੇ ਮੁਗ਼ਲ ਬਾਗ਼ ਨੂੰ ਨਗਰ ਪਾਲਿਕਾ ਦੇ ਇਕ ਉਰਦੂ ਸਕੂਲ ਵਜੋਂ ਵਰਤਿਆ ਜਾ ਰਿਹਾ ਹੈ। ਦੌਲਤਾਬਾਦ ਦਾ ਕਿਲ੍ਹਾ ਜੋ ਸਭ ਤੋਂ ਅਜਿੱਤ ਆਖਿਆ ਜਾਂਦਾ ਸੀ, ਅਤੇ ਜੋ ਹਾਲੇ ਵੀ, ਭਾਰਤ ਵਿੱਚ ਸਭ ਤੋਂ ਵਧੀਆ ਸੁਰੱਖਿਅਤ ਜੰਗੀ ਕਿਲ੍ਹਾ ਹੈ, ਪੇੜ-ਪੌਦਿਆਂ ਅਤੇ ਬਨੱਸਪਤ ਤੋਂ ਪੂਰੀ ਤਰਾਂ ਵੰਚਿਤ ਹੋ ਗਿਆ ਹੈ ਅਤੇ ਜੋ ਧੁਰ ਸਿਖਰ ਤੱਕ, ਇੱਕ ਸੁਖਾਵਾਂ ਰਸਤਾ ਹੋ ਸਕਦਾ ਸੀ, ਹੁਣ ਸਹਿਣ-ਸ਼ਕਤੀ ਦਾ ਅਭਿਆਸ ਬਣ ਨਿੱਬੜਿਆ ਹੈ।

ਇਹਨਾਂ ਸਥਾਨਾਂ ਨੂੰ ਮੌਜ-ਮੇਲੇ ਦੀਆਂ ਰਮਣੀਕ ਥਾਵਾਂ ਵਿੱਚ ਬਦਲਨ ਵਾਸਤੇ, ਕੇਵਲ ਵੱਡੇ-ਵੱਡੇ ਛਾਂਦਾਰ ਰੁੱਖਾਂ ਦੀ ਲੋੜ ਹੈ, ਹੋਰ ਕਿਸੇ ਚੀਜ਼ ਦੀ ਨਹੀਂ। ਫੁੱਲ-ਕਿਆਰੀਆਂ ਵਰਗੀਆਂ ਹੋਰ ਬਾਗ਼-ਮੱਦਾਂ, ਇਹਨਾਂ ਸਥਾਨਾਂ ਨੂੰ ਸੁਧਾਰਨ, ਸੁੰਦਰਾਉਣ ਦੀ ਬਜਾਏ ਸਗੋਂ ਕੁਰੂਪ ਬਣਾ ਦੇਣਗੀਆਂ। ਇਹੋ ਜਿਹੀ ਕੁਰੂਪਤਾ ਰਾਸ਼ਟਰੀ ਪਾਰਕਾਂ 'ਚ ਅਕਸਰ ਸਾਫ਼ ਦਿੱਸ ਆਉਂਦੀ ਹੈ, ਜਿੱਥੇ ਕਿ ਬੰਗਲਿਆਂ ਦੇ ਆਲੇ-ਦੁਆਲੇ ਦੀ ਖ਼ਾਲੀ ਥਾਂ ਨੂੰ ਗੇਂਦੇ, ਕਰੋਟੋਨਾਂ ਅਤੇ ਅਕੀਕਾਂ ਨਾਲ ਸੁੰਦਰ ਬਣਾਇਆ ਜਾਂਦਾ ਹੈ, ਟੇਢੀਆਂ ਮੇਢੀਆਂ ਰੱਖੀਆਂ ਇੱਟਾਂ ਦੇ ਦੰਦਿਆਂ -ਚੱਕਿਆਂ ਦੇ ਪਿਛੇ। ਸਾਫ਼ ਤੌਰ ਤੇ ਗ਼ਲਤ ਥਾਂ ਉੱਤੇ ਲਾਏ, ਇਹ ਛੋਟੇ-

ਛੋਟੇ ਫੁੱਲ ਵਣ ਦੇ ਪੇੜ-ਪੌਦਿਆਂ ਦੇ ਖੁੱਲੇ - ਵਿਸ਼ਾਲ ਤੇ ਸ਼ਾਨਦਾਰ ਪਸਾਰ ਦੀ ਹੇਠੀ ਹੀ ਕਰਦੇ ਹਨ। ਵਣ-ਬੰਗਲਿਆਂ ਦੇ ਇਰਦ ਗਿਰਦ ਛਾਂ ਤੇ ਰੰਗ ਖ਼ੁਦ ਜੰਗਲ ਵਿਚੋ ਇਕੱਠੀਆਂ ਕੀਤੀਆਂ ਸਥਾਨਿਕ ਕਿਸਮਾਂ ਦੁਆਰਾ ਹੀ ਮੁਹੱਈਆ ਕੀਤੇ ਜਾਣੇ ਚਾਹੀਦੇ ਹਨ।

ਮੰਨਿਆ ਕਿ ਮੁਨਾਸਿਬ ਕਿਸਮ ਦੇ ਬਾਗ਼ਾਂ ਵਿੱਚ ਪੇੜ-ਪੌਦੇ ਆਦਿ ਲਾਉਣ 'ਚੱ, ਪਾਣੀ ਦੀ ਸਮੱਸਿਆ, ਪੈਸੇ ਦੀ ਸਮੱਸਿਆ ਅਤੇ ਦਰਜਨਾਂ ਹੋਰ ਸਮੱਸਿਆਵਾਂ ਹੁੰਦੀਆਂ ਹਨ, ਪਰ ਫਿਰ ਵੀ ਅਸੀਂ ਅਪਣੀਆਂ ਤਾਰੀਖ਼ੀ ਇਮਾਰਤਾਂ ਤੇ ਯਾਦਗਾਰਾਂ ਦੇ ਨੇੜੇ ਅਤੇ ਆਲੇ-ਦੁਆਲੇ ਵੱਡੇ-ਵੱਡੇ ਢੁੱਕਵੇਂ ਰੁੱਖ ਲਾ ਸਕਦੇ ਹਾਂ ਅਤੇ ਉਹਨਾਂ ਦੀ ਸੁੱਰਖਿਆ ਕਰ ਸਕਦੇ ਹਾਂ। ਇਕ ਰੁੱਖ ਲਾਉਣ 'ਤੇ ਮੁਢਲੀ ਲਾਗਤ ਬਸ ਕੁਝ ਰੁਪਏ ਹੀ ਆਉਂਦੀ ਹੈ। ਪਰ ਕੁਝ ਵਰ੍ਹਿਆਂ ਬਾਅਦ ਉਸ ਦਾ ਮੁੱਲ ਅੰਦਾਜ਼ੇ ਤੋਂ ਪਰ੍ਹੇ ਹੁੰਦਾ ਹੈ। ਅਤੇ ਜਿੱਥੇ ਬਾਗ਼ ਦੇ ਹੋਰ ਸਾਰੇ ਹੀ ਹਿੱਸੇ, ਕੁੱਝ ਇਕ ਮੌਸਮਾਂ ਦੇ ਅੰਦਰ ਹੀ ਬਣਾਏ ਜਾ ਢਾਹੇ ਜਾ ਸਕਦੇ ਹਨ, ਉਥੇ ਅਜੇ ਤੱਕ ਕਿਸੇ ਵੀ ਬੰਦੇ ਨੇ ਇਕ ਬਣਿਆ ਬਣਾਇਆ, ਝੱਟ-ਪੱਟ ਤਿਆਰ ਵੱਡਾ ਸਾਰਾ ਰੁੱਖ ਈਜਾਦ ਨਹੀਂ ਕੀਤਾ। ਰੁੱਖ ਬਾਗ਼ ਦਾ ਤੱਤ-ਸਾਰ' ਜਿੰਦ-ਜਾਨ ਹੁੰਦੇ ਹਨ। ਸ਼ਾਇਦ ਇਸ ਪੁਸਤਕ ਦਾ ਅਸਲ ਉਦੇਸ਼ ਆਪਣੇ ਪਾਠਕਾਂ ਨੂੰ, ਰੁੱਖ ਲਾਉਣ ਲਈ ਪ੍ਰੇਰਿਤ ਕਰਨ ਦਾ ਪ੍ਰਯਤਨ ਕਰਨਾ ਹੈ।

ਸਿੰਘ ਬ੍ਰਦਰਜ਼ 44/2 ਚਰਚ ਰੋਡ ਭੋਗਲ, ਨਵੀਂ ਦਿੱਲੀ-14 ਤੋਂ ਟਾਈਪਸੈਟਿੰਗ ਹੋ ਕੇ ਰਾਵਿੰਦਰਾ ਆਫਸੈਟ ਪ੍ਰੈਸ, [redacted] ਦਿੱਲੀ-32 ਤੋਂ ਛਪੀ।